ਵਰਤਮਾਨ ਸਦੀ ਵਿਚ ਭਾਰਤੀ ਉਪ ਮਹਾਂਦੀਪ ਵਿਚ ਮਹੱਤਵ-ਪੂਰਣ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਲਹਿਰਾਂ ਉਤਪੰਨ ਹੋਈਆਂ ਤੇ ਕਈ ਵਰਤਾਰੇ ਘਟੇ। ਇਨ੍ਹਾਂ ਸਮਾਚਾਰਾਂ ਦੇ ਉਥੱਲ ਪੁਥੱਲ ਵਿਚ ਮਹਾਂ ਕ੍ਰਾਂਤੀ ਕਰਵਟਾਂ ਲੈਂਦੀ ਰਹੀ। ਇਸ ਮਹਾਂ ਧਾਰਾ ਨੂੰ ਅਤੇ ਇਸ ਦੇ ਪ੍ਰਭਾਵਾਂ ਨੂੰ ਕਵੀ ਦੀ ਕਲਮ ਨੇ ਕਿਵੇਂ ਗ੍ਰਹਿਣ ਕੀਤਾ ਤੇ ਨਿਰਦੇਸ਼ ਦਿਤਾ ਹੈ; ਇਸ ਉਤੇ ਕਵੀ ਦਾ ਰਾਸ਼ਟਰੀ ਮਹੱਤਵ ਅਧਾਰਤ ਹੈ। ਆਦਰਸ਼ ਦੇ ਤੌਰ ਤੇ ਭਾਈ ਵੀਰ ਸਿੰਘ ਖੁਲ੍ਹ ਚਾਹੁੰਦੇ ਹਨ ਪਰ ਉਚੇਰੀ ਤੇ ਆਤਮਕ। ਸੰਸਾਰ ਵਿਚ ਕਈ ਵਾਰ ਉਨ੍ਹਾਂ ਨੂੰ ਰੌਲਿਆਂ ਤੇ ਝਮੇਲਿਆ ਦਾ ਇਹਸਾਸ ਹੁੰਦਾ ਹੈ। ਸੁਤੰਤਰਤਾ ਦਾ ਇਹਸਾਸ ਉਨ੍ਹਾਂ ਦੀਆਂ ਕਈ ਕਵਿਤਾਵਾਂ ਵਿਚ ਮੌਜੂਦ ਹੈ। ਰਾਸ਼ਟਰੀ ਚੇਤੰਨਤਾ ਵੀ ਕਈ ਕਵਿਤਾਵਾਂ 'ਕੁਤਬ ਦੀ ਲਾਠ', 'ਅਟਕ' ਆਦਿ ਵਿਚ ਮੌਜੂਦ ਹੈ। ਇਸੇ ਤਰ੍ਹਾਂ 'ਕੰਬਦੇ ਪੱਥਰ' ਆਦਿ ਕਵਿਤਾਵਾਂ ਵਿਚ 'ਹਾਏ ਹਿੰਦ ਫਲ ਫਾੜੀਆਂ ਵਾਲੇ' ਕਹਿ ਕੇ ਰਾਸ਼ਟਰੀ ਜੀਵਨ ਵਿਚ ਵਿਖੇਪਤਾ ਦੇ ਟਾਕਰੇ ਤੇ ਰਾਸ਼ਟਰੀ ਏਕਤਾ ਦੀ ਭਾਵਨਾ ਨੂੰ ਦ੍ਰਿੜ੍ਹ ਕਰਵਾਇਆ ਹੈ। 'ਗੰਗਾ ਰਾਮ' ਵਰਗੀਆਂ ਕਵਿਤਾਵਾਂ ਵਿਚ 'ਸਾਨੂੰ ਰਖ ਸੁਤੰਤਰ ਦਾਤੇ' ਤੇ 'ਖੁਲ੍ਹ ਖਹਣ ਦੀ ਜਾਚ ਨ ਦੱਸੀ,' ਵਰਗੀਆਂ ਉਕਤੀਆਂ ਤਤਕਾਲੀਨ ਰਾਸ਼ਟਰੀ ਮਨੋਭਾਵਾਂ ਨਾਲ ਇਕਸੁਰਤਾ ਦੀ ਸਾਖੀ ਭਰਦੀਆਂ ਹਨ ਪਰ ਭਾਈ ਸਾਹਿਬ ਨੇ ਜੋ ਕੁਝ ਵੀ ਰਚਿਆ ਹੈ ਉਹ ਸੁੱਚੀ ਭਾਰਤੀ ਨਿਧੀ ਹੈ। ਦਰਸ਼ਨ ਤੇ ਕਲਾ ਦੋਹਾਂ ਪੱਖਾਂ ਤੋਂ ਹੀ ਉਹ ਸਾਡੀ ਬਲਵਾਨ ਤੇ ਗੌਰਵਸ਼ੀਲ ਰਾਸ਼ਟਰੀ ਸੰਪਤੀ ਦਾ ਅਮੋਲਕ ਭਾਗ ਹੈ। ਇਸ ਮਹਾਨ ਕਵੀ ਦੀ ਅਦੁੱਤੀ ਪ੍ਰਤਿਭਾ ਤੇ ਆਤਮਕ ਉਚਾਈਆਂ ਤੇ ਉਡਾਰੀਆਂ ਨਾਲ ਭਰਪੂਰ ਕਾਵਿ-ਯਾਤ੍ਰਾ ਸਬੰਧੀ ਪ੍ਰੋ: ਪੂਰਨ ਸਿੰਘ ਆਪਣੀ ਪੁਸਤਕ 'ਪੂਰਬੀ ਕਾਵਿ ਦੀ ਆਤਮਾ' ਵਿਚ [1] ਇਸ ਤਰ੍ਹਾਂ ਲਿਖਦੇ ਹਨ :—

"ਭਾਈ ਵੀਰ ਸਿੰਘ ਆਪਣੇ ਆਪ ਵਿਚ ਇਕ ਯੁੱਗ ਹੈ। ਉਸ ਨਾਲ ਪੰਜਾਬੀ ਭਾਸ਼ਾ ਦਾ ਆਧੁਨਿਕਤਮ ਸਰੂਪ ਆਰੰਭ ਹੁੰਦਾ ਹੈ। ਉਹ ਇਸ ਨੂੰ ਨਵੀਂ ਸ਼ੈਲੀ ਨਵੇਂ ਤਾਲ ਤੇ ਨਵੀਂ ਰਵਾਨੀ ਪ੍ਰਦਾਨ ਕਰਦਾ ਹੈ।..........ਉਹ ਆਪਣੇ ਗੁਰੂ ਸਮਾਨ ਜੀਵਨ ਦੇ ਬ੍ਰਿਛ ਹੇਠ ਕੁਆਰੀ ਕੰਨਿਆਂ ਵਾਂਗ ਬੈਠਦਾ ਹੈ। ਉਸ ਦਾ ਗੀਤ ਜੀਵਨ ਦੇਣ ਵਾਲਾ ਹੁੰਦਾ ਹੈ ਅਤੇ ਉਹ ਆਪਣਾ ਬਹੁਤ ਸਾਰਾ ਖੇੜਾ ਆਪਣੀਆਂ ਰਚੀਆ ਕਵਿਤਾਵਾਂ ਵਿਚ ਭਰ ਦਿੰਦਾ ਹੈ। ਉਹ ਉਨ੍ਹਾਂ ਪੁਰਾਤਨ ਸਿੱਖ ਕਵੀਆਂ ਦੇ ਵਰਤਮਾਨ ਕਾਲ ਦਾ ਪ੍ਰਤੀਨਿਧ ਹੈ ਜੋ ਪਿਆਰੇ ਦੇ ਤਖਤ ਦੁਆਲੇ ਉਪਾਸਨਾ ਤੇ ਵਿਸਮਾਦ ਵਿਚ ਫੇਰੀਆਂ ਲੈਂਦੇ ਹਨ। ਉਹ ਸਚਾ ਪ੍ਰਤਿਭਾਸ਼ੀਲ ਕਵੀ ਹੈ ਜਿਹੜਾ ਹਾਲੀ ਵੀ ਏਸ਼ੀਆਈ ਕਲਾ, ਦਰਸ਼ਨ ਤੇ ਧਰਮ ਦੇ ਆਦਰਸ਼ਾਂ ਦਾ ਅਨੁਯਾਈ ਹੈ। ਉਹ ਲੋਕ-ਤੰਤਰ ਪਰਵਿਰਤੀ ਰਖਣ ਵਾਲਾ ਕੁਲੀਨ ਪੁਰਸ਼ ਹੈ ਜਿਹਾ ਕਿ ਹਰ ਪਰਸੰਨ-ਚਿਤ ਵਿਅਕਤੀ ਨੂੰ ਹੋਣਾ ਉਚਿਤ ਹੈ।

ਕਵੀ ਦੇ ਤੌਰ ਤੇ ਭਾਈ ਵੀਰ ਸਿੰਘ ਉਹ ਸ਼ਾਹਸਵਾਰ ਹੈ ਜਿਸ ਦਾ ਉਡਣਾ ਘੋੜਾ ਭੂਤ ਤੇ ਭਵਿਖ ਨੂੰ ਉਤਾਹਾਂ ਹੇਠਾਂ ਲੱਦੀ ਲਿਜਾ ਰਿਹਾ ਹੈ। ਉਹ ਉਨ੍ਹਾਂ ਲੋਕਾਂ ਨਾਲ ਟਕਰਾਉਂਦਾ ਹੈ ਜਿਹੜੇ ਹੋ ਚੁਕੇ ਹਨ ਅਤੇ ਉਨ੍ਹਾਂ ਨਾਲ ਗਲਬਾਤ ਕਰਦਾ ਹੈ ਜਿਨ੍ਹਾਂ ਹਾਲੀ ਆਉਣਾ ਹੈ ਅਤੇ ਇਉਂ ਅਗਾਮੀ ਸਦੀਆਂ ਨਾਲ ਸਾਂਝ ਪਾ ਲੈਂਦਾ ਹੈ। ਉਹ ਆਪਣੇ ਗੁਰੂ ਨਾਨਕ-ਗੋਬਿੰਦ ਸਿੰਘ ਦੇ ਸ੍ਵੈਮਾਨ ਤੇ ਖੁਸ਼ੀ ਵਿਚ ਪ੍ਰਭੂ-ਆਤਮਾ ਦੀ ਸਵਰਨ-ਮਈ ਭੂਮੀ ਵਿਚ ਇਧਰ ਉਧਰ ਚੜ੍ਹਿਆ ਜਾ ਰਿਹਾ ਹੈ। ਕਦੀ ਕਦੀ ਉਸਦੇ ਘੋੜੇ ਦੇ ਸੁੰਮ ਸਾਡੇ ਦਿਲਾਂ ਦੀਆਂ ਪਥਰੀਲੀਆਂ ਚਟਾਨਾਂ ਤੇ ਆ ਵਜਦੇ ਹਨ ਤਾਂ ਉਥੋਂ ਜੀਵਨ ਦੀਆਂ ਚੰਗਿਆੜੀਆਂ ਨਿਕਲਦੀਆਂ ਹਨ। ਉਸ ਦਾ ਦਰਸ਼ਨ ਕਰਕੇ ਮੈਨੂੰ ਇਉਂ ਅਨੁਭਵ ਹੁੰਦਾ ਹੈ ਜਿਵੇਂ ਰਾਮ ਦੇ ਚਰਨਾਂ ਦੀ ਛੋਹ ਪਰਾਪਤ ਕਰਕੇ ਬੰਦੀਵਾਨ ਅਹਿਲਿਆ ਮੁਕਤ ਹੋ ਗਈ ਹੋਵੇ। ਸਾਡੇ ਲਈ ਤਾਂ ਇਸ ਛੋਹ ਦੀ ਤਾਸੀਰ ਹੀ ਸਭ ਕੁਝ ਹੈ। ਹਜ਼ਾਰਾਂ ਮੰਦਰਾਂ ਵਿਚ ਅਨੰਦ-ਮਗਨ ਗਾਉਂਦੇ ਦੇਵ-ਗਣਾਂ ਦੀਆਂ ਆਵਾਜ਼ਾਂ ਉਸ ਵਿਚ ਟਣਕਦੀਆਂ ਹਨ। ਹੈਰਾਨ ਹੋ ਜਾਈਦਾ ਹੈ ਕਿ ਕਿਵੇਂ ਸ਼ਿਵ ਤੇ ਚੇਤੰਨ ਵਾਂਗ ਉਹ ਮਹਾਂ ਨਿਰਤ ਵਿਚ ਨਚਣ ਤੋਂ ਰੁਕਿਆ ਰਹਿੰਦਾ ਹੈ ਕੌਣ ਉਸ ਨੂੰ ਰੋਕਦਾ ਹੈ? ਉਹ ਆਪਣੀ ਸਾਰੀ ਖੁਸ਼ੀ ਨੂੰ ਆਪਣੇ ਅੰਦਰ ਸਮਾਈ ਰਖਦਾ ਹੈ। ਇਉਂ ਰਹਿਣ ਦਾ ਹੀ ਗੁਰੂ ਨਾਨਕ ਨੇ ਉਸਨੂੰ ਆਦੇਸ਼ ਦਿਤਾ ਹੋਇਆ ਹੈ। ਉਹ ਇਸ ਦੈਵੀ ਉਚਤਾ ਨੂੰ ਉਦੋਂ ਤਕ ਆਪਣੇ ਅੰਦਰ ਸਮੋਈ ਰਖਦਾ ਹੈ ਜਦੋਂ ਤਕ ਕਿ ਉਸਦਾ ਸਾਰਾ ਸਰੀਰ ਗੁਲਾਬ ਦੇ ਇੱਤਰ ਦੀ ਖੁਸ਼ਬੂ ਵਿਚ ਨਹੀਂ ਮਹਿਕ ਉਠਦਾ। ਕਤਕ ਦੀ ਪੂਰਨਮਾਸ਼ੀ ਨੂੰ ਜਦੋਂ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਸੀ ਇਹ ਮਹਾਨ ਗੁਰਸਿਖ ਉਸ ਅਵਤਾਰ ਦਾ ਝਲਕਾਰਾ ਬਣ ਜਾਂਦਾ ਹੈ ਜੋ ਸਾਰੇ ਸੰਸਾਰ ਨੂੰ ਜੀਵਨ ਦਾ ਸੋਮ ਰਸ ਪੀਣ ਲਈ ਸੱਦਾ ਦਿੰਦਾ ਹੈ। ਉਸ ਦੀ ਕਲਾ ਉਸਦੀ ਅੱਖੀਂ ਡਿੱਠਾ ਸਚ ਹੁੰਦਾ ਹੈ, ਉਹ ਉਹੀ ਲਿਖਦਾ ਹੈ ਜੋ ਉਹ ਵੇਖਦਾ ਹੈ, ਉਹ ਆਪਣੀ ਰੂਹ ਤੇ ਸੰਗੀਤ ਵਿਚ ਆਪਣੀਆਂ ਕਵਿਤਾਵਾਂ ਉਲੀਕਦਾ ਹੈ। ਜਦੋਂ ਦ੍ਰਿਸ਼ ਉਸਦੇ ਸਾਹਮਣੇ ਰੂਪਮਾਨ ਹੁੰਦਾ ਹੈ ਤਾਂ ਉਹ ਉਸਦੀ ਕੱਚੀ ਰੂਪ-ਰੇਖਾ ਤਿਆਰ ਕਰ ਲੈਂਦਾ ਹੈ ਅਤੇ ਉਸ ਵਿਚ ਰੰਗ ਭਰਨ ਤੋਂ ਪਹਿਲਾਂ ਮੌਲਿਕ ਦ੍ਰਿਸ਼ ਉਸਦੇ ਆਪਣੇ ਅੰਦਰ ਘੁਲ ਜਾਂਦਾ ਹੈ। ਉਸ ਦੀ ਕਲਾ ਸਰਵੁਚ ਹੈ ਆਪਣੀ ਸਾਬਦਿਕ ਮੂਰਤ-ਕਾਰੀ ਕਰਕੇ ਨਹੀਂ, ਨਾ ਹੀ ਆਪਣੀ ਉਸ ਬਿਰਤਾਂਤ ਸ਼ਕਤੀ ਕਰਕੇ ਜਿਹੜੀ ਬੀਤੀਆਂ ਘਟਨਾਵਾਂ ਨੂੰ ਚਿਤਰਮਾਲਾ ਦੀ ਤਰ੍ਹਾਂ ਲਿਆ ਖੜਾ ਕਰਦੀ ਹੈ, ਨਾ ਹੀ ਆਪਣੀ ਸਵੱਛਤਾ ਤੇ ਸੁੰਦਰਤਾ ਦੀ ਕੋਮਲਤਾ ਕਾਰਣ ਇਥੋਂ ਤਕ ਕਿ ਆਪਣੀ ਮਹਾਨ ਮਾਨਵਤਾ ਕਾਰਣ ਵੀ ਨਹੀਂ। ਇਸ ਦੇ ਪਿਛੇ ਡੂੰਘਾ ਅਨੁਭਵ ਲੁਕਿਆ ਹੋਇਆ ਹੈ ਜੋ ਆਪਣੀ ਸਮਰਾਟਾਂ ਵਾਲੀ ਅਧਿਕਾਰ-ਸੱਤਾ ਵਿਚ ਏਨਾ ਨਿਪੁੰਨ ਹੈ ਕਿ ਜਦੋਂ ਉਸ ਦੀ ਆਵਾਜ਼ ਪਥਰਾਂ ਨੂੰ ਬੁਲਾਉਂਦੀ ਹੈ ਤਾਂ ਉਹ ਵੀ ਅੰਦਰੋਂ ਹਿਲ ਜਾਂਦੇ ਹਨ ਅਤੇ ਆਪਣੇ ਸਿਰਜਣਹਾਰ ਨੂੰ ਸ਼ੁਕਰਾਨੇ ਵਿਚ ਸਿਜਦਾ ਕਰਦੇ ਹਨ। ਉਹ ਪਤਿਤਾਂ ਨੂੰ ਧੋ ਕੇ ਪਵਿੱਤਰ ਕਰਦਾ ਹੈ ਅਤੇ ਉਨ੍ਹਾਂ ਨੂੰ ਚੰਨ-ਚਾਨਣੀ ਵਿਚ ਪੁਸ਼ਾਕ ਪੁਆਉਂਦਾ ਹੈ। ਇਉਂ ਮੰਦ-ਕਰਮੀ ਵੀ ਆਪਣੇ ਆਪ ਨੂੰ ਦੇਵ-ਪੁਰਸ਼ ਅਨੁਭਵ ਕਰਨ ਲਗ ਪੈਂਦੇ ਹਨ। ਉਸ ਦੀਆਂ ਕਵਿਤਾਵਾਂ ਵਿਚ ਨਵੀਂ ਬਹਾਰ ਦਾ ਬਚਿਤਰ ਪ੍ਰਕਾਸ਼-ਮੰਡਲ ਹੁੰਦਾ ਹੈ। ਉਹ ਸਾਫ ਆਤਮਾ ਵਿਚ ਨਵੇਂ ਬ੍ਰਹਮੰਡ ਦਾ ਵਾਧਾ ਕਰ ਦਿੰਦਾ ਹੈ, ਉਸ ਦੀ ਆਵਾਜ਼ ਪ੍ਰੀਤਮ ਦੀ ਆਵਾਜ਼ ਹੋ ਨਿਬੜਦੀ ਹੈ। ਗੁਰੂ ਗ੍ਰੰਥ ਦਾ ਉਚਾ ਸ਼ਾਨਦਾਰ ਅਨੰਦ ਤੇ ਸਦੀਵੀ ਸੰਗੀਤ ਉਸ ਦੇ ਲਹੂ ਵਿਚ ਛਣਕ ਰਿਹਾ ਹੈ ਅਤੇ ਉਸ ਦਾ ਆਪਾ ਪ੍ਰੀਤਮ ਦੇ ਗੀਤਾਂ ਵਿਚ ਥਰਥਰਾ ਰਿਹਾ ਹੈ।

ਉਸ ਦੀਆਂ ਰਚਨਾਵਾਂ ਆਪਣੇ ਪ੍ਰਭਾਵ ਕਾਰਣ ਅਧਿਆਤਮਕ ਹਨ। ਉਹ ਬੁਧੀ ਮੰਡਲ ਦੀ ਬਜਾਏ ਆਤਮਾ ਨੂੰ ਟੁੰਬਦੀਆਂ ਹਨ। ਉਹ ਕੁਆਰੀ-ਕੰਨਿਆਂ ਵਾਂਗ ਲਜਿਆਵਾਨ ਹੈ ਜਿਹੜਾ ਆਪਣੀਆਂ

---

[1] ਅੰਗਰੇਜ਼ੀ ਤੋਂ ਅਨੁਵਾਦ ਪੁਸਤਕ 'ਰਾਜ ਹੰਸ' ਪੰਨਾ 242–44

ਭਾਵਨਾਵਾਂ ਨੂੰ ਦਿਲ ਦੀਆਂ ਡੂੰਘੀਆਂ ਤੈਹਾਂ ਵਿਚ ਛੁਪਾਈ ਰਖਦਾ ਹੈ। ਉਸਦਾ ਜੀਵਨ ਪ੍ਰਭੂ-ਪਿਆਰ ਲਈ ਅਰਪਨ ਹੈ। ਉਹ ਗੰਵਾਰ ਅੱਖ ਲਈ ਅਦ੍ਰਿਸ਼ਟ ਹੈ; ਕਦੀ ਕਦੀ ਸਾਨੂੰ ਇਸ ਕਵੀ ਦੀ ਝਲਕ ਦਿਸਦੀ ਹੈ ਜਦੋਂ ਉਹ ਇਕ ਵਾਰਗੀ ਹੀ ਆਪਣੇ ਮਨੋਵੇਗਾਂ ਨੂੰ ਆਪਣੇ ਪ੍ਰੀਤਮ ਦੀ ਯਾਦ ਵਿਚ ਦਰਿਆ ਦੀ ਹਿਕ ਤੇ ਚਟਾਨ ਦੇ ਦਿਲ ਵਿਚ ਡੋਲ੍ਹ ਦਿੰਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਦਿਲ ਦੀ ਗੁਪਤ ਪੀੜਾ ਗਾਉਣ ਲਈ ਆਖਦਾ ਹੈ। ਕਵੀ ਦੇ ਮਨੋ-ਭਾਵਾਂ ਦੀ ਛੋਹ ਨਾਲ ਦਰਿਆ ਪੁਕਾਰ ਉਠਦੇ ਹਨ ਤੇ ਪਹਾੜ ਮਰ ਉਠਦੇ ਹਨ। ਉਹ ਆਪ ਅਧੀ ਰਾਤ ਦੇ ਘੁਪ ਹਨੇਰੇ ਦੀ ਇਕੱਲ ਵਿਚ ਇਨ੍ਹਾਂ ਦ੍ਰਿਸ਼ਾਂ ਪਿਛੇ ਬੰਸੀ ਬਜਾਉਂਦਾ ਅਦ੍ਰਿਸ਼ਟ ਹੁੰਦਾ ਹੈ। ਉਸ ਦੀ ਕੇਵਲ ਛੋਹ ਮਾਤਰ ਹੀ ਮਨੁੱਖ ਨੂੰ ਕਵੀ ਬਣਾ ਦਿੰਦੀ ਹੈ। ਮੈਂ ਕਈ ਨਿਰ-ਅੱਖਰ ਇਸਤਰੀ ਪੁਰਸ਼ਾਂ ਨੂੰ ਉਸ ਦੇ ਗਿਰਦੇ ਬੈਠੇ ਕਵਿਤਾ ਵਿਚ ਜਗਮਗਾਂਦੇ ਤੱਕਿਆ ਹੈ। ਮੈਂ ਉਸਦੇ ਕਮਰੇ ਦੇ ਇਰਦ-ਗਿਰਦ ਘੁੰਮਦਾ ਰਹਿੰਦਾ ਹਾਂ ਕਦੀ ਇਥੇ ਬੈਠਦਾ ਹਾਂ ਕਦੀ ਉਥੇ ਜਾਂਦਾ ਹਾਂ। ਕੁਝ ਨਹੀਂ ਕਰਦਾ ਕੁਝ ਨਹੀਂ ਸੋਚਦਾ ਕੇਵਲ ਵਿਸਮਾਦ ਵਿਚ ਆ ਕੇ ਬਲਿਹਾਰ ਜਾਂਦਾ ਹਾਂ। ਉਸ ਨਾਲ ਚਾਹ ਪੀਂਦਾ ਹਾਂ, ਜਾਂ ਉਸ ਦੀ ਸੰਗਤ ਵਿਚ ਸਵੇਰ ਦਾ ਭੋਜਨ ਕਰਦਾ ਹਾਂ। ਜਦੋਂ ਉਹ ਇਸ਼ਨਾਨ ਕਰਦਾ ਹੈ ਤਾਂ ਇਕ ਟੱਕ ਧਿਆਨ ਲਾ ਵੇਖੀ ਜਾਂਦਾ ਹਾਂ। ਜਦੋਂ ਉਹ ਕੁਝ ਖਾ ਰਿਹਾ ਹੁੰਦਾ ਹੈ ਅਤੇ ਜਦੋਂ ਮੈਂ ਉਸ ਤੋਂ ਦੂਰ ਆ ਜਾਂਦਾ ਹਾਂ ਤਾਂ ਨਿਰਸੰਦੇਹ ਮੈਂ ਆਪਣੇ ਆਪ ਨੂੰ ਰੱਬੀ ਚਮਕ ਨਾਲ ਭਰਪੂਰ ਵੇਖਦਾ ਹਾਂ; ਮੇਰੀ ਚੇਤੰਨਤਾ ਵੰਨ-ਸੁਵੰਨੇ ਰੰਗਾਂ ਵਿਚ ਜਗਮਗਾ ਉਠਦੀ ਹੈ। ਇਹ ਪ੍ਰਭੂ-ਮੇਹਰ, ਪ੍ਰਭੂ-ਪ੍ਰੇਮ ਨਾਲ ਭਰਪੂਰ ਹੋ ਜਾਂਦੀ ਹੈ। ਉਸ ਦਾ ਦਰਸ਼ਨ ਕਰਕੇ ਮੈਂ ਆਪਣੇ ਆਪ ਨੂੰ ਇਕ ਸੁੰਦਰ ਵਸਤ ਵਾਂਗ ਅਨੁਭਵ ਕਰਦਾ ਹਾਂ ਜੋ ਮੇਰੀ ਆਪਣੀ ਉਪਾਸ਼ਨਾਂ, ਪਿਆਰ ਤੇ ਪਰਸੰਸਾ ਦਾ ਪਾਤਰ ਬਣ ਜਾਂਦੀ ਹੈ। ਮੇਰਾ ਆਪਣਾ ਆਪ ਪੂਜਣ ਯੋਗ ਭਾਸਦਾ ਹੈ। ਮੈਂ ਆਪਣੇ ਆਪ ਨੂੰ ਤੀਖਣ ਰੂਪ ਵਿਚ ਸਿਰਜਨਾਤਮਕ ਸ਼ਕਤੀ ਨਾਲ ਮਖਮੂਰ ਵੇਖਦਾ ਹਾਂ ਅਤੇ ਜਦੋਂ ਉਹ ਪਿਆਰ-ਕੁਠੀ ਭਾਵਨਾਂ ਵਿਚ ਮੇਰੇ ਬਾਰੇ ਸੋਚਦਾ ਹੁੰਦਾ ਹੈ ਤਾਂ ਮੈਨੂੰ ਜੀਵਨ ਭਰ ਲਈ ਨਵੀਂ ਪ੍ਰੇਰਨਾ ਮਿਲ ਜਾਂਦੀ ਹੈ। ਉਸ ਨੂੰ ਕੇਵਲ ਪ੍ਰੱਖ ਰੂਪ ਵਿਚ ਉਸ ਪ੍ਰੇਰਨਾ-ਯੁਕਤ ਚੇਤੰਨਤਾ ਰਾਹੀਂ ਹੀ ਵੇਖਿਆ ਜਾ ਸਕਦਾ ਹੈ ਜਿਹੜੀ ਉਸਦੇ ਨੇੜੇ ਆਉਣ ਵਾਲਿਆਂ ਵਿਚ ਉਸ ਦੇ ਸ਼ਿਵ-ਕਰਮ ਦੁਆਰਾ ਉਤਪੰਨ ਹੁੰਦੀ ਹੈ। ਉਹ ਪੂਰਬ ਦਾ ਸੱਚਾ ਕਵੀ ਹੈ ਜਿਹੜਾ ਪ੍ਰੀਤਮ ਨੂੰ ਵੇਖਣ ਲਈ ਸਾਡੇ ਨੈਣ ਖੋਲ੍ਹ ਦਿੰਦਾ ਹੈ।"

ਸੱਚ ਤਾਂ ਇਹ ਹੈ ਕਿ ਇਸ ਮਹਾਂ ਕਵੀ ਦੀ ਪ੍ਰਤਿਭਾ ਦੀ ਪ੍ਰਭੁਤਾ ਨੂੰ ਸਮੁੱਚੇ ਭਾਰਤੀ ਪ੍ਰਕਰਣ ਵਿਚ ਵਾਚ ਕੇ ਹੀ ਇਸ ਦਾ ਠੀਕ ਠੀਕ ਮੁੱਲ ਪਾਇਆ ਜਾ ਸਕਦਾ ਹੈ। ਇਹ ਮਹਾਨ ਰਚਨਾ ਪੂਰਬੀ ਤੇ ਪੱਛਮੀ ਦੋਹਾਂ ਮਿਯਾਰਾਂ ਉਤੇ ਹੀ ਪੂਰਾ ਉਤਰਨ ਵਾਲੀ ਹੈ। ਇਸ ਦਾ ਵਡੇਰਾ ਭਾਗ ਆਪਣੇ ਵਿਚ ਸਥਾਈ ਕਦਰਾਂ ਕੀਮਤਾਂ ਸਮਾਈ ਬੈਠਾ ਹੈ। ਇਸ ਮਹਾਨ ਰਚਨਾ ਦੀ ਆਭਾ ਅੱਧੀ ਸਦੀ ਗੁਜ਼ਰ ਜਾਣ ਉਤੇ ਵੀ ਉਸੇ ਤਰ੍ਹਾਂ ਕਾਇਮ ਹੈ ਅਤੇ ਸਦੀਆਂ ਗੁਜ਼ਰ ਜਾਣ ਉਪਰੰਤ ਵੀ ਉਸੇ ਤਰ੍ਹਾਂ ਪ੍ਰਜੱਵਲਤ ਤੇ ਕਾਇਮ ਰਹੇਗੀ। ਜਿਉਂ ਜਿਉਂ ਸਮਾਂ ਬੀਤਣ ਨਾਲ ਅਸੀਂ ਭਾਈ ਵੀਰ ਸਿੰਘ ਦੇ ਜੀਵਨ ਤੇ ਸਮੇਂ ਦੀ ਵਿੱਥ ਨੂੰ ਮਹਿਸੂਸ ਕਰਾਂਗੇ ਤਿਉਂ ਤਿਉਂ ਇਸ ਦੀ ਸੁੰਦਰ ਚਮਕ ਸਾਨੂੰ ਆਪਣੇ ਨੇੜੇ ਲਿਜਾਵੇਗੀ ਅਤੇ ਦਿਲਗੀਰੀਆਂ ਵਾਲੇ ਸਮੇਂ ਵਿਚ ਆਪਣੇ ਵਿਚਲੇ ਮਹਾਨ ਖੇੜੇ ਦਾ ਸੰਕੇਤ ਦੇ ਕੇ ਇਹ ਆਪਣੇ ਨੂਰ ਨਾਲ ਸਾਡੀ ਮੋਈ ਤੇ ਨਿਰਜਿੰਦ ਮਿੱਟੀ ਨੂੰ ਫਿਰ ਜੀਵਿਤ ਕਰ ਦੇਵੇਗੀ ਅਤੇ ਸਾਡੇ ਅੰਦਰੋਂ ਤੁੱਛਤਾ ਦੇ ਇਹਸਾਸ ਦੀ ਮਨੋ-ਗੁੰਝਲ ਨੂੰ ਦੂਰ ਕਰਕੇ ਸਾਨੂੰ ਆਪਣੇ ਬਹੁਮੁੱਲੇ ਵਿਰਸੇ ਦੀ ਯਾਦ ਕਰਵਾਏਗੀ ਜਿਸ ਤੋਂ ਨਿਸਚੇ ਹੀ ਸਾਡੀ ਆਗਾਮੀ ਕਲਾ ਨੂੰ ਨਵੀਂ ਪ੍ਰੇਰਨਾ ਮਿਲੇਗੀ।

ਕਿਰਪਾਲ ਸਿੰਘ ਕਸੇਲ

# ਨਿਨਾਣ ਭਰਜਾਈ ਦੀ ਸਿਖਿਆਦਾਇਕ ਵਾਰਤਾਲਾਪ



ਭਰਜਾਈ—

ਮੇਰੇ ਨਾਲ ਹੈ ਮਾਪਿਆਂ ਵੈਰ ਕੀਤਾ,
ਜੋੜ ਦਿੱਤਾ ਹੈ ਨਾਲ ਗੁਮਾਨੀਏ ਦੇ।
ਜਿੰਦੀ ਮਾਨ ਦੀ ਧੌਣ ਨਾ ਹੋਇ ਨੀਵੀਂ,
ਖਿੱਚੀ ਰਹੇ ਹੈ ਵਾਂਙ ਕਮਾਨੀਏ ਦੇ।
ਕਰਦਾ ਦਰਦ ਦੀ ਗਲ ਨਾ ਕਦੀ ਆਕੇ,
ਰਹੇ ਆਕੜਿਆ ਵਾਂਙ ਕਰਾਨੀਏ ਦੇ।
ਨੱਕੋਂ ਕਿਰਨ ਵਿਠੰਹੋਂ ਹੀ ਨਿਤ ਉਸਦੇ,
ਕੌਣ ਭੇਦ ਪਾਵੇ ਮਾਨ ਮਾਨੀਏ ਦੇ।

ਨਿਨਾਣ—

ਐਸੇ ਬੋਲ ਨਾ ਭਾਬੀਏ ਬੋਲ ਮੂੰਹੋਂ,
ਕੁਲਵੰਤੀਆਂ ਨੂੰ ਇਹ ਨਾ ਸੋਭਦਾ ਨੀ!
ਮੇਰਾ ਵੀਰ ਨਾ ਗਰਬਿ ਗੁਮਾਨੀਆਂ ਹੈ,
ਕਿਉਂ ਤੂੰ ਵਾਕ ਆਖੇਂ ਭਾਬੀ! ਖੋਭਦੇ ਨੀ?
ਤੇਰੇ ਨਾਲ ਉਹ ਵਰਤਦਾ ਦਇਆ ਵਰਤਣ,
ਕਦੀ ਵਾਕ ਨਾ ਬੋਲਦਾ ਚੋਭ ਦੇ ਨੀ!
ਲੋਕੀਂ ਆਪਣੇ ਐਬ ਨਾ ਵੇਖਦੇ ਨੀ!
ਸੁੱਕੇ ਥਲੀਂ ਹੀ ਬੇੜੀਆਂ ਡੋਬਦੇ ਨੀ!

ਭਾਬੀ—

ਰਈ ਕਰੇਂ ਤੂੰ ਵੀਰ ਦੀ ਭੈਣ ਚੰਗੀ,
ਟਿੱਕੇ ਲਾਇ ਰੁਖੱਯੜੇ ਮੁੱਛਣੇ ਨੀ!
ਦਏਂ ਦੋਸ਼ ਤੂੰ ਮੁਝ ਨਿਮਾਣੜੀ ਨੂੰ,
ਬਿਨਾਂ ਲੜੇ ਮੱਛਰ ਪਿੰਡਾਂ ਉੱਛਣੇ ਨੀ!
ਹੋਵੇਂ ਭਾਬੀ ਤੇ ਮੈਂ ਨਿਨਾਣ ਹੋਵਾਂ,
ਪੁੱਛਾਂ ਤੁੱਧ ਨੂੰ ਤਦੋਂ ਮੈਂ ਪੁੱਛਣੇ ਨੀ!
ਸਦਾ ਵੈਰ ਨਿਨਾਣ ਦਾ ਭਾਬੀਆਂ ਨੂੰ
ਰਿਹਾ ਲਾਉਂਦਾ ਅਗਨਿ ਦੇ ਲੁੱਛਣੇ ਨੀ!

ਨਿਨਾਣ—

ਭੈਣੋਂ ਵੱਧ ਪਿਆਰੀਏ ਭਾਬੀਏ ਨੀ!
ਤੇਰੇ ਨਾਲ ਨਹੀਓਂ ਮੈਨੂੰ ਵੈਰ ਰਾਈ।
ਕਰ ਨਾ ਕੋਪ ਬਿਦੋਸ਼ਣ ਤੇ ਰਤੀ ਭੈਣੇਂ!
ਮੈਨੂੰ ਮਿਹਰ ਦਾ ਨਿੱਤ ਹੀ ਖੈਰ ਪਾਈਂ।
ਭਾਈ ਭਾਬੀਆਂ ਸਦਾ ਹੀ ਸੁਖੀ ਵਸਣ,
ਨਜ਼ਰ ਕਦੀ ਨਾ ਨਣਦ ਤੇ ਕੈਰ ਪਾਈਂ!
ਦੋਵੇਂ ਬ੍ਰਿੱਛ ਤੇ ਵੇਲ ਜਿਉਂ ਮਿਲੇ ਵੱਸੋ,
ਤਦੋਂ ਨਣਦ ਵਧਾਈ ਦਾ ਪੈਰ ਪਾਈ।

ਮੈਂ ਨਾ ਝਿੜਕਦੀ, ਦਿਆਂ ਉਲਾਂਭੜੇ ਨਾ,
ਤੈਨੂੰ ਮਤ ਦੇਵਾਂ ਸੁਖੀ ਵੱਸਣੇ ਦੀ।
ਡੌਲ ਕੰਤ ਰਿਝਾਉਣ ਦੀ ਤੁੱਧ ਦੱਸਾਂ,
ਤੇਰੀ ਚਿੰਤ ਨੂੰ ਮੂਲ ਤੋਂ ਖੱਸਣੇ ਦੀ।
ਵਾਦੀ ਝੂਠ ਦੀ ਛੱਡ ਦੇ ਬਾਣ ਮਾੜੀ
ਸੱਚ ਪਤੀ ਪੈ ਬੋਲਣੋਂ ਨੱਸਣੇ ਦੀ।
'ਝੂਠ' 'ਮਾਨ' ਏ ਬੁਧਿ ਨੂੰ ਮਾਰਦੇ ਨੀ,
ਦੋਵੇਂ ਫਾਹੀਆਂ ਨੀ ਦੁੱਖਾਂ 'ਚ ਫੱਸਣੇ ਦੀ।

ਭਾਬੀ—

ਕਦੋਂ ਝੂਠ ਮੈਂ ਬੋਲਦੀ ਦੱਸ ਖਾਂ ਨੀ!
ਐਵੇਂ ਊਜ ਲਾਵੇਂ ਕੌਤਕ-ਹਾਰੀਏ ਨੀ!
ਤੇਰਾ ਵੀਰ ਹੈ ਗੁੱਡੜਾ ਫੇਨੀਆਂ ਦਾ,
ਕਰੇ ਕਹਿਰ ਤਾਂ ਝੂਠ ਉਸਾਰੀਏ ਨੀ!
ਜੇਕਰ ਜਦੋਂ ਉਹ ਆਪ ਤੋਂ ਬਾਹਰ ਹੋਵੇ,
ਸੱਚ ਬੋਲੀਏ ਜਾਨ ਤੋਂ ਮਾਰੀਏ ਨੀ।
ਗੁੱਸੇ ਟਾਲਣੇ ਨੂੰ ਝੂਠ ਦੱਸ ਨਾਹੀਂ,
ਦੁੱਧ ਤਪੇ ਤਾਂ ਫੂਕਾਂ ਹੀ ਮਾਰੀਦੇ ਨੀ।

ਨਿਨਾਣ—

ਝੂਠ ਕਦੀ ਨਾਂ ਸੱਚ ਹੋ ਜਾਂਵਦਾ ਹੈ,
ਪਿੱਤਲ ਮੁੱਲ ਨਾ ਸੋਨੇ ਦਾ ਪਾਂਵਦਾ ਏ।
ਝੂਠ ਝੂਠ ਹੈ ਸਦਾ ਹੀ ਪਾਪ ਭੈਣੇ!
ਝੂਠ ਸਦਾ ਦੁਫੇੜ ਹੀ ਪਾਂਵਦਾ ਏ।
ਝੂਠ ਬੋਲਿਆਂ ਰਹੇ ਇਤਬਾਰ ਨਾਹੀਂ,
ਇਸ ਦੇ ਕਹਿਆਂ ਅਰਾਮ ਨ ਆਂਵਦਾ ਏ।
ਸੰਸਾ ਹਿਰਦਿਆਂ ਅੰਦਰੇ ਆਇ ਵੜਦਾ,
ਸ਼ੱਕ ਦੋਹਾਂ ਵਲੀਂ ਥੱੜ ਜਾਂਵਦਾ ਏ।

ਝੂਠ ਨਾਲ ਚਹਿ ਰੰਜ ਕੁਛ ਟਲੇ ਭਾਵੇਂ,
ਪਿਛੋਂ ਪੋਲ ਸਾਰਾ ਖੁਲ੍ਹ ਜਾਂਵਦਾ ਏ।
ਮੀਂਹ ਲੱਥਿਆਂ ਰਤ ਦੀ ਕੰਧ ਢਹਿੰਦੀ,
ਝੱਖੜ ਕਾਗਤਾਂ ਤਾਈਂ ਉਡਾਂਵਦਾ ਏ।
ਤਿਵੇਂ ਜਦੋਂ ਨਿਤਾਰੜਾ ਆਣ ਹੋਵੇ,
ਝੂਠ ਪਾਜ ਸਾਰਾ ਖੁਲ੍ਹ ਜਾਂਵਦਾ ਏ।
ਪਾਜ ਖੁੱਲਿਆਂ ਪਾਣ ਨਾ ਪੱਤ ਰਹਿੰਦੀ,
ਮੋਹ ਫੇਰ ਨਾਂ ਮਲ ਰਹਾਂਵਦਾ ਏ।

ਤੇਰੇ ਝੂਠ ਨੂੰ ਵੀਰ ਨੇ ਤਾੜ ਲੀਤਾ,
ਇਕ ਵੇਰ ਨਾ, ਬਹੁਤ ਹੀ ਵਾਰ, ਭਾਬੀ!

ਦਿਲ ਓਸ ਦਾ ਟੁੱਟਿਆ ਏਸ ਗੱਲੇ,
ਰਿਹਾ ਤੁੱਧ ਦਾ ਨਾ ਇਤਬਾਰ, ਭਾਬੀ !
ਧੁੱਖ ਨਾਂਹ ਤੇ ਦੇਹ ਉਲਾਂਭੜੇ ਨੀ,
ਵਿਗੜੀ ਗਲ ਨੂੰ ਕਿਵੇਂ ਸੁਆਰ, ਭਾਬੀ !
ਛਡ ਮਾਨ ਤੇ ਹੋ ਨਿਮਾਨਣੀ ਨੀ,
ਚਰਨ ਪਕੜ ਕੇ ਮੰਨ ਲੈ ਹਾਰ, ਭਾਬੀ !

ਭਾਬੀ–

ਮੇਰੇ ਝੂਠ ਨਿਤਾਰਣੇ ਜਾਨਣੀ ਏਂ,
ਕਦੀ ਲਈ ਆ ਵੀਰ ਦੀ ਸਾਰ, ਨਣਦੇ !
ਜੋ ਕੁਛ ਕਰੇ ਅਨੀਤੀਆਂ ਨਾਲ ਮੇਰੇ,
ਕਦੀ ਓਸ ਨੂੰ ਪੁੱਛ ਵੰਗਾਰ ਨਣਦੇ !
ਹੀਣੀ ਲਭ ਅਸਾਮੜੀ ਮੁੱਝ ਤਾਈਂ,
ਸਿਰ ਸੁਟਿਆ ਕਟਕ ਦਾ ਭਾਰ ਨਣਦੇ !
ਅੰਤ ਮਾਪਿਆਂ ਜਾਇਆ ਵੀਰ ਪਜਾਰਾ,
ਪ੍ਰਾਈ ਜਾਈ ਹੈ ਨਹੀਂ ਦਰਕਾਰ ਨਣਦੇ !

ਦਿੱਤਾ ਕਦੀ ਦਿਲਾਸੜਾ ਓਸ ਨਾਹੀਂ,
ਸੁਣੀ ਕਦੀ ਨਾ ਦੁੱਖ ਤੇ ਸੁੱਖ ਦੀ ਨੀ !
ਜੇ ਮੈਂ ਆਪ ਨਿਕਾਰੀ ਬੁਲਾਂਵਦੀ ਹਾਂ,
ਅਗੋਂ ਬਾਤ ਨਾ ਬੋਲਦਾ ਰੁੱਖ ਦੀ ਨੀ !
ਪੁੱਛਾਂ ਗੱਲ ਤਾਂ ਆਖਦਾ "ਕੀਹ ਤੈਨੂੰ",
"ਮੈਨੂੰ ਕੀਹ" ਦੀ ਗੱਲ ਉੱਠ ਧੁੱਖਦੀ ਨੀ ।
ਨਾ-ਧ੍ਰੀਕ ਏ ਕੰਤ ਸਿਰ ਸੜਦਾ ਏ,
ਜਿਵੇਂ ਝਾਲ ਦੇਂਦੇ ਟਾਂਡੇ ਉੱਖ ਦੀ ਨੀ ।

ਨਿਨਾਣ–

ਦੋਸ਼ ਕੁਝ ਨਾ ਓਸ ਦੇ ਵਿੱਚ ਵੱਸੇ,
ਤੇਰੇ ਝੂਠ ਕੀਤਾ ਗਮਰੁੱਠ, ਭਾਬੀ !
ਓਹ ਹੈ ਚੀਕਦਾ ਆਪਣੀ ਥਾਉਂ ਰਹਿੰਦਾ,
ਸਾਧ ਹੋਇ ਮੱਲਾਂ ਪਰਬਤ ਗੁੱਠ, ਭਾਬੀ !
ਕਦੀ ਚੀਨ ਜਪਾਨ ਨੂੰ ਜਾਣ ਕਹਿੰਦਾ,
ਫਿਰੇ ਹੋਇ ਮੁਤਾਨੜਾ ਉੱਠ ਭਾਬੀ, !
ਉਹ ਹੈ ਸੱਚੜਾ ਝੂਠ ਨਾ ਭਾਂਵਦਾ ਸੂ,
ਜੇ ਤੂੰ ਹਾਰ ਜਾਵੇਂ ਪੈਸੀ ਤੁੱਠ, ਭਾਬੀ ?

ਜੇ ਕਰ ਵਾਉ ਦੇ ਘੋੜਿਆਂ ਚੜ੍ਹੀ ਰਹੀਏਂ,
ਬਾਣ ਝੂਠ ਦੀ ਛੱਡ ਨਾ ਦਿਤੀਓ ਈ !
ਓਹੋ ਧਰੇਗਾ ਮੂੰਹ ਬਦੇਸ਼ ਵਲੇ,
ਅੱਕਲ ਤੁੱਧ ਜੇ ਅਜੇ ਨ ਕੀਤੀਓ ਈ ।
ਹੋਸੇਂ ਆਪ ਛੁੱਟੜ, ਮਾਪੇ ਪਏ ਵਿਲਕਣ,
ਭੈਣ ਕੂਕਸੀ ਚੁੱਪ ਜੇ ਪੀਤੀਓ ਈ ।
ਓਦੋਂ ਦੁੱਖ ਵਿਛੋੜੇ ਦੇ ਜਾਣਸੇਂਗੀ,
ਜਦੋਂ ਆਣ ਤੇਰੇ ਸਿਰ ਬੀਤੀਓ ਈ ।

ਭਾਬੀ–

ਮੇਰੇ ਭਾ ਜੋ ਪਏਗੀ ਕੱਟ ਲਾਂ ਗੀ,
ਹੋਣੀ ਮਿਟੇ ਨਾ ਮੱਥਿਆਂ ਟੇਕਿਆਂ ਨੀ ।
ਜਦੋਂ ਰੁਤ ਸਿਆਲ਼ ਦੀ ਟੁੱਟ ਪੈਂਦੀ,
ਪਰਬਤ ਤਪਣ ਨਾਂ ਅੱਗ ਦੇ ਸੇਕਿਆਂ ਨੀ ।

ਨੱਸ ਜਾਊ ਜੇ ਕੰਤ ਨੇ ਨੱਸਣਾ ਹੈ,
ਪਾਣੀ ਟਿਕੇ ਨਾਂ ਭਾਂਡਿਆਂ ਛੇਕਿਆਂ ਨੀ !
ਦੋਸ਼ ਕਰਮਾਂ ਦੇ ਸਿਰੇ ਮੈਂ ਦੇਂਵਦੀ ਹਾਂ,
ਭੁੱਲ ਕੀਤੀ ਹੈ ਭਾਰੜੀ ਪੇਕਿਆਂ ਨੀ !

ਇਕ ਕੰਤ ਵੈਰੀ, ਨਾਲ ਸੱਸ ਵੈਰਨ,
ਸਹੁਰਾ ਸੱਸ ਸਿਖਾਲਿਆ ਮੀਤ ਨਾਹੀਂ ।
ਜੇਠ ਦੇਉਰਾਂ ਏਕਾ ਹੈ ਖੂਬ ਕੀਤਾ,
ਤਰਸ ਨਣਦ ਦੇ ਰਤਾ ਵੀ ਚੀਤ ਨਾਹੀਂ ।
ਜਿਥੇ ਸੱਭ ਹੀ ਦੂਤੀਏ ਹੋਣ ਲਾਗੂ,
ਜਿਥੇ ਨਿਆਉਂ ਤੇ ਧਰਮ ਦੀ ਰੀਤ ਨਾਹੀਂ ।
ਓਥੇ ਨੇਂਹ ਨਾ ਸੁਖ ਦੀ ਆਸ ਰਖੇ,
ਉਮਰਾ ਝੇੜਿਆਂ ਬਾਝ ਬਿਤੀਤ ਨਾਹੀਂ ।

ਨਿਨਾਣ–

ਕਿਉਂ ਤੂੰ ਐਡ ਕਲੇਸ਼ ਸਹਾਰਨੀ ਹੈਂ,
ਗੁੜਦੀ ਜਾਂਵਦੀ ਆਪਣੇ ਆਪ ਕੋਲੋਂ ।
ਮਨ ਦੇ ਵੇਗ ਦੇ ਨਾਲ ਹੀ ਵਹੀ ਜਾਵੇਂ,
ਚਿੰਤਾ ਡੈਣ ਦੇ ਬਚੇਂ ਨ ਤਾਪ ਕੋਲੋਂ ।
ਬੇੜੀ ਤਾਰ ਵਿਚਾਰ ਦੀ ਲਏ ਤੈਨੂੰ,
ਸੋਚ ਕਢ ਲਏ ਏਸ ਸੰਤਾਪ ਕੋਲੋਂ ।
ਦੋਸ਼ ਦੇਹ ਨਾ ਮਾਪਿਆਂ ਦਰਦੀਆਂ ਨੂੰ,
ਦਰਦੀ ਕੌਣ ਹੋਵੇ ਮਾਈ ਬਾਪ ਕੋਲੋਂ ।

ਭਾਬੀ–

ਮੈਂ ਨਾਂ ਕੁਝ ਕਸੂਰ ਹੈ ਮੂਲ ਕੀਤਾ,
ਮਾਰੇ ਮਾਂਹ ਨਾ ਤੁੱਧ ਦੇ ਵੀਰ ਨਣਦੇ !
ਵਾਂਗ ਨੌਕਰਾਂ ਝਾੜਦਾ ਫੂਕਦਾ ਹੈ,
ਕੰਗਲੀ ਜਾਣਦਾ ਮੁਝ ਨੂੰ ਕੀਰ ਨਣਦੇ !
ਤੂੰ ਤਾਂ ਓਸ ਨੂੰ ਮੂਲ ਨਾ ਕੁਝ ਆਖੇਂ,
ਲਾਵੇਂ ਮੁਝ ਨੂੰ ਨਵੇਂ ਹੀ ਤੀਰ ਨਣਦੇ !
ਉਪਰ ਚੀਰ ਦੇ ਧੂੜ ਕੇ ਲੂਣ ਮਿਰਚਾਂ,
ਫੇਰ ਆਖਦੇ ਹੋ, 'ਰਖ ਧੀਰ', ਨਣਦੇ !

ਨਿਨਾਣ–

ਭਾਬੀ ! ਵੀਰ ਨੂੰ ਮੈਂ ਸਮਝਾ ਹਾਰੀ,
ਇਕੋ ਗਲ ਦਾ ਓਸ ਨੂੰ ਰੋਸ ਚੜ੍ਹਿਆ ।
ਹੋਰ ਕੁਝ ਨਾ ਐਬ ਚਿਤਾਰਦਾ ਹੈ,
ਇਕੋ ਗਲ ਨੂੰ ਹੈ ਓਹ ਰਿਦੇ ਅੜਿਆ ।
ਇਕੋ ਸੱਚ ਦੀ ਬਾਣ ਜੋ ਰਿਦੇ ਧਾਰੀ,
ਨਹੀਂ ਚਾਹੁੰਦਾ ਤੁੱਧ ਨੂੰ ਝੂਠ ਖੜਿਆ ।
ਝੂਠ ਛਡ ਤਾਂ ਰਾਸ ਬਿਰਾਸ ਹੋਵੇ,
ਮੰਨ ਪਵੇ ਜੋ ਜਾਪਦਾ ਨਿਤ ਕੁੜ੍ਹਿਆ ।

ਭਾਬੀ–

ਤੇਰੀ ਚੋਪੜੀ ਜੀਭ ਨੂੰ ਜਾਣਦੀ ਹਾਂ,
ਸੁੱਕੇ ਦਿਲਾਂ ਨੂੰ ਨੇਹੁੰ ਜੋ ਲਾਂਵਦੀ ਹੈ ।
ਆਪ ਵੇਖਦੀ ਸਮਝਦੀ ਜੈਭ ਨਾਹੀਂ,
ਕੇਵਲ ਬਿੰਧੜੇ ਵਾਕ ਅਲਾਂਵਦੀ ਹੈ ।

ਭੱਲ ਵੀਰ ਦੀ ਮੜ੍ਹੇਂ ਤੂੰ ਸੀਸ ਮੇਰੇ,
ਮੈਥੋਂ ਆਪਣਾ ਕਾਜ ਕਰਾਂਵਦੀ ਹੈਂ ।
ਸਨੇ ਜੀਭ ਮੜ੍ਹਾਇ ਵਲੈਤ ਘੱਲੀਂ,
ਐਥੇ ਕਦਰ ਨਾ ਕੁੱਝ ਬੀ ਪਾਂਵਦੀ ਹੈ ।

ਨਿਨਾਣ–

ਮੈਂ ਸਮਝਾਣ ਲਗੀ ਤੈਨੂੰ ਭਲੇ ਬਦਲੇਂ,
ਉਲਟ ਮੇਰੇ ਹੀ ਗਲੇ ਦਾ ਹਾਰ ਹੋਈਏਂ ।
ਤੇਰੇ ਬੋਲ ਕੁਬੋਲ ਸਹਾਰ ਸਾਰੇ,
ਫੇਰ ਆਖਦੀ ਹਾਂ ਹੁਣ ਹੁਸ਼ਿਆਰ ਹੋਈਏਂ ।
ਭੈੜਾ ਨਾਉਂ ਨਿਨਾਣ ਦਾ ਭਾਬੀਆਂ ਨੂੰ,
ਭਾਵੇਂ ਭੈਣਾਂ ਤੋਂ ਵਧ ਪਿਆਰ ਗੋਈਏ ।
ਤੱਕਾਂ ਉੱਜੜਦਾ ਝੁੱਗੜਾ ਵੀਰ ਸੰਦਾ,
ਆਖਾਂ ਦੁੱਖ ਤੋਂ ਕਿਵੇਂ ਹੀ ਪਾਰ ਹੋਈਏ ।

ਭਾਬੀ–

ਜਿੱਕੁਰ ਮੁੱਝ ਨੂੰ ਕਹੇਂ ਮੈਂ ਚਰਨ ਪਕੜਾਂ,
ਆਖ ਵੀਰ ਨੂੰ ਛਡ ਹੰਕਾਰ ਦੇਵੇ ।
ਧੀ ਮਾਪਿਆਂ ਸਾਊਆਂ ਸੰਦੜੀ ਹਾਂ,
ਦੇ ਦਿਲਾਸੜਾ ਪਜਾਰ ਪੁਚਕਾਰ ਲੇਵੇ ।
ਝੂਠ ਸੱਚ ਜਹਾਨ ਹੀ ਬੋਲਦਾ ਹੈ,
ਭੁੱਲ ਗਈ ਦੀ ਅੰਤ ਨੂੰ ਸਾਰ ਲੇਵੇ ।
ਅਗੋਂ ਰਹਾਂਗੀ ਸਦਾ ਸੁਚੇਤ, ਨਣਦੇ !
ਬੋਲਾਂ ਫੇਰ ਤਾਂ ਧੱਕੜਾ ਮਾਰ ਦੇਵੇ ।

ਨਿਨਾਣ–

ਅੱਧ ਮੰਨੀ ਏਂ ਅੱਧ ਬੀ ਹੋਰ ਮੰਨੀ,
ਤੇਰੇ ਚਰਨ ਮੈਂ ਆਪ ਹੁਣ ਪਰਸਦੀ ਹਾਂ ।
ਹੋ ਨਿਮਾਨੜੀ ਵੀਰ ਦੀ ਥਾਉਂ ਭਾਬੀ,
ਤੁਹਾਡੇ ਮੇਲ ਨੂੰ ਵੇਖਣਾ ਤਰਸਦੀ ਹਾਂ ।
ਹਸਾਂ, ਜਦੋਂ ਇਕ ਮਿਕ ਮੈਂ ਹੋਏ ਵੇਖਾਂ,
ਲੜੇ ਵੇਖ ਕੇ ਮੇਘ ਜਜੋਂ ਬਰਸਦੀ ਹਾਂ ।
ਜੇਕਰ ਕਰੇਂ ਕਬੂਲ ਏ ਅਰਜ਼ ਮੇਰੀ,
ਫੁਲ ਵੇਲ ਦੇ ਵਾਂਗ ਸਰੱਸਦੀ ਹਾਂ ।

ਭਾਬੀ–

ਹਾਰ ਮੰਨਿਆਂ ਬਾਝ ਨਾ ਛੁਟੇ ਖਹਿੜਾ,
ਛਡੀ ਬਾਣ ਹੁਣ ਲੂਣ ਮੈਂ ਤੋਲਣੇ ਦੀ ।
ਬਾਣ ਵੀਰ ਨੂੰ ਆਖ ਓ ਛਡ ਦੇਵੇ,
ਮੇਰੇ ਗੁੱਝੜੇ ਭੇਦ ਫਰੋਲਣੇ ਦੀ ।
ਥੋੜਾ ਬੋਲਸਾਂ, ਬੋਲਸਾਂ ਸੱਚ ਸਾਰਾ,
ਛਡੀ ਆਸ ਦਿਲ ਆਪਣਾ ਖੋਲ੍ਹਣੇ ਦੀ ।
ਕਰਾਂ ਕੈਦੀਆਂ ਵਾਂਗ ਮੈਂ ਉਮਰ ਪੂਰੀ,
ਸਿੱਕ ਛਡ ਅਨੰਦਾਂ ਨੂੰ ਟੋਲਣੇ ਦੀ ।

ਭੁੱਲ ਸੋਧ ਲੈਸਾਂ ਪਰ ਇਹ ਪੱਕ ਜਾਣੀ,
ਪੈਰੀਂ ਪੈਂਦੀ ਨਾ ਤ੍ਰਧ ਦੇ ਵੀਰ ਦੀ ਹਾਂ ।
ਝੂਠ ਕਦੀ ਨਾ ਬੋਲਸਾਂ ਮਰਾਂ ਭਾਵੇਂ,
ਪੈਰੀਂ ਪਵਾਂ ? ਕੀ ਧੀ ਫਕੀਰ ਦੀ ਹਾਂ ?

ਤੇਰਾ ਆਖਿਆ ਰੱਖਿਆ ਸਿਰ ਮੱਥੇ,
ਮੰਨਣ ਵਾਲੜੀ ਨਹੀਂ ਮੈਂ ਪੀਰ ਦੀ ਸਾਂ ।
ਪਿਛਾ ਤੁਸੀਂ ਭੁੱਲੋ ਮੈਂ ਨਾ ਯਾਦ ਰਖੂੰ,
ਝੱਲ ਐਕੜਾਂ ਦਾ ਐਉਂ ਚੀਰਦੀ ਹਾਂ ।

ਨਿਨਾਣ–

ਤੇਰੇ ਮੁੱਖ ਤੋਂ ਮੈਂ ਕੁਰਬਾਨ ਭਾਬੀ,
ਜਿਸ ਨੇ ਬਾਕੀ ਦੀ ਉਮਰ ਸੁਆਰ ਲੀਤੀ ।
ਮੇਰੇ ਜੇਹੀ ਨਿਕਾਰੀ ਦੇ ਲੱਗ ਆਖੇ,
ਨਦੀ ਝੂਠ ਦੀ ਠਿਲ੍ਹ ਕੇ ਪਾਰ ਕੀਤੀ ।
ਨਿਕੀ ਜਿਹੀ ਇਕ ਮਾਨ ਦੀ ਰਹੀ ਮੋਰੀ,
ਕਸੀਸ ਵੱਟ ਕੇ ਛਾਲ ਜੇ ਮਾਰ ਲੀਤੀ ।
ਬੁੱਲੇ ਲੁਟਸੇਂ ਹੋਇਕੇ ਪਾਰ, ਭਾਬੀ !
ਆਖੂ ਜੱਗ –ਬਲਿਹਾਰ ਬਲਿਹਾਰ ਕੀਤੀ ।

ਭਾਬੀ–

ਖਹਿੜਾ ਛਡ, ਸਤਾ ਨਾ ਹੋਰ ਨਣਦੇ !
ਮੈਥੋਂ ਪੈਰਾਂ ਤੇ ਪਿਆ ਨਾ ਜਾਂਵਦਾ ਏ ।
ਚੜ੍ਹਕੇ ਆਪ ਡੋਲੇ, ਪੈਰੀਂ ਤੋਰ ਆਂਦਾ,
ਓਸ ਅਗੇ ਨ ਨੀਵਿਆਂ ਜਾਂਵਦਾ ਏ ।
ਜਿਨ੍ਹੇ ਆਦਰਾਂ ਨਾਲ ਸੀ ਘਰੀਂ ਆਂਦਾ,
ਨਿਰਾਦ੍ਰ ਓਸ ਤੋਂ ਸਿਹਾ ਨ ਜਾਂਵਦਾ ਏ ।
ਹਥੀਂ ਚਾੜ੍ਹ ਡੋਲੇ, ਜਿਹੜਾ ਭੋਏਂ ਪਟਕੇ,
ਪੈਰੀਂ ਪਿਆਂ ਨੂੰ ਕਿੱਥੇ ਪੁਚਾਂਵਦਾ ਏ ?

ਨਿਨਾਣ–

ਦਿਆਂ ਦੋਸ਼ ਨਾਂ ਵੀਰ ਨੂੰ, ਭਾਬੀਏ ਨੀ !
ਤੇਰਾ ਕੰਤ ਓ ਜੱਗ ਸਦਾਂਵਦਾ ਏ ।
ਨਾਂਹ ਦੋਸ਼ ਤੇਰਾ ਮੂੰਹ ਸੜੇ ਉਹਦਾ,
ਤੈਨੂੰ ਭਾਬੀ ! ਜੋ ਬੁਰਾ ਬਣਾਂਵਦਾ ਏ ।
ਦੋਸ਼ ਝੂਠ ਤੇ ਮਾਨ ਦਾ ਦੋਹੀਂ ਵੱਲੀਂ,
ਫਿਕ ਝੂਠ ਤੇ ਮਾਨ ਸਭ ਪਾਂਵਦਾ ਏ ।
ਦੋਵੇਂ ਝੂਠ ਤੇ ਮਾਨ ਜਦ ਦੂਰ ਹੋਵਣ,
ਮੇਲ ਆਪ ਹੀ ਤਦੋਂ ਹੋ ਜਾਂਵਦਾ ਏ ।

ਭਾਬੀ ਬੈਠੀ ਨੂੰ ਛੱਡ ਨਿਨਾਣ ਉੱਠੀ,
ਮਾਉਂ ਆਪਣੀ ਦੇ ਪਾਸ ਜਾਇ ਬੋਲੀ:–
ਭਾਬੀ ਮੁੱਝ ਨੂੰ ਦਿਲੇ ਦਾ ਹਾਲ ਕਹਿਆ,
ਸਾਰੀ ਦੁੱਖ ਦੀ ਵਿੱਥਿਆ ਓਸ ਫੋਲੀ ।
ਹਠ ਮਾਨ ਹੈ ਇਕ ਕਸੂਰ ਉਸਦਾ,
ਹੋਰ ਸਭਸ ਗੱਲੇ ਹੈਵੇ ਭਲੀ ਭੋਲੀ ।
ਕੁਝ ਤੁਸੀਂ ਬੀ ਮਾਉਂ ਜੀ ! ਵੇਸਲੇ ਹੋ,
ਸਾਊ ਹੋਰ ਆਖੋ ਬਣੇਂ ਕਿਵੇਂ ਗੋਲੀ ।

ਜੇਕਰ ਨਾਲ ਪਿਆਰ ਦਿਲਾਸਿਆਂ ਦੇ,
ਤੁਸੀਂ ਵੱਸ ਕਰਦੇ ਨੂੰਹ ਵੱਸ ਹੁੰਦੀ ।
ਤੁਸੀਂ ਮਿਹਣਿਆਂ ਨਾਲ ਸ਼ਿਕਾਰ ਸਿੱਲੋ,
ਆਟੇ ਨਾਲ ਲਿੰਬੋ ਗਾਗਰ ਲੋਹਿ-ਚੋਂਦੀ ।

**ਵਡੀ ਭੈਣ—**

ਭਾਬੀ ਅਸਾਂ ਦੀ ਉੱਚ ਘਰਾਣਿਓਂ ਹੈ,
ਧੀ ਸਾਊਆਂ ਮਾਪਿਆਂ ਸੰਦੜੀ ਹੈ।
ਮਾਂਨ ਹਠ ਦਾ ਕੁਝ ਪਿਆਰ ਰਖਦੀ,
ਹੋਰ ਕਿਸੇ ਗਲੇ ਨਾਹੀਂ ਮੰਦੜੀ ਹੈ।
ਤੀਰੀ ਲੇਖ ਉਸ ਸੱਸ ਤੇ ਕੰਤ ਕਰਦੇ
ਮਾਰੀ ਗਈ ਬਿਦੋਸ ਉਹ ਬੰਦੜੀ ਹੈ।
ਗੁੰਝਲ ਇਕ ਬਿਸਮਝੀ ਦਾ ਪਿਆ ਭੈਣੇ,
ਤਾਣੀ ਵਿਗੜੀ, ਨਾਂ ਇਕ ਹੀ ਤੰਦੜੀ ਹੈ।

**ਛੋਟੀ ਭੈਣ—**

ਤਾਣੀ ਸੱਚ ਤੂੰ ਆਖਦੀ ਵਿਗੜ ਚਲੀ,
ਐਪਰ ਦੋਸ਼ ਨਾ ਮਾਉਂ ਤੇ ਵੀਰ ਦਾ ਹੈ।
ਬਾਰਾਂ ਤਾਲਣ ਹੈ ਭਾਬੀ ਵਿਗਾੜ ਕਰਦੀ,
ਮੰਨਦੀ ਖੌਫ ਨਾ ਗੁਰੂ ਤੇ ਪੀਰ ਦਾ ਹੈ।
ਕਹਿਰ ਓਸ ਤੇ ਕਿਸੇ ਨਾ ਮੂਲ ਕੀਤਾ,
ਨਾਈ ਗੰਦੇ ਹੀ ਫੋੜੇ ਨੂੰ ਚੀਰਦਾ ਹੈ।
ਪ੍ਰਾਈ ਜਾਈ ਦੀ ਰਈ ਕਿਤੁੰ ਪਈ ਭੈਣੇ,
ਸਾਕ ਲਹੂ ਦਾ ਨਹੀਂ ਨਾਂ ਸ਼ੀਰਦਾ[1] ਹੈ।

**ਵੱਡੀ ਭੈਣ—**

ਪ੍ਰਾਈ ਜਾਈ ਓ ਠੀਕ ਹੈ ਅਸਾਂ ਅੰਦਰ,
ਕਿਤੇ ਅਸੀਂ ਪਰਾਈਆਂ ਜਾਈਆਂ ਹਾਂ।
ਸਹੁਰੇ ਘਰੀਂ ਨਾ ਜੰਮੀਆਂ ਦੁੱਧ ਚੁੰਘੇ,
ਪੇਕੇ ਘਰੋਂ ਪਰਨਾਈਆਂ ਆਈਆਂ ਹਾਂ।
ਅੱਗੋਂ ਜਾਈਆਂ ਨੂੰ ਧੱਕ ਕੇ ਤੋਰਿਆ ਹੈ,
ਮਾਲਕ ਅਸੀਂ ਹੁਣ ਪ੍ਰਾਈਆਂ ਜਾਈਆਂ ਹਾਂ।
ਜਿੱਕੁਰ ਅਸੀਂ ਨਿਨਾਣਾਂ ਹਾਂ ਕਿਸੇ ਥਾਂ ਤੇ,
ਤਿਵੇਂ ਅਸੀਂ ਬੀ ਕਿਤੇ ਭਰਜਾਈਆਂ ਹਾਂ।

ਤੇਰੀ ਕਰੇ ਨਿਨਾਣ ਸਲੂਕ ਓਹੋ
ਜਿਹੜਾ ਕਰੇਂ ਤੂੰ ਨਾਲ ਭਰਜਾਈਆਂ ਦੇ।
ਚੰਗਾ ਲੱਗੀ, ਤੇ ਰਹੇਂ ਖੁਸ਼ਾਲ ਭੈਣੇ!
ਪੁੱਛਾਂ ਅਰਥ ਪਰਾਈਆਂ ਜਾਈਆਂ ਦੇ।
ਘਰ ਜਾਈਆਂ ਨਿਨਾਣਾਂ ਨੂੰ ਘੂਰਦੀ ਹੈਂ!
ਸਾਹ ਖਿੱਚ ਰਖੇਂ ਭਰਜਾਈਆਂ ਦੇ।
ਦੋਹੀਂ ਦਾਈਂ ਤਲਵਾਰ ਤੂੰ ਮਾਰਦੀ ਹੈਂ,
ਏਹ ਨਜਾਉਂ ਹਨ ਤੁਧ ਨਿਆਈਆਂ ਦੇ?

**ਛੋਟੀ ਭੈਣ—**

ਵਢੀ ਖਾਧੀਆ ਭਾਬੀ ਦੇ ਪੇਕਿਆਂ ਤੋਂ,
ਕਿਤੇ ਪਟਾ ਵਕੀਲੀ ਦਾ ਖ੍ਰੀਦਿਆ ਈ।
ਮੈਂ ਕੀ ਭਾਬੀ ਦੇ ਨਾਲ ਹੈ ਪਹਿਲ ਕੀਤੀ,
ਪੱਟੂ ਵਾਂਙ ਆ ਮੁਝ ਮਲੀਦਿਆ ਈ?
ਮੋਮ ਠਗਣੀ ਭਾਬੀ ਮਸਾਣ ਪਾਏ,
ਤੈਨੂੰ ਭੇਡੂ ਬਣਾ ਕੇ ਮੀਧਿਆ ਈ।
ਮਾਉਂ ਵੀਰ ਤੇ ਭੈਣ ਨੂੰ ਦੋਸ਼ ਦੇਵੇਂ,
ਪੱਖ ਓਸਦਾ, ਭੈਣ! ਖਰੀਦਿਆ ਈ।

**ਵੱਡੀ ਭੈਣ—**

ਤੇਰੇ ਬੋਲ ਕੁਬੋਲ ਸਹਾਰਦੀ ਹਾਂ
ਛੋਟੀ ਜਾਣਕੇ ਮੱਤ ਮੈਂ ਦੇਂਵਦੀ ਹਾਂ।
ਤੇਰੀ ਚਿੰਣਗ ਨੇ ਅੱਗ ਬਰੂਤ ਲਾਈ,
ਠੰਡੇ ਕਰਨ ਤੇ ਤਰਲੜੇ ਲੇਂਵਦੀ ਹਾਂ।
ਪੇਕੀ ਬੇੜੀ ਆ ਘੇਰੇ ਵਿਚ ਘੱਤੀਆ ਤੂੰ,
ਚੱਪੇ ਲਾਇਕੇ ਬਾਹਰ ਨੂੰ ਖੇਂਵਦੀ ਹਾਂ।
ਫਿੱਕ ਪਾਉਣੇ ਧੀਆਂ ਦਾ ਧਰਮ ਨਾਹੀਂ,
ਸੁੱਕੇ ਦਿਲਾਂ ਨੂੰ ਫੇਰ ਮੈਂ ਭੇਂਵਦੀ ਹਾਂ।

**ਛੋਟੀ ਭੈਣ—**

ਚੰਦ ਵੀਰ ਨੂੰ ਲਗੀ ਕਲੰਕ ਭਾਬੀ,
ਇਸ ਨੂੰ ਧਇਕੇ ਪਾਰ ਬੁਲਾਈਏ ਨੀ!
ਕੋਈ ਰੋਹਿਣੀ ਅਪੱਛਰਾਂ ਢੰਡ ਲਈਏ,
ਸਿਹਰੇ ਬੰਨ੍ਹਕੇ ਵੀਰ ਪਰਨਾਈਏ ਨੀ!
ਲੈਕ ਵੀਰ ਨੂੰ ਲੈਕ ਹੀ ਨਾਰ ਦੇਈਏ,
ਨੋਂਹ ਮਾਉਂ ਦੇ ਲੈਕ ਦੀ ਲਜਾਈਏ ਨੀ!
ਐਉਂ ਪੇਕਿਆਂ ਦਾ ਦੁੱਖ ਦੂਰ ਕਰੀਏ,
ਤੇਰਾ ਆਖਿਆ ਭੈਣ ਕਮਾਈਏ ਨੀ!

**ਵੱਡੀ ਭੈਣ—**

ਕੈਂਚੀ ਜੀਭ ਹੈ ਸਾਣ ਤੇ ਚੜ੍ਹੀ ਚੰਗੀ,
ਲਤਰ ਲਤਰ ਇਹ ਕਤਰਦੀ ਜਾਂਵਦੀ ਹੈ।
ਦਇਆ, ਧਰਮ, ਨਿਆਂ, ਇਨ ਜੜੋਂ ਵੱਢੇ,
ਢੇਰ ਲੀਰਾਂ ਦੇ ਲਾਂਵਦੀ ਜਾਂਵਦੀ ਹੈਂ।
ਸੌਂਕਣ ਭਾਬੀ ਤੇ ਪਾਉਣੀ ਲੋੜਦੀ ਹੈਂ,
ਕਿਹੜੇ ਪਾਪ ਦਾ ਭੋਗ ਭੁਗਾਂਵਦੀ ਹੈਂ?
ਤੇਰੀ ਨਣਦ ਜੇ ਕਰੇ ਤੈਂ ਨਾਲ ਏਹੋ,
ਦੱਸ ਫੇਰ ਕੀ ਖੁਸ਼ੀ ਮਨਾਂਵਦੀ ਹੈਂ?

**ਛੋਟੀ ਭੈਣ—**

ਭਾਬੀ ਔਗੁਣਾਂ ਦਾ ਹਈ ਕੋਟ ਭੈਣੇ!
ਬੱਜ ਮਾਪਿਆਂ ਭੋਲਿਆਂ ਲੱਗਿਆ ਹੈ।
ਭਾਬੀ ਬਾਉਲੀ ਹੋਈ, ਬਲਾ ਉਤੋਂ,
ਬੁੱਲਾ ਵਾਉ ਦਾ ਤੁੱਧ ਕੀ ਵੱਗਿਆ ਹੈ।
ਡੰਗੀ ਸੱਪ ਦੀ ਉਂਗਲੀ ਵੱਢ ਦੇਈਏ,
ਏਹ ਪੁੰਨ ਹੈ, ਨਹੀਂ ਅਵੱਗਿਆ ਹੈ।
ਕੁਤਾ ਪਾਲਤੂ ਹਲਕ ਜੇ ਜਾਏ ਭੈਣੇ,
ਕਿਸਨੇ ਮਾਰ ਨਾ ਉਸਨੂੰ ਖੱਗਿਆ ਹੈ?

**ਵੱਡੀ ਭੈਣ—**

ਕਰ ਹੰਕਾਰ ਨਾ ਐਡੜਾ, ਤੁਰੀਂ ਨੀਵੀਂ,
ਡਰੀਂ ਰੱਬ ਤੋਂ ਅਤਿ ਨਾ ਭਾਂਵਦੀ ਸੂ!
ਬਦਲ ਸਾਰਖੇ ਵਰ੍ਹਣ ਤਾਂ ਹੋਣ ਨੀਵੇਂ,
ਫਿੱਟ ਜਾਏ ਜਿਹੜੇ ਬਿਪਦਾ ਆਉਂਦੀ ਸੂ।
ਅਪਣੇ ਜਿਹੀ ਨਿਰਦੋਸ਼ ਸੁਜਾਨ ਭਾਬੀ,
ਇਕ ਅਣਖ ਹੀ ਅਤਿ ਦੀ ਖਾਉਂਦੀ ਸੂ।

---

[1] ਦੁੱਧ ਦਾ।

ਸੁੱਚਾ ਰਤਨ ਹੈ ਹੋਰ ਤਾਂ ਸਭਸ ਗੱਲੇ,
ਬੋਲੀ ਰਤਾ ਬੀ ਰਿਦਾ ਖਾ ਜਾਂਵਦੀ ਸੂ ।

ਔਪਰ ਦੋਸ਼ ਨ ਤੇਰੜਾ ਬਹੁਤ ਭੈਣੇ,
ਦਗਾ ਨਾਲ ਮੇਰੇ ਮੂਲ ਖੇਡ ਨਾਹੀਂ ।
ਤੇਰੇ ਜਹੀ ਨੂੰ ਨਵੀਂ ਮੈਂ ਪਾਇ ਰੱਖਾਂ,
ਭੁੱਲੀ ਹੋਈ ਮੈਂ ਕਿਤੋਂ ਦੀ ਭੇਡ ਨਾਹੀਂ ।
ਲੂਤੀ ਲਾਉਂਣੀ ਬਹੁਤ ਤੂੰ ਜਾਣਦੀ ਹੈਂ,
ਚੁਗਲੀ ਵੱਟ ਡਿੱਠਾ ਤੇਰੇ ਜੇਡ ਨਾਹੀਂ ।
ਝੁੱਗਾ ਪੱਟਿਆ ਮਾਪਿਆਂ ਭੋਲਿਆਂ ਦਾ,
ਦੇ ਮੈਨੂੰ ਵੀ ਪੁੱਠੜੇ ਗੇੜ ਨਾਹੀਂ ।

ਨੈਣ ਸਿਆਪੇ ਦੀ ਵਾਗ ਨਿਨਾਣ ਪੇਕੇ,
ਮਾਂ ਭਾਬੀ ਨੂੰ ਸਦਾ ਪਿਟਾਂਵਦੀ ਹੈ ।
ਅੱਖ ਆਪਣੀ ਕਦੇ ਨ ਭਿੱਜਦੀ ਹੈ,
ਵਾਂਗ ਫਹਾਰਿਆਂ ਦੋਹਾਂ ਰੁਆਂਵਦੀ ਹੈ ।
ਚੁਕ ਚੁਕ ਕੇ ਮਾਊਂ ਨੂੰ ਦੁੱਖੀ ਕਰਦੀ,
ਕਹਿਰ ਭਾਬੀਆਂ ਦੇ ਸਿਰੇ ਲਿਆਂਵਦੀ ਹੈ ।
ਦੋਵੇਂ ਪਿਟਦੀਆਂ ਲੜਦੀਆਂ ਖੋਹਣ ਝਾਟਾ,
ਨਣਦ ਫੇਰ ਅਲੱਗ ਰਹਾਂਵਦੀ ਹੈ ।

ਚੁਗਲੀ ਭਾਬੀ ਦੀ ਮਾਊਂ ਦੇ ਪਾਸ ਕਰਦੀ,
ਫੇਰ ਵੀਰ ਨੂੰ ਸਦਾ ਭੜਕਾਂਵਦੀ ਹੈ ।
ਪਿਉ ਦੇ ਪਾਸ ਹੈ ਨੋਂਹ ਨੂੰ ਸਦਾ ਨਿੰਦੇ,
ਪਾਟਕ ਵਿਚ ਸ਼ਰੀਕਿਆਂ ਪਾਂਵਦੀ ਹੈ ।
ਸਹੁਰੇ ਜਾਏ ਤਾਂ ਕੁਝ ਠੰਢਾਰ ਹੋਵੇ,
ਸੁੱਤੀ ਅੱਗ ਫਿਰ ਆਨ ਜਗਾਂਵਦੀ ਹੈ ।
ਮੂਰਖ ਮੱਤ ਦੇ ਨਾਲ ਇਉਂ ਪੇਕਿਆਂ ਨੂੰ,
ਗਿੱਲੀ ਚਿਖਾ ਤੇ ਚਾੜ੍ਹ ਤਪਾਂਵਦੀ ਹੈ ।

ਏਸ ਕਾਰਨੇ ਨਣਦ ਦਾ ਨਾਉਂ ਭੈੜਾ,
ਹਉਂਦੇ ਵਾਂਙ ਇਹ ਭਾਬੀਆਂ ਖਾਂਵਦਾ ਹੈ ।
ਕਿਸੇ ਥਾਉਂ ਜੇ ਕਹੋ ਨਿਨਾਣ ਚੰਗੀ,
ਦਿਲ ਕੋਈ ਯਕੀਨ ਨਾ ਲਿਆਂਵਦਾ ਹੈ ।
ਤੇਰੇ ਜਿਹੀਆਂ ਨਿਨਾਣ ਦੀ ਆਬ ਮਾਰੀ,
ਸਾਕ ਨਣਦ ਦਾ ਬੁਰਾ ਅਖਾਂਵਦਾ ਹੈ ।
ਪਿਛੋਂ ਮਾਪਿਆਂ ਦੇ ਨਣਦ ਹੋਸ਼ ਕਰਦੀ,
ਪਾਸਾ ਜਦੋਂ ਸਾਰਾ ਉਲਟ ਜਾਂਵਦਾ ਹੈ ।

ਭਾਬੀ ਸ਼ੇਰ ਹੋ ਕੰਤ ਨੂੰ ਵੱਸ ਕਰਦੀ,
ਤਦੋਂ ਭੈਣ ਨੂੰ ਨੇੜੇ ਨਾ ਆਣ ਦੇਵੇ ।
ਕੈਸਾ ਸਾਕ ਪਵਿਤ੍ਰ ਹੈ ਵੀਰ ਭੈਣਾਂ,
ਭਾਬੀ ਚਾੜ੍ਹ ਉਸਨੂੰ ਉਤੇ ਸਾਣ ਦੇਵੇ ।
ਜੀਉਂਦੇ ਵੀਰ ਦੇ ਨਾਲ ਵਿਜੋਗ ਹੋਵੇ,
ਤਦੋਂ ਨਣਦ ਦੀ ਸੋਹਣੀ ਹਾਣ ਹੋਵੇ ।
ਮਾਣ ਟੁੱਟ ਜਾਵੇ, ਹੌਲੀ ਕੱਖ ਹੋਵੇ,
ਤਦ ਵੀ ਦੂਰ ਨਾ ਏਸ ਦੀ ਬਾਣ ਹੋਵੇ ।

ਵਰਤਣ ਰਹੇ ਸਰੀਕ ਜਿਉਂ ਭੈਣ ਭਾਈਆਂ,
ਵਿਚੋਂ ਪਰਵਾਰ ਦੀ ਮੁਸ਼ਕ ਉਡੰਤ ਹੋਵੇ ।
ਤਦੋਂ ਸਵਾਦ ਆਵੇ ਇਨ੍ਹਾਂ ਕਰਨੀਆਂ ਦਾ,
ਕਿਸੇ ਗਲ ਤੇ ਰਿੰਜ ਜੇ ਕੰਤ ਹੋਵੇ ।
ਮਾਣ ਮਿਲੇ ਨਾ ਭਾਬੀਓਂ ਵੀਰ ਕੋਲੋਂ,
ਓਦੋਂ ਨਣਦ ਦਾ ਰਿਦਾ ਦੁਖਜੰਤ ਹੋਵੇ ।
ਗੁਡੀ ਵਾਂਗ ਕਨਿਆਉਂਦੀ ਜਾਇ ਡਿਗਦੀ.
ਕਿਸੇ ਤਰ੍ਹਾਂ ਨਾਂ ਰਿਦਾ ਸੁਖਜੰਤ ਹੋਵੇ ।

ਛੋਟੀ ਭੈਣ—

ਮੈਨੂੰ ਦੇ ਮੇਹਣੇ ਆਪ ਬਣੇਂ ਚੰਗੀ
ਤੂੰ ਭੀ ਨਣਦ ਹੈਂ, ਨਹੀਂ ਹੈਂ ਮਾਉਂ ਉਸਦੀ ।
ਮੇਹਣੇ ਮੁਝ ਨੂੰ ਦੇਂ ਓ ਘਟਣ ਤੈਂ ਪੁਰ,
ਖੁੱਸਣ ਐਕੁਰਾਂ ਭੈਣ ਨਾ ਕੁੱਝ ਖੁਸਦੀ ।
ਭਾਬੀ ਨਾਲ ਜੋੜੇਂ ਕਰੇਂ ਵੈਰ ਭੈਣਾਂ,
ਅੰਬ ਵਢਕੇ ਅੱਕ ਤੇ ਤੂੰ ਤੁਸਦੀ ।
ਜਫੀ ਅੱਗ ਨੂੰ ਪਾਂਵਦੀ ਪਜਾਰ ਕਰਕੇ,
ਦਧ ਵੇਖ ਤਲੀਸਦੀ ਜਾਇੰ ਲੂਸਦੀ ।

ਬੁਰਾ ਮੰਗਿਆ ਮਾਪਿਆਂ ਜੀਉਂਦਿਆਂ ਦਾ,
ਸਰਵਣ ਧੀ ਅਨੋਖੜੀ ਤੂੰ ਜੰਮੀ ।
ਮੈਨੂੰ ਪੇਕਿਆਂ ਨਾਲ ਸੰਸਾਰ ਵੱਸੇ,
ਤੈਨੂੰ ਲੋੜ ਕੀ ? ਭਾਬੀ ਬਣਾ ਅੰਮੀ !
ਹੱਡ ਵੈਰ ਨਾ ਮੁੱਝ ਨੂੰ ਨਾਲ ਭਾਬੀ,
ਕੌੜੀ ਬਣੀ ਭਾਬੀ ਆਪਣੇ ਆਪ ਕੰਮੀ ।
ਤੁੰਮੇ ਤਈਂ ਤੂੰ ਖੰਡ ਦੀ ਪੁੱਠ ਦੇਵੇਂ,
ਫਿੱਟੇ ਦੁੱਧ ਦੀ ਦਹੀਂ ਨਾ ਕਦੇ ਜੰਮੀ ।

ਵੱਡੀ ਭੈਣ—

ਵੱਡੀ ਨਣਦੇ ਤੇਰੀ ਸੁਰਗਵਾਸ ਹੋਈ,
ਦਸ ਓਸ ਕੋਲੋਂ ਕਾਹਨੂੰ ਰੋਂਵਦੀ ਸੇਂ ।
ਭਾਣੇ ਓਸਦੇ ਤੁੰਮਾ ਕਿ ਦੁੱਧ ਫਿੱਟਾ,
ਏਹੋ ਕੁਝ ਕਿ ਹੋਰ ਕੁਝ ਹੋਂਵਦੀ ਸੈਂ ।
ਜਿਵੇਂ ਭਾਬੀ ਸੈਂ ਓਸ ਨਿਨਾਣ ਸੰਦੀ,
ਆਪ ਜਿਵੇਂ ਓਦੋਂ ਸੁਖ ਸੌਂਵਦੀ ਸੈਂ ।
ਤਿਵੇਂ ਮਮਝ ਹੁਣ ਆਪਣੀ ਥਾਉਂ ਭਾਬੀ,
ਉਹ ਹੁਣ ਹਈ ਓਹੋ ਜੋ ਤੂੰ ਹੋਂਵਦੀ ਸੇਂ ।

ਛੋਟੀ ਭੈਣ—

ਭੈਣਾਂ ਨਾਲ ਨਾ ਕਹਿਰ ਕਮਾ ਭੈਣੇ,
ਸਾਕ ਦੁੱਧ ਤੇ ਲਹੂ ਦੇ ਤੋੜ ਨਾਹੀਂ ।
ਭਾਬੀ ਵਾਰਕੇ ਤਲੀ ਹੋਂ ਗਲੀ ਮਾਰੀਂ,
ਭੈਣ ਸਕੀ ਦਾ ਮਾਪਿਆ ਮੋੜ ਨਾਹੀ ।
ਅੰ[illegible] ਵੱਢ ਕਾ ਅੱਕ ਨੂੰ ਵਾੜ ਦੇਈਂ,
ਭੈਣ ਮੋਤੀਆਂ ਬੋਹਰ ਨੇ ਜੋੜ ਨਾਹੀਂ ।
[illegible] ਮੁੜੇਂ ਨਾ ਮੂਰਖੀ ਹਠੋਂ ਮੈਂਭੀ,
ਵਿਗੜੀ ਭੈਣ ਦੀ ਰੱਖਦੀ ਲੋੜ ਨਾਹੀਂ ।

ਵੱਡੀ ਭੈਣ—

ਚਬੜ ਚਬੜ ਨਾ ਕਰੀਂ ਸੰਭਾਲ ਬੋਲੀ,
ਧੱਪੇ ਮਾਰ ਹੁਣ ਸਿਧਿਆਂ ਕਰੂੰਗੀ ਮੈਂ ।
ਛੋਟੀ ਭੈਣ ਤੂੰ ਮਾਰਨਾ ਹੱਕ ਮੇਰਾ,
ਵਾਂਗ ਤੱਕਲੇ ਸੇਧ ਹੁਣ ਲਵੂੰਗੀ ਮੈਂ ।
ਸਿੱਧਾ ਦੁੱਧ ਦੇ ਨਾਲ ਨਾ ਸੱਪ ਹੋਵੇ,
ਛੇੜ ਫਕ ਕੇ ਢਿੱਲਿਆਂ ਕਰੂੰਗੀ ਮੈਂ ।
ਵਿੰਗ ਵਿੱਲ੍ਹ ਦੇ ਨਾਲ ਜੇ ਨਾ ਨਿਕਲਣ,
ਤਾਉਂ ਅੱਗ ਦੇ ਨਾਲ ਕੱਢ ਲਵੂੰਗੀ ਮੈਂ ।

ਮੌਤ ਗਜਦੀ ਅਸਾਂ ਦੇ ਸਿਰੇ ਭੈਣਾਂ !
ਕਿਹੜੇ ਜੀਵਣੇ ਦਾ ਮਾਨ ਧਾਰਨੀ ਹੈਂ ?
ਜੋਬਨ ਤਾਈਂ ਬੁਢਾਪੜੇ ਨਿਗਲ ਲੈਣਾ,
ਕਿਹੜੇ ਦਿਨਾਂ ਤੇ ਹੈਂਕੜਾਂ ਸਾੜਨੀ ਹੈਂ ?
ਦੌਲਤ ਕਾਗ ਬਨੇਰੇ ਦਾ ਜਾਣ ਭੈਣੇ,
ਕਿਹੜੇ ਮਿਲਖ ਤੇ ਐਡ ਹੰਕਾਰਨੀ ਹੈਂ ?
ਭਰੀਆਂ ਬੰਨ੍ਹਦੀ ਹੈਂ ਕਿਹੜੀ ਗਲ ਉੱਤੇ,
ਕੇਹੜੇ ਤਾਣ ਤੇ ਐਡ ਫੂੰਕਾਰਨੀ ਹੈਂ ?

ਭੂੰਨੇ ਵਾਂਗ ਕਬਾਬ ਦੇ ਹਿਰਦਿਆਂ ਨੂੰ,
ਸੀਖ ਚਾੜ੍ਹਕੇ ਅਗਨ ਭਖਾਵਨੀ ਹੈਂ ।
ਮੋਏ ਮਾਸ ਨੂੰ ਭੁੰਨਦਾ ਜਗਤ ਸਾਰਾ,
ਜੀਉਂਦਾ ਮਾਸ ਤੂੰ ਭੁੰਨ ਦਿਖਾਵਨੀ ਹੈਂ ।
ਮੋਏ ਮਾਸ ਦੇ ਖਾਧਿਆਂ ਰੱਜ ਆਵੇ,
ਏਸ ਮਾਸ ਤੋਂ ਰੱਜ ਕੀ ਪਾਵਨੀਂ ਹੈਂ ?
ਹਿਰਦਾ ਰਬ ਦੇ ਰਹਿਣ ਦਾ ਮਹਿਲ ਭੈਣੇ,
ਓਸ ਮਹਲ ਨੂੰ ਅੱਗ ਲਗਾਵਨੀਂ ਹੈਂ ।

ਸੁਖ਼ ਦੱਸ ਖਾਂ ਵਰਤਸੀ ਕਿਵੇਂ ਤੈਂ ਪੁਰ,
ਸਿਰਜਣਹਾਰ ਦੇ ਮਹਿਲ ਨੂੰ ਤੋੜਨੀ ਹੈਂ ।
ਨਾਹਰੀ ਹੋਇਕੇ ਸਾਮ੍ਹਣਾ ਕਰੇਂ ਓਹਦਾ,
ਓਹਦੀ ਆਗਿਆ ਕੜਕ ਕੇ ਮੋੜਨੀਂ ਹੈਂ ।
ਬੇਰਾਂ ਡੁਲ੍ਹਿਆਂ ਦਾ ਗਿਆ ਅਜੇ ਕੁਝ ਨਾ,
ਸੰਭਲ ਜਾਹ੍ਹ ਜੇ ਭਲੇ ਨੂੰ ਲੋੜਨੀਂ ਹੈਂ ।
ਮਾਣਕ ਮਨਾਂ ਨੂੰ ਠਾਹੁਣਾ ਛੱਡ ਛੇਤੀ,
ਨਹੀਂ ਤਾਂ ਆਪਣੀ ਨਾਉਕਾ ਬੋੜਨੀਂ ਹੈਂ ।

ਛੋਟੀ ਭੈਣ—

ਭੈਣ ਵਡੀਏ ਅਦਬ ਦੀ ਥਾਉਂ ਮਾਏ !
ਮੇਰਾ ਭੁੰਨ ਕਲੇਜੜਾ ਘੱਤਿਆ ਈ ।
ਮਾਰ ਬੋਲੀਆਂ ਦਾਬਿਆਂ ਨਾਲ ਧੌਂਸਾਂ,
ਪੁੱਠੇ ਗੇੜ ਦਾ ਸੂਤ ਏ ਕੱਤਿਆ ਈ ।
ਮੌਤ ਰਬ ਦੀ ਸੁਰਤ ਕਰਾ ਮੈਨੂੰ,
ਮੇਰੀ ਖਿੱਚ ਲੀਤੀ ਸਾਰੀ ਸੱਤਿਆ ਈ ।
ਮੇਰੇ ਰਿਦੇ ਨੂੰ ਠਾਹਜਾ ਈ ਵਾਂਙ ਬੀਆਂ,
ਆਪੇ ਕਹੀ, ਏ ਕੀਤੀ ਤੂੰ ਹੱਤਿਆ ਈ ।

ਵੱਡੀ ਭੈਣ—

ਏ ਨਾ ਹੱਤਿਆ ਹਿਤ ਹੈ ਅੱਤ ਦਾ ਨੀਂ,
ਹਿਰਦੇ ਮਹਿਲਾਂ ਤੋਂ ਚੋਰਾਂ ਨੂੰ ਕੱਢਣਾ ਏਂ ।
ਸੋਟੇ ਡਾਂਗ ਤਲਵਾਰ ਦੇ ਨਾਲ ਦੁਸ਼ਟਾਂ,
ਜਿਵੇਂ ਔਣ ਕਾਬੂ ਮਾਰ ਵੱਢਣਾ ਏਂ ।
ਵਿੰਗੀ ਸੀਖ ਹੋਵੇ ਸਿੱਧੀ ਨਾਲ ਸੱਟਾਂ,
ਤਿਵੇਂ ਰਿਦੇ ਤੇਰੇ ਤਾਈਂ ਚੰਡਣਾਂ ਏਂ ।
ਅਜੇ ਸਮਝ ਤੇ ਲਗ ਜਾ ਕਹੇ ਮੇਰੇ
ਅੰਤ ਜਗਤ ਨੂੰ ਭੈਣ ਜੀ ਛਡਣਾ ਏਂ ।

ਛੋਟੀ ਭੈਣ—

ਹਾਰੀ ਹਾਰੀਆਂ, ਭੁੱਲੀਆਂ ਬਖਸ਼ ਭੈਣੇ,
ਜੋ ਕੁਝ ਕਹੇਂਗੀ ਕਰਾਂਗੀ ਕਹੇ ਤੇਰੇ ।
ਚੁਗਲੀ ਅਜ ਤੋਂ ਭਾਬੀ ਦੀ ਤਜਾਗ ਦਿਤੀ,
ਅੱਗੇ ਭਾਗ ਭਾਬੀ ਨਾਲ ਰਹੇ ਮੇਰੇ ।
ਪੇਕੇ ਆਉਣਾ ਕਰਾਂਗੀ ਘੱਟ ਭੈਣੇ,
ਕਰੜ ਕਰਾਂਗੀ ਪੱਥਰਾਂ ਜਿਹੇ ਜੇਰੇ ।
ਵਾਹ ਲੱਗਿਆਂ ਕਦੀ ਨਾ ਪੈਰ ਪਾਵਾਂ,
ਜੋਗੀ ਵਾਲੜੇ ਹੋਣਗੇ ਅਸਾਂ ਫੇਰੇ ।

ਕਰਕੇ ਭੈਣ ਨੂੰ ਬਹੁਤ ਪਿਆਰ ਸਜਾਣੀ,
ਉਠ ਪਿਤਾ ਦੇ ਕੋਲ ਫਿਰ ਜਾਂਵਦੀ ਏ ।
ਦਿਲੋਂ ਸੋਚਦੀ:—ਕਹਾਂ ਕੀ ਵਡਿਆਂ ਨੂੰ
ਸ਼ਰਮ ਅੱਤ ਦੀ ਰਿਦੇ ਨੂੰ ਆਂਵਦੀ ਏ ।
ਚੁਗਲੀ ਕਰਾਂ ਕੀ ਮਾਉਂ ਦੀ ਧੀ ਹੋਕੇ,
ਪਿਤਾ ਨਾਲ ਝਗੜਾਂ ? ਸੰਗ ਖਾਂਵਦੀ ਏ ।
ਰੱਬ ਸਦਾ ਕ੍ਰਿਪਾਲ ਤੂੰ ਮੱਤ ਦੇਵੀਂ,
ਮੇਰੀ ਹੋਸ਼ ਧੋਖਾ ਖਾਈ ਜਾਂਵਦੀ ਏ ।

ਲੈਂਦੀ ਤਾਰੀਆਂ ਵਿਚ ਵਿਚਾਰ ਐਕੁਰ,
ਪਹੁੰਚੀ ਜਾਇ, ਤੇ ਸੀਸ ਨਿਵਾਂਵਦੀ ਏ ।
ਅਗੋਂ ਪਿਤਾ ਨੇ ਚੱਕ ਕੇ ਸੀਸ ਲਾਇਆ ।
ਛਾਤੀ ਨਾਲ ਤੇ ਫਤਹ ਗਜਾਂਵਦੀ ਏ ।
ਸੁਣਕੇ ਫਤਹ ਪ੍ਰਸੰਨ ਹੋ ਪਜਾਰ ਦਿਤਾ,
ਕਹਿੰਦੇ ਧੀ ਸਾਡੀ ਕਿਥੋਂ ਆਂਵਦੀ ਏ ?
ਕੋਈ ਸੁਖ ਸਨੇਹੜਾ ਬਾਤ ਚੰਗੀ,
ਕੋਈ ਦੁਖ ਦੀ ਕਥਾ ਲਿਆਂਵਦੀ ਏ ?

ਹਥ ਜੋੜਕੇ ਆਖਦੀ:—ਪਿਤਾ ਪਜਾਰੇ !
ਮਾਣ ਬੱਚਿਆਂ ਦਾ ਤੁਸੀਂ ਸਦਾ ਜੀਵੋ ।
ਬੈਠ ਸਿਰੇ ਤੇ ਕੋਟ ਹੋ ਪਰਬ ਭਾਰਾ,
ਸਾਡਾ ਆਸਰਾ ਸਦਾ ਹੀ ਖੁਸ਼ੀ ਥੀਵੋ ।
ਜਿੱਕੁਰ ਅਸਾਂ ਤੇ ਮਿਹਰ ਦੀ ਕਰੀ ਬਰਖਾ,
ਅੰਮ੍ਰਿਤ ਸੁਖਾਂ ਦਾ ਸਦਾ ਹੀ ਤੁਸੀ ਜੀਂਵੋਂ ।
ਜਿੱਕੁਰ ਨਾਲ ਭਗਵੰਤ ਦੇ ਡੋਰ ਲਾਈ,
ਸਾਡਾ ਰਿਦਾ ਬੀ ਗੁਰਾਂ ਦੇ ਨਾਲ ਸੀਂਵੋ ।

ਪਜਾਰੇ ਪਿਤਾ ਜੀ ! ਜਦੋਂ ਤਕਲੀਫ ਪੈਂਦੀ,
ਸਭੇ ਓਟ ਵੰਨੇ ਉਠ ਨੱਸਦੇ ਹਨ ।
ਸ਼ਰਨ ਓਟ ਦੀ ਸਭੇ ਹੀ ਨਿਡਰ ਹੁੰਦੇ,
ਓਥੇ ਜਾਇ ਸਾਰੇ ਸੁੱਖੀ ਵੱਸਦੇ ਹਨ ।
ਤੀਕਰ ਬਾਲਕੇ ਓਟ ਲੈ ਮਾਪਿਆਂ ਦੀ,
ਲੋੜ ਪਈ ਤੇ ਦੁੱਖ ਆ ਦੱਸਦੇ ਹਨ ।
ਦਰ ਦੁੱਖ ਨੂੰ ਸੱਟਕੇ, ਸੁਖੀ ਕਰਦੇ,
ਸੁੱਖੀ ਵੇਖ ਕੇ ਸਦਾ ਵਿਗੱਸਦੇ ਹਨ ।

ਪਿਤਾ—

ਮੇਰੀ ਅਕਲ ਦਾ ਕੋਟ ਧਰਮੱਗ ਧੀਏ,
ਕੁਲ ਦੀ ਜੋੜ ਕੁਲਵੰਤੀਏ ਪਿਆਰੀਏ ਧੀ !
ਦੁਖ ਕਿਹਾ ਹੈ ਵਰਤਿਆ ਦੁਧ ਤਾਈਂ,
ਦਸ ਸਕੇਂ ਤਾਂ ਓਸ ਨਿਵਾਰੀਏ ਧੀ !
ਤੇਰੀ ਬੁੱਧਿ ਚੰਗੀ, ਵਰਤਣ ਸਾਫ ਸੋਹਣੀ,
ਤੇਰੀ ਅਕਲ ਤੋਂ ਅਕਲ ਨੂੰ ਵਾਰੀਏ ਧੀ !
ਔਕੜ ਬਣੀ ਕੀ ਤੁੱਧ ਨੂੰ ਤੁਧ ਪਾਸੋਂ,
ਹਲ ਨਹੀਂ ਹੋਈ ਗੁਰੂ ਸੁਆਰੀਏ ਧੀ !

ਧੀ—

ਮੇਰੇ ਪਿਤਾ ਸੁਮੇਰ ਤੋਂ ਬੜੇ ਭਾਰੇ,
ਬੁੱਧੀ ਵਿਚ ਸਮੁੰਦਰੋਂ ਬਹੁਤ ਡੂੰਘੇ ।
ਭਾਬੀ ਮਾਊਂ ਤੇ ਭੈਣ ਤੇ ਵੀਰ ਅੰਦਰ,
ਖੋਭ ਸਦਾ ਗੰਦੀ, ਜਿਕੁਰ ਕਾਉਂ ਠੂੰਘੇ ।
ਕੋਈ ਦਵੇ ਮਿਹਣੇ, ਕੋਈ ਸੜੇ ਅੰਦਰ,
ਕੋਈ ਚੁਪ ਧਾਰੀ ਸਦਾ ਪਿਆ ਊਂਘੇ ।
ਬਰਕਤ ਉਡਦੀ ਅੰਦਰੋਂ ਅਤੇ ਬਾਹਰੋਂ,
ਜੁਗਤ ਘਰਾਂ ਦੀ ਦਮੇ ਦੇ ਵਾਂਗ ਠੂੰਘੇ ।

ਪਿਤਾ—

ਸਾਨੂੰ ਖਬਰ ਨਾ ਬੱਚੀਏ ਬਹੁਤ ਰਹਿੰਦੀ,
ਏਨੀ ਬਾਤ ਤੇਰੀ ਮਾਊਂ ਆਖਦੀ ਏ ।
ਨੂੰਹ ਬੁਰੀ ਹੈ ਸਦਾ ਹੀ ਕਲ੍ਹਾਂ ਰਖੇ,
ਬਰ ਬਚਨ ਮੂੰਹੋਂ ਸਦਾ ਭਾਖਦੀ ਏ ।
ਜੇਕਰ ਮੱਤ ਦੀ ਓਸ ਨੂੰ ਗਲ ਕਹੀਏ,
ਮਿਹਣੇ ਵਾਂਙ ਹਿਰਦੇ ਉਹਦੇ ਗਾਖਦੀ ਏ !
ਗਿੱਲੇ ਕਾਠ ਦੇ ਵਾਂਗ ਹੈ ਸਦਾ ਧੁਖਦੀ,
ਪਾਸ ਬੈਠੇ ਨੂੰ ਨਾਲ ਧੁਆਂਖਦੀ ਏ ।

ਧੀ—

ਜੇ ਮੈਂ ਕਹਾਂ, ਹੈ ਮਾਊਂ ਨੇ ਝੂਠ ਕਹਿਆ,
ਏਸ ਜੀਭ ਨੂੰ ਕੱਟਕੇ ਸੁੱਟ ਪਾਵਾਂ ।
ਜੇ ਮੈਂ ਕਹਾਂ, ਇਹ ਸੱਚ ਹੈ ਮੱਚ ਸਾਰਾ,
ਅਪਣੇ ਆਪ ਤੋਂ ਆਪ ਮੈਂ ਸ਼ਰਮ ਖਾਵਾਂ ।
ਜੇ ਮੈਂ ਕਹਾਂ ਹੈ ਤੁਸਾਂ ਨੂੰ ਖਬਰ ਨਾਹੀਂ,
ਪਿਤਾ ਰੱਦਣੇ ਦਾ ਪਾਪ ਸੀਸ ਪਾਵਾਂ ।
ਜੇ ਮੈਂ ਕਹਾਂ ਮੈਂ ਸੱਚ ਨਿਤਾਰਦੀ ਹਾਂ,
ਹਉਮੈ ਰੋਗ ਮੈਂ ਆਪ ਨੂੰ ਆਪ ਲਾਵਾਂ ।

ਪਿਤਾ—

ਪੁਤਲੀ ਅਦਬ ਦੀ ਬੱਚੀਏ ਸੰਗ ਨਾਹੀਂ,
ਆਖਰ ਸਚ ਜੋ ਸਾਫ ਤੂੰ ਜਾਣਨੀ ਏਂ ।
ਤੇਰੀ ਨੀਤ ਹੈ ਸਾਫ ਉਪਕਾਰ ਵਾਲੀ,
ਤੇਰੀ ਬੁੱਧਿ ਭੀ ਸੋਚ ਨਿਤਾਰਨੀ ਏਂ ।
ਸੁੱਚ ਆਖਦੇ, ਕਹਿੰਦਿਆਂ ਸੰਗੀਏ ਨਾ,
ਵਿਗੜੀ ਸੱਚ ਨੇ ਸਦਾ ਸੁਆਰਨੀ ਏਂ ।
ਤੈਨੂੰ ਦੋਸ਼ ਨ ਮੂਲ ਹੈ ਕਿਸੇ ਗੱਲੇ,
ਮੇਰੇ ਕਹੇ ਨੂੰ ਤੂੰ ਪ੍ਰਤਿਪਾਰਨੀ ਏਂ ।

ਧੀ—

ਖਿਮਾ ਮੰਗਕੇ ਪਿਤਾ ਜੀ, ਆਗਿਆ ਮੈਂ
ਸੀਸ ਧਾਰਕੇ ਆਪਦੀ ਪਾਲਦੀ ਹਾਂ ।
ਜੋ ਕੁਝ ਜਾਣਦੀ ਸੱਚ ਹਾਂ ਅਰਜ਼ ਕਰਦੀ,
ਝੂਠ ਆਖ ਨ ਮੈਲ ਪਖਾਲਦੀ*[1] ਹਾਂ ।
ਪਰਦਾ ਭਾਬੀ ਨੂੰ ਆਪ ਤੋਂ ਚਾਲ ਭੈੜੀ,
ਏਸ ਬਾਤ ਦਾ ਦੁਖ ਜੀ ਜਾਲਦੀ ਹਾਂ ।
ਤੁਹਾਨੂੰ ਓਪਰੀ ਉਸਨੂੰ ਤੁਸੀਂ ਓਪ੍ਰੇ,
ਸਿੱਟੇ ਏਸਦੇ ਖੋਲ ਵਿਖਾਲਦੀ ਹਾਂ ।

ਭੈਣ ਛੋਟੀ ਨੂੰ ਭਾਬੀ ਨ ਲਗੇ ਚੰਗੀ,
ਕਿਸੇ ਗੱਲੇ ਵਿਰੋਧ ਜੋ ਉਠਿਆ ਏ ।
ਗੁੱਸੇ ਨਾਲ ਨਾ ਝੱਲਿਆ ਓਸ ਨੇ ਹੈ,
ਨਾਲ ਮਾਊਂ ਦਾ ਸੀਨਾ ਭੀ ਲੁੱਠਿਆ ਏ ।
ਧੀ ਮਾਊਂ ਨੂੰ ਨੂੰਹ ਤੋਂ ਸਦਾ ਪਿਆਰੀ,
ਗੋਂਦ ਗੁੰਦ ਦੋਹਾਂ ਵੀਰ ਨੂੰ ਮੁੱਠਿਆ ਏ ।
ਵੀਰ ਸਿਖੇ ਨੇ ਭਾਬੀ ਤੇ ਕਹਿਰ ਕੀਤਾ,
ਲੜ ਲਾਈ ਨੂੰ ਆਪ ਹੀ ਕੁੱਠਿਆ ਏ ।

ਮਾਂ ਭੈਣ ਵੀਰ ਜੋ ਕਹਿਣ ਤੁਹਾਨੂੰ,
ਤੁਸੀਂ ਓਸ ਨੂੰ ਹੀ ਨਿਰਾ ਜਾਣਦੇ ਹੋ ।
ਇਕ ਪਾਸੇ ਦੀ ਗਲ ਜੋ ਸੁਣੀ ਜੇਹੀ,
ਤੇਹੀ ਭਾਬੀ ਨੂੰ ਆਪ ਪਛਾਣਦੇ ਹੋ ।
ਦੂਜੇ ਪਾਸੇ ਦੀ ਗਲ ਨਾ ਪਹੁੰਚ ਸਕਦੀ,
ਛਾਣੇ ਹੋਏ ਨੂੰ ਤੁਸੀਂ ਭੀ ਛਾਣਦੇ ਹੋ ।
ਦੇਸ ਚਾਲ ਨੇ ਤੁਸਾਂ ਮਜਬੂਰ ਕੀਤਾ,
ਇਕ ਪਾਸੇ ਦੀ ਤੁਸੀਂ ਭੀ ਠਾਣਦੇ ਹੋ ।
ਤੁਹਾਡੀ ਦਸ਼ਾ ਹੈ ਪਿਤਾ ਜੀ ਬਹੁਤ ਬਿਖੜੀ,
ਜੈਸੀ ਓਸ ਹਾਕਮ ਸੰਦੀ ਹੋਂਵਦੀ ਏ ।
ਜਿਸ ਦੇ ਪਾਸ ਮੁੱਦਈ ਤਾਂ ਹਾਲ ਦੱਸੇ,
ਮੁਦਾਅਲੈ ਦੀ ਖਬਰ ਨਾ ਹੋਂਵਦੀ ਏ ।
ਸੁਣ ਕੇ ਹਾਲ ਹਵਾਲ ਇਕ ਪੱਖ ਦੇ ਨੂੰ,
ਸੂਰਤ ਸੱਚ ਕਰਦੀ ਸੱਚ ਖੋਂਵਦੀ ਏ ।
ਪਤਾ ਸੱਚ ਤੇ ਝੂਠ ਦਾ ਲੱਗੇ ਨਾਹੀਂ,
ਕੰਡੀ ਵਟਿਆਂ ਨਾਲ ਹੀ ਜੋਂਵਦੀ ਏ ।

---

1*ਮੈਲ ਧੋਂਦੀ ਹੈ ।

ਜੇਕਰ ਦੂਜੇ ਬੀ ਪਾਸੇ ਦੇ ਹਾਲ ਸਾਰੇ,
ਹਾਕਮ ਸੁਣੇਂ ਤਾਂ ਕਰੇ ਨਿਤਾਰ ਸੱਚਾ ।
ਇਕ ਪਾਸੇ ਦੀ ਸੁਣੇ ਤੇ ਦਏ ਡਿਗਰੀ,
ਜੋ ਕੁਝ ਕਰੇ ਸੋ ਸਦਾ ਹੀ ਹੋਊ ਕੱਚਾ ।
ਤਿਵੇਂ ਸਹੁਰੇ ਦੀ ਦਸ਼ਾ ਦੁਭੀਤ ਫਸਦੀ,
ਦਿਲ ਓਸਦਾ ਸਦਾ ਹੀ ਰਹੇ ਸੱਚਾ ।
ਏਸ ਹਾਲ ਤੇ ਸੱਸ ਨਿਨਾਣ ਵਾਲਾ,
ਪਾਸਾ ਪਿਤਾ ਜੀ ਅਕਸਰਾਂ ਰਹੇ ਉੱਚਾ ।

ਕਿਰਲੀ ਸੱਪ ਪਕੜੇ ਜੀਕੂੰ ਫਸੇ ਦੁਬਿਧਾ,
ਦੁਬਿਧਾ ਓਸ ਦੇ ਸਹੁਰੇ ਨੂੰ ਘੇਰਦੀਏ ।
ਵਹੁਟੀ ਓਸ ਨੂੰ ਆਪਣੇ ਦਏ ਮੰਤਰ,
ਸਦਾ ਨੂੰਹ ਦੇ ਉਲਟ ਹੀ ਫੇਰਦੀ ਏ ।
ਨਾਲ ਰਲੇ ਨਿਨਾਣ ਤੇ ਕਰੇ ਓਹੋ,
ਵਲ ਮਾਉਂ ਦੇ ਪਿਤਾ ਨੂੰ ਪ੍ਰੇਰਦੀ ਏ ।
ਨੂੰਹ ਚੁੱਪ ਤੇ ਸੁੰਨ ਦਾ ਹੋਇ ਵੱਟਾ,
ਘੁੰਡ ਵਿਚ ਹੈਰਾਨ ਹੋ ਹੇਰਦੀ ਏ ।

ਪਾਸ ਬੈਠੀ ਦੇ ਝੂਠ ਬੁਲੀਂਵਦੀ ਹੈ,
ਕਾਤੀ ਰਿਦੇ ਓਦੇ ਫਿਰਦੀ ਜਾਂਵਦੀ ਹੈ ।
ਐਪਰ ਬਿਰਕ ਨਾ ਮੂੰਹ ਥੀਂ ਸਕੇ ਮੂਲੋਂ,
ਘੁਟ ਜ਼ਹਿਰ ਦੇ ਘੁਟ ਲੰਘਾਵਦੀ ਹੈ ।
ਗੁੰਗੀ ਜੀਭ ਦੇ ਹੁੰਦਿਆਂ ਹੋਂਵਣੀ ਹੈ,
ਭੋਜਨ ਅੱਗ ਦਾ ਤਤੜੀ ਖਾਂਵਦੀ ਹੈ ।
ਸਹਿੰਦੀ ਜ਼ੁਲਮ ਅਨਰਥ ਹੈ ਸਹੁਰਿਆਂ ਦੇ,
ਦੇਸ਼ ਚਾਲ ਪਿਛੇ ਦੁਖ ਪਾਂਵਦੀ ਹੈ ।

ਪਿਤਾ—

ਇਨ੍ਹਾਂ ਗਲਾਂ ਨੂੰ ਬੱਚੀਏ ਜਾਣਦਾ ਹਾਂ,
ਅਪਣੀ ਦਸ਼ਾ ਨੂੰ ਆਪ ਪਛਾਣਦਾ ਹਾਂ ।
ਮੇਰਾ ਮਾਮਲਾ ਸੁਹਲ ਹੈ ਨਾਲ ਨੂੰਹ ਦੇ,
ਬੇਬਸੀ ਮੈਂ ਨੋਂਹ ਦੀ ਜਾਣਦਾ ਹਾਂ ।
ਏਸ ਵਾਸਤੇ ਸਦਾ ਮੈਂ ਦੂਰ ਰਹਿੰਦਾ,
ਚੁਪ ਰਹਿਣ ਦੀ ਸਦਾ ਹੀ ਠਾਣਦਾ ਹਾਂ ।
ਤੇਰੀ ਮਾਉਂ ਤੇ ਭੈਣ ਦੀ ਸੁਣੀ ਸਾਰੀ,
ਚੁਪ ਵੱਟਦਾ ਪੁੱਝ ਨਾ ਛਾਣਦਾ ਹਾਂ ।

ਧੀ—

ਤੁਸੀਂ ਆਖਿਆ ਪਿਤਾ ਹੈ ਸੱਚ ਪਜਾਰੇ !
ਤੁਹਾਡੀ ਦਸ਼ਾ ਨਾਜ਼ਕ ਤੁਹਾਥੋਂ ਨਹੀਂ ਗੁੱਝੀ ।
ਤੁਹਾਨੂੰ ਚੁਪ ਦੇ ਬਿਨਾਂ ਨਾ ਰਾਹ ਕੋਈ,
ਮੇਰੇ ਤਈਂ ਬੀ ਹੋਰ ਕੁਝ ਨਾ ਸੁੱਝੀ ।
ਐਪਰ ਚੁਪ ਦੀ ਸੱਟ ਬੀ ਸਹੇ ਭਾਬੀ,
ਤੁਹਾਡੀ ਚੁਪ ਹੈ ਪੰਛੀਆਂ ਜਿਵੇਂ ਕੁਜੀ ।
ਦੂਜੀ ਗਲ ਹੈ ਨਿਤ ਦੀ ਸਿਖ ਮਾੜੀ,
ਸਿਖ ਸੁਣਦਿਆਂ ਹੱਠ ਦੀ ਨਹੀਂ ਪੁੱਜੀ ।

ਪਿਤਾ—

ਤੇਰੇ ਕਹੇ ਦੇ ਵਿਚ ਹੈ ਮੱਤ ਚੰਗੀ,
ਦਸ ਬਚੀਏ ਸਾਹੁਰਾ ਕਰੇ ਕੀਕੁਰ ?
ਕੁਝ ਸੋਚਿਆ ਰਾਹ ਤਾਂ ਦੱਸ ਮੈਨੂੰ,
ਪਾਪ ਕਰਨ ਤੋਂ ਬਚਾਂ ਮੈਂ ਦੱਸ ਜੀਕੁਰ ?
ਸਿਆਣੀ ਧੀ ਹੈਂ ਮੂਠ ਨੂੰ ਮੋਲਣੀ ਹੈ,
ਗੱਲ ਦਸ ਜੋ ਨਿਭੇ ਹੈ ਅੰਤ ਤੀਕਰ ।
ਨਜਾਓਂ ਪ੍ਰੇਮ ਦਾ ਸਦਾ ਵਰਤਾਉ ਹੋਵੇ,
ਝੂਠਾ ਕਿਸੇ ਦੇ ਸਿਰ ਨਾ ਭਜੇ ਠੀਕਰ ।

ਧੀ—

ਪਿਆਰੇ ਪਿਤਾ ਜੀ ਆਪ ਸਿਆਨੜੇ ਹੋ,
ਕੋਟ ਅਕਲ ਦਾ ਦੂਰ ਦੀ ਜਾਣਦੇ ਹੋ ।
ਤੁਸਾਂ ਵਿਦਜਾ ਬਹੁਤ ਹੈ ਪੜ੍ਹੀ ਪਜਾਰੇ,
ਤਸੀਂ ਸਮੇਂ ਦੀ ਨਾੜ ਪਛਾਣਦੇ ਹੋ ।
ਫਿਰੇ ਦੇਸ਼ ਤੇ ਸੰਗਤਾਂ ਵੇਖੀਆਂ ਨੇ,
ਸੋਨਾ ਕਢ ਲੈਂਦੇ ਰੇਤ ਛਾਣਦੇ ਹੋ ।
ਤੁਸੀਂ ਇਲਮ ਤੇ ਅਮਲ ਨੂੰ ਧਾਰਦੇ ਹੋ,
ਧਰਮ ਨਾਮ ਦੀ ਮੌਜ ਨੂੰ ਮਾਣਦੇ ਹੋ ।

ਮੈਂ ਹਾਂ ਵਿਦਿਆ ਹੀਨ ਤੇ ਘਰੇ ਬੈਠੀ,
ਮੈਨੂੰ ਖ਼ਬਰ ਨਾ ਆਰ ਤੇ ਪਾਰਦੀ ਏ ।
ਕਿਹੜੀ ਅਕਲ ਤੇ ਤੁਸਾਂ ਨੂੰ ਰਾਹ ਦਸਾਂ,
ਇਹ ਗਲ ਵੀ ਵੱਡੀ ਹੰਕਾਰ ਦੀ ਏ ।
ਤੁਸੀਂ ਪਿਤਾ ਹੋ ਧੀ ਨੂੰ ਮੱਤ ਦੇਵੋ,
ਧੀ ਏਤਨੀ ਅਰਜ ਗੁਜ਼ਾਰਦੀ ਏ ।
ਘਰ ਸਾਡੜੇ ਈਰਖਾਂ ਪੈਰ ਪਾਇਆ,
ਹੈ ਏ ਡੈਣ ਜੋ ਦੇਸ਼ ਨਿਘਾਰਦੀ ਏ ।

ਪਿਤਾ—

ਪਿਆਰੀ ਪੁਤ੍ਰੀ ਅਦਬ ਦਾ ਰੂਪ ਧੀਏ !
ਤੇਰੀ ਅਕਲ ਹੈ ਪਾਰ ਦੁਸਾਰ ਦੇਖੇ ।
ਭਾਵੇਂ ਅਕਲ ਦਾ ਕੋਟ ਉਲਾਦ ਹੋਵੇ,
ਛੋਟੇ ਹੋਣ ਸਦਾ ਜਾਏ ਪਿਤਾ ਲੇਖੇ ।
ਕਦਰ ਨੇਕ ਉਲਾਦ ਦੀ ਕਰਨ ਮਾਪੇ,
ਧ੍ਰੂ ਰਾਜ ਨੂੰ ਜਿਕਰਾਂ ਪਿਤਾ ਵੇਖੇ ।
ਪੁਤਲੀ ਅੱਖ ਦੀ ਚੀਜ਼ ਨਿਕੀ ਜਿਹੀ,
ਐਪਰ ਜਗਤ ਦੇ ਖੰਡ ਬ੍ਰਹਿਮੰਡ ਦੇਖੇ

ਤਿਵੇਂ ਨਿਕੀਏ ਉਮਰ ਤੇ ਸਾਕ ਅੰਦਰ,
ਵਿਚ ਅਕਲ ਦੇ ਵਡੀਏ ਪਿਆਰ ਏ ਨੀ !
ਦਸ ਖੋਲਕੇ ਕੋਈ ਤਦਬੀਰ ਚੰਗੀ,
ਸੱਚ ਝੂਠ ਨੂੰ ਚਾ ਨਿਤਾਰੀਏ ਨੀ !
ਭੈਣ ਈਰਖਾ ਅੰਗਣੇ ਆ ਖੇਡੀ,
ਨਾਲ ਸੋਟੀਆਂ ਓਸ ਨੂੰ ਮਾਰੀਏ ਨੀ ।
ਸ਼ੀਰ ਸ਼ਕਰ ਦੇ ਵਾਂਙ ਪਰਵਾਰ ਹੋਵੇ,
ਵੈਰ ਭਾਵ ਨੂੰ ਕੱਢ ਵਿਡਾਰੀਏ ਨੀ ।

ਧੀ—

ਤੁਸੀਂ ਆਪ ਹੋ ਜਾਣਦੇ ਪਿਤਾ ਪਜਾਰੇ,
ਸਾਰੀ ਗਲ ਨੂੰ ਜਾਣਦੇ ਭਾਂਤਿ ਚੰਗੀ ।

ਭਾਬੀ ਪੜ੍ਹੀ ਨਾ ਗੁੜ੍ਹੀ ਨਾ ਕੁਝ ਡਿੱਠਾ,
ਸਹੁਰੇ ਰੁਖ ਦੇ ਨਾਲ ਹੈ ਗਈ ਟੰਗੀ ।
ਕਿਸੇ ਨਾਲ ਪਿਆਰ ਨਾ ਮੱਤ ਦਿੱਤੀ,
ਕਿਸੇ ਓਸ ਦੀ ਅਕਲ ਹੈ ਨਹੀਂ ਰੰਗੀ ।
ਦੇ ਦੇ ਚੁੰਣਣੀ ਮਾਰ ਕੇ ਬੋਲੀਆਂ ਤੇ,
ਰੱਖੀ ਸਦਾ ਹੈ ਓਸ ਦੇ ਨਾਲ ਤੰਗੀ ।

ਮੈਂ ਨਾ ਆਖਦੀ ਦੋਸ਼ ਤੋਂ ਰਹਿਤ ਭਾਬੀ,
ਸਚੀ ਸਾਰਿਓਂ ਪਾਸਿਓਂ ਜਿਵੇਂ ਕੁੰਗੂ ।
ਨਾ ਮੈਂ ਆਖਦੀ ਮਾਊਂ ਤੇ ਭੈਣ ਝੂਠੇ,
ਪੀਲੇ ਕਿੱਕਰਾਂ ਦੇ ਜਿਵੇਂ ਹੋਣ ਲੁੰਗੂ ।
ਕੇਵਲ ਇਕ ਬੇਸਮਝੀ ਨੇ ਪਾੜ ਪਾਇਆ,
ਜਿਵੇਂ ਕਰੇ ਹੈਰਾਨ ਹੈ ਵਾਕ ਗੁੰਗੂ ।
ਕਰੋ ਕਿਵੇਂ ਹੀ ਦੂਰ ਬੇਸਮਝੀਆਂ ਨੂੰ,
ਜਿਨ੍ਹੇ ਸਾਰਿਆਂ ਚਾੜਿਆ ਬੁਰਾ ਚੁੰਗੂ ।

ਪਿਤਾ—

ਕੀ ਹੈ ਰੂਪ ਬੇਸਮਝੀ ਦਾ ਦੱਸ ਧੀਏ,
ਜਿਸ ਨੂੰ ਮਾਰੀਏ ਤੇ ਸਾਡੇ ਘਰੋਂ ਨੱਸੇ ।
ਤੇਰੀ ਸੋਚ ਹੈ ਸੋਚਦੀ ਬਹੁਤ ਚੰਗੀ,
ਵੈਰ ਭਾਵ ਨਾ ਕਿਸੇ ਦੇ ਰਿਦੇ ਵੱਸੇ ।
ਸਾਰੇ ਹਿਰਦਿਆਂ ਸਮਝ ਹੈ ਉਲਟ ਹੋਈ,
ਓਹੋ ਪੁੱਠੜੇ ਪਾਸੜੇ ਨਿੱਤ ਦੱਸੇ ।
ਜਿਵੇਂ ਸਿਧਿਓਂ ਸ਼ੀਸ਼ਿਓਂ ਮੂੰਹ ਦਿੱਸੇ,
ਪੁਠੇ ਵੇਖਿਆਂ ਨਜ਼ਰ ਨਾ ਪਏ ਭੱਸੇ ।

ਧੀ—

ਮਾਂ ਨੇ ਜਾਣਿਆ ਨੂੰਹ ਹੈ ਸਤੀ ਸੀਤਾ,
ਅਕਲ ਕੋਟ ਹੈ ਬੜਾ ਚਿਤੌੜ ਦਾ ਓ ।
ਭੈਣ ਜਾਣਿਆਂ ਕਲਪ ਹੈ ਬ੍ਰਿਛ ਢੱਠਾ
ਸਖੀਆਂ ਜਾਣਿਆਂ ਰੁੱਖ ਪਤੋੜ ਦਾ ਓ ।
ਵੀਰ ਜਾਣਿਆਂ ਲੱਛਮੀ ਹੇਠ ਆਈ,
ਫੁਲ ਖਿੜ ਪਿਆ ਪਰਬਤੀ ਕੌੜ ਦਾ ਓ ।
ਨੂੰਹ ਨਹੀਂ ਜਾਤੀ ਕੁੜੀ ਸਾਊਆਂ ਦੀ,
ਸਭਨਾਂ ਪਿੰਡ ਜਾਤਾ ਹਾਥੀ ਪੌੜ ਦਾ ਓ ।

ਰਖੀ ਸਾਰਿਆਂ ਵਧ ਉਮੇਦ ਉਸ ਤੋਂ
ਉਸ ਦੇ ਕਦਰ ਦੀ ਕਿਸੇ ਨਾਂ ਟੋਲ ਕੀਤੀ ।
ਲੱਕੜ ਚੰਦਨੇ ਦੀ ਉੱਗੜ ਦੁੱਗੜੀ ਓ,
ਕਿਸੇ ਚਾੜ ਖਰਾਦ ਨਾ ਡੋਲ ਲੀਤੀ ।
ਸਗੋਂ ਰਗੜਕੇ ਚਿਥੜਕੇ ਨਾਸ ਕੀਤੀ,
ਕਿਸੇ ਜਾਚਕੇ ਮੁਲ ਨਾ ਤੋਲ ਕੀਤੀ ।
ਗੁੱਥੀ ਬੰਦ ਨੂੰ-ਜਾਣਕੇ ਹੀਰਿਆਂ ਦੀ,
ਕਿਸੇ ਨਹੀਂ ਜਾਚੀ ਖੋਜ ਫੋਲ ਕੀਤੀ ।

ਪਿਤਾ—

ਸੱਚ ਆਖਿਆ ਬੱਚੀਏ ਪਜਾਰੀਏ ਨੀਂ,
ਅਸਾਂ ਕਦਰ ਤੋਂ ਵਧ ਉਮੇਦ ਕੀਤੀ ।

ਵਿਤ ਨੂੰਹ ਦਾ ਕਿਸੇ ਪਛਾਣਿਆ ਨਾ,
ਉਸ ਦੀ ਵਿਦਿਆਂ ਦੀ ਨਹੀਂ ਸਾਰ ਲੀਤੀ !
ਸਿਖਜਾ ਦੇਣ ਦਾ ਨਹੀਂ ਉਪਾ ਕੀਤਾ,
ਸਗੋਂ ਖੌਫ ਦੇ ਨਾਲ ਉਹ ਰਹੀ ਪੀਤੀ ।
ਪੇਕੇ ਖੇਡਦੀ ਮੱਲਦੀ ਰਹੀ ਹੈ ਸੀ,
ਏਥੇ ਦਾਬਿਆਂ ਮਿਹਣਿਆਂ ਵਿਚ ਬੀਤੀ ।

ਐਪਰ ਧੀਏ ਪਿਆਰੀਏ ਦਸ ਕੋਈ,
ਡੌਲ ਸੋਹਣੀ ਕੰਮ ਸੁਆਰਨੇ ਦੀ ।
ਸੋਟਾ ਜਾਏ ਨ ਹੱਥ ਦਾ ਟੁੱਟ ਜਿੱਕੁਰ,
ਫੇਰ ਡੌਲ ਹੋਵੇ ਸਪ ਮਾਰਨੇ ਦੀ ।
ਕਿਸੇ ਤਾਈਂ ਨਾ ਰੰਜ ਤੇ ਗਿਲਾ ਹੋਵੇ,
ਫੇਰ ਵਿਧੀ ਹੋਵੇ ਕਾਜ ਸਾਰਨੇ ਦੀ ।
ਨੂੰਹ ਸੱਸ ਨਿਨਾਣ ਤੇ ਪਤੀ ਤਾਂਈਂ,
ਪਏ ਝੱਲਣੀ ਸ਼ਰਮ ਨਾ ਹਾਰਣੇ ਦੀ ।

ਧੀ—

ਹਾਥੀ ਚੜ੍ਹੇ ਸੁਮੇਰ ਨੂੰ ਕਹੇ ਕੋਈ,
'ਤੇਰੀ ਕਰਾਂ ਬਰਾਬਰੀ', ਬਣੇ ਕੀਕੁਰ ?
ਉਚੀ ਕਰੇ ਮਤਾਬੀ ਤੇ ਕਹੇ "ਸੂਰਜ",
ਸੂਰਜ ਓਸ ਨੂੰ ਕੋਈ ਹੈ ਗਣੇ ਕੀਕੁਰ ?
ਚੀਲ ਲਏ ਉਡਾਰੀਆਂ ਗੱਗਨ ਕੱਛੇ,
ਕਈ ਚੰਨ ਤਾਰਾ ਓਨ੍ਹੂੰ ਭਣੇ ਕੀਕੁਰ !
ਜਾਏ ਮਾਪਿਆ ਸਾਹਮਣੇ ਹੋਣ ਨੀਵੇਂ,
ਬੱਦਲ ਸਾਹਮਣੇ ਹੋਂਵਦੇ ਕਣੇ ਜੀਕੁਰ !

ਰੁਖ ਬੋਹੜ ਦੇ ਬਾਲ ਨਾ ਪਟ ਹੰਘਣ,
ਵਗਦੀ ਨਦੀ ਨਾ ਟੂੰਡਿਆਂ ਬੰਨ੍ਹਣੀਏ ।
ਸੁਭਾ ਸੰਦੜਾ ਕਠਨ ਹੈ ਅੱਤਿ ਪਰਬਤ,
ਚਹੇ ਸੁਰੰਗ ਨਾ ਏਸ ਤੋਂ ਖੰਨਣੀਏ ।
ਜਿਸਦੀ ਆਪਣੀ ਭੱਜਨਾ ਗਈ ਆਦਤ,
ਓਨ੍ਹ ਦੂਸਰੇ ਦੀ ਕਿਵੇਂ ਭੰਨਣੀਏ ।
ਮੇਰਾ ਆਖਿਆ ਆਪ ਮੈਂ ਮੰਨਦੀ ਨਾਂ,
ਕਿਸੇ ਹੋਰ ਮੇਰੀ ਕਾਹਨੂੰ ਮੰਨਣੀ ਏ ।

ਆਪ ਵੱਡੇ ਹੋ ਪਿਤਾ ਜੀ ਸਭਸ ਕੋਲੋਂ,
ਬੁਧੀ ਆਪ ਦੀ ਉਜਲੀ ਸੋਹਣੀ ਏ ।
ਆਪੇ ਸਭ ਨੂੰ ਆਪ ਸੁਆਰ ਸੱਕੋ,
ਦੁਰਮਤ ਸਭ ਦੀ ਆਪ ਨੇ ਖੋਹਿਣੀ ਏ ।
ਫੁੱਟ ਡੈਣ ਹੈ ਆਣਕੇ ਵੜੀ ਵਿਹੜੇ,
ਮੁੰਡੀ ਪਕੜ ਕੇ ਆਪ ਨੇ ਕੋਹਿਣੀ ਏ ।
ਆਪ ਕਹੋਗੇ ਕਰੇਗਾ ਅਸਰ ਸਾਰੇ,
ਹੋਰ ਕਿਸੇ ਦੀ ਗਲ ਨਾ ਸੋਹਿਣੀ ਏ ।

ਪਿਤਾ—

ਅਦਬ ਵਾਲੀਏ ਪਜਾਰ ਸੁਆਰੀਏ ਨੀ !
ਤੇਰੀ ਸਮਝ ਸੁਲੱਖਣੀ ਬੜੀ ਧੀਏ !

ਗੁੰਝਲ ਖੋਲ੍ਹੀਏ ਅਕਲ ਦੇ ਨਾਲ ਸਾਰੀ,
ਸਮਝ ਉਲਟ ਕਾਰਨ ਜੇਹੜੀ ਅੜੀ ਧੀਏ !
ਤੂੰ ਬੀ ਸਾਰਿਆਂ ਨਾਲ ਵਿਚਾਰ ਕੀਤੀ,
ਮਿੱਠੇ ਵਾਕਾਂ ਦੀ ਬੰਨ੍ਹ ਕੇ ਲੜੀ ਧੀਏ !
ਹੁਣ ਕੀ ਹੋਰ ਉਪਾਉ ਹੈ ਕਰਨ ਵਾਲਾ,
ਵਿਦਜਾ ਪਜਾਰ ਦੀ ਤੂੰ ਹੈ ਪੜ੍ਹੀ ਧੀਏ ?

ਧੀ–

ਹਥ ਬੰਨ੍ਹ ਕੇ ਅਰਜ ਗੁਜ਼ਾਰਦੀ ਹਾਂ,
ਮਾਉਂ ਭੈਣ ਅਗੇ ਜਦੋਂ ਬਿਨੈ ਕੀਤੀ।
ਓਨ੍ਹਾਂ ਰਖਕੇ ਮਾਨ ਸਤਿਕਾਰ ਮੇਰਾ,
ਜੋ ਕੁਝ ਕਿਹਾ ਸੀ ਬੇਨਤੀ ਮੰਨ ਲੀਤੀ।
ਭਾਬੀ ਮੰਨਿਆਂ ਓਸ ਨੂੰ ਕਿਹਾ ਜੋ ਕੁਝ,
ਕੌੜੀ ਸਿਖਜਾ ਦਾਰੂ ਦੇ ਵਾਂਙ ਪੀਤੀ।
ਬਾਕੀ ਵੀਰ ਨੂੰ ਆਪ ਸੁਮੱਤ ਬਖਸ਼ੋ,
ਗੁੱਸਾ ਖਾਉ ਜੇ ਬੇਨਤੀ ਮੈਂ ਕੀਤੀ।

ਪਿਤਾ–

ਧੀਏ ਪਜਾਰੀਏ ਅਕਲ ਦੀ ਸੋਚ ਸੋਚੀਂ,
ਅਟਕੋਂ ਵਧ ਲੰਮੇਰੜੀ ਬੁੱਧੀ ਤੇਰੀ।
ਜੇ ਮੈਂ ਪੁਤ ਨੂੰ ਕੁਝ ਬੀ ਮੱਤ ਦੇਵਾਂ,
ਅਗੋਂ ਮੰਨਿਆਂ ਜੇ ਨਾ ਮੱਤ ਮੇਰੀ।
ਮੇਰਾ ਦਬਦਬਾ ਅਦਬ ਦਾ ਜਬ੍ਹਾ ਸਾਰਾ,
ਰਹੂ ਰਤੀ ਨਾ ਹੋਇਗਾ ਸਭ ਫੇਰੀ।
ਤੇਰੀ ਗਲ ਪਰ ਆਸ ਹੈ ਮੰਨ ਲਊ,
ਚਾਲੀ–ਹੁੰਦੀ ਹੈ ਤੈਂਡੜੀ ਗਲ–ਸੇਰੀ।
ਜੇਕਰ ਮੰਨਿ ਨਾਂ, ਹੋਊ ਨਰਾਜ਼, ਤਾਂ ਬੀ,
ਹੇਠੀ ਕੁਝ ਨ ਹੋਇਗੀ ਤੁਧ ਕੇਰੀ।

ਤੁਸੀਂ ਭੈਣ ਭਰਾ ਰਲ ਬੈਠਣੇ ਹੋ,
ਆਪੋ ਵਿਚ ਇਕ ਜੇਡੜੇ ਫਰਕ ਨਾਹੀਂ।
ਛੋਟੇ ਹੁੰਦਿਆਂ ਲੜੇ ਤੇ ਮੰਨ ਪੈਂਦੇ,
ਵਿਗੜੀ ਸੌਰਦੀ ਰੜਕਦੀ ਕਰਕ ਨਾਹੀਂ।
ਹੁਣ ਬੀ ਵਿਗੜ ਜੇ ਜਾਇ ਤਾਂ ਸੌਰ ਸਕੂ,
ਪਤਲੀ ਪੱਤਿ ਤੁਹਾਡੜੀ ਵਰਕ ਨਾਹੀਂ।
ਵਡਾ ਦੋਹਾਂ ਤੋਂ ਮੈਂ ਸੁਆਰ ਸਕੂੰ,
ਸੋ ਤੂੰ ਏਸ ਗੱਲੇ ਬੱਚੀ ਸਰਕ ਨਾਹੀਂ।

ਧੀ–

ਸਤਿ ਬਚਨ ਹੈ ਪਿਤਾ ਜੀ ਤੁਸਾਂ ਕਿਹਾ,
ਇਹੋ ਕੁਝ ਮੈਂ ਜਾਇ ਕਮਾਂਵਦੀ ਹਾਂ।
ਜੋ ਕੁਝ ਹੁਕਮ ਹੈ ਕਰਾਂਗੀ ਉਵੇਂ ਜਾਕੇ,
ਦਇਆ ਆਪ ਦੀ ਨਾਲ ਮੰਗਾਂਵਦੀ ਹਾਂ।
ਆਪ ਦਿਓ ਅਸੀਸ ਤੇ ਨਾਲ ਬਰਕਤ,
ਫੇਰ ਕਾਜ ਸੁਆਰਕੇ ਆਂਵਦੀ ਹਾਂ।
ਰਾਗੀ ਬਿਨਾਂ ਅਵਾਜ਼ ਕੀ ਕਰੇ ਕਾਰਜ,
ਆਪ ਬਰਕਤੀ ਬਰਕਤੀ ਜਾਂਵਦੀ ਹਾਂ।

ਲੈ ਲਈ ਅਸੀਸ ਤੇ ਤੁਰੀ ਬੀਬੀ,
ਵੀਰ ਆਪਣੇ ਦੇ ਪਾਸ ਜਾਂਵਦੀ ਹੈ।
ਵੀਰ ਦੇਖਕੇ ਉੱਠਕੇ ਦੇਇ ਆਦਰ,
ਭੈਣ ਪ੍ਰੇਮ ਦੀ ਫਤਹਿ ਗਜਾਂਵਦੀ ਹੈ।
ਨਾਲ ਪਜਾਰ ਦੇ ਛੇੜਦੀ ਗਲ ਬਾਤਾਂ,
ਸੁਖ ਸਾਂਦ ਅਨੰਦ ਪੁਛਾਂਵਦੀ ਹੈ।
ਹੋਰ ਮਾਮਲੇ ਘਰਾਂ ਦੇ ਵੀਰ ਤਾਈਂ,
ਗਲ ਅਸਲ ਤੇ ਫੇਰ ਲਿਆਉਂਦੀ ਹੈ।

ਭੈਣ–

ਹੁਣ ਵੀਰ ਜੀ ਸੋਚ ਦੀ ਗਲ ਭਾਰੀ,
ਸਾਨੂੰ ਪਈ ਹੈ ਸੋਚਣੀ ਐਸ ਵੇਲੇ।
ਤੁਸਾਂ ਸਮਝਿਆ ਬੁਰੀ ਹੈ ਨਾਰ ਅਪਣੀ,
ਪੱਥਰ ਚੁੱਪ ਦੇ ਓਸਦੇ ਸਿਰੇ ਠੇਲੇ।
ਸ਼ੁਕਰ ਗੁਰੂ ਦਾ ਫੇਰ ਹੈ ਵੀਰ ਪਜਾਰੇ,
ਪਾਪੜ ਤੁਸਾਂ ਹਨ ਜ਼ੁਲਮ ਦੇ ਨਹੀਂ ਵੇਲੇ।
ਐਪਰ ਚੁੱਪ ਬੀ ਸਜ਼ਾ ਹੈ ਬਹੁਤ ਭਾਰੀ,
ਨਰਮ ਦਿਲਾਂ ਨੂੰ ਕੋਲਿਆਂ ਵਾਂਙ ਪੇਲੇ।

ਵੀਰ–

ਇਸ ਤੋਂ ਘੱਟ ਤੂੰ ਦਸ ਹੇ ਭੈਣ ਪਜਾਰੀ,
ਜੋ ਕੁਝ ਬਣੇ ਮੈਂ ਕਰਾਂ ਓ ਕਾਰ ਚੰਗੀ।
ਦੁੱਖ ਨਹੀਂ ਦਿਤਾ, ਕਿਹਾ ਨਹੀਂ ਮੰਦਾ,
ਮਨ ਆਪਣੇ ਅਕਲ ਦੀ ਮਾਰ ਕੰਘੀ।
ਦਿੱਤਾ ਦੁਖ ਨ ਕਿਸੇ ਨੂੰ ਰੋਸ ਹੋਵੇ,
ਵਸ ਰਿਹਾ ਮੈਂ ਚੁਪ ਦੀ ਤਾਣ ਝੁਗੀ।
ਝੱਲ ਲਿਆ ਹੈ ਸਿਰੇ ਤੇ ਆਪਣੇ ਮੈਂ,
ਕੱਟ ਆਪ ਤੇ ਲਵਾਂਗਾ ਸਭ ਤੰਗੀ।

ਭੈਣ–

ਸੁਣੋ ਵੀਰ ਜੀ ! ਤੁਸੀਂ ਗੰਭੀਰ ਚੰਗੇ,
ਤੰਗੀ ਆਪ ਤੇ ਝੱਲਣੀ ਬੜੀ ਚੰਗੀ।
ਐਪਰ ਰਿਦੇ ਦਾ ਨਸ਼ਟ ਹੈ ਨਾਲ ਹੁੰਦਾ,
ਕਾਇਆਂ ਝੱਲਦੀ ਨਾਲ ਹੈ ਬੁਰੀ ਤੰਗੀ।
ਕ੍ਰੋਧ ਘੁੱਪਿਆਂ ਆਪ ਨੂੰ ਮਾਰਦਾ ਹੈ,
ਕੁਫ਼ਰ ਲਈ ਜਜ਼ੇ ਕਟੇ ਤਲਵਾਰ ਨੰਗੀ।
ਕੰਮ ਤੁਸਾਂ ਦਾ ਵਿਦਜਾ ਵਾਲੜਾ ਹੈ,
ਕ੍ਰੋਧ ਖਾਂਦਿਆਂ ਜਾਇਗੀ ਸੁਰਤ ਡੰਗੀ।

ਤੁਸੀਂ ਨੇਕ ਹੋ ਨੇਕੀ ਦਾ ਮੁੱਲ ਨਾਹੀਂ,
ਲਾਹੀ ਪੱਤ ਨਾ ਸਾਊਆਂ ਜਾਈ ਦੀ ਹੈ।
ਐਪਰ ਅੰਦਰੋਂ ਸਾੜਨਾ ਆਪ ਤਾਈਂ,
ਗੱਲ ਨਹੀਂ ਏ ਨੇਕ ਕਮਾਈ ਦੀ ਹੈ।
ਮੰਦਰ ਦੇਹ ਹੈ ਦਿਤਾ ਹੈ ਤਖਤ ਉਸਦਾ,
ਸੂਰਤ ਰੱਬ ਦੀ ਜਿੱਥੇ ਬਹਾਈ ਦੀ ਹੈ।
ਚੜ੍ਹੇ ਕ੍ਰੋਧ ਨੂੰ ਵਾੜਕੇ ਓਸ ਥਾਂ ਤੇ,
ਆਤਮ ਸੱਤਿਆ ਨਹੀਂ ਗਵਾਈ ਦੀ ਹੈ।

ਵੀਰ—

ਇਹ ਤਾਂ ਸੱਚ ਹੈ ਭੈਣ ਜੀ ਕ੍ਰੋਧ ਤਾਈਂ,
ਜਦੋਂ ਅੰਦਰੇ ਆਪਣੇ ਨੱਪ ਲਈਏ।
ਤਦੋਂ ਆਪ ਨੂੰ ਖਾਂਵਦਾ ਠੀਕ ਐਕੁਰ,
ਸੋਨੇ ਵਿਚ ਸੁਹਾਗੜਾ ਜਿਵੇਂ ਪਈਏ।
ਐਪਰ ਦੂਏ ਨੂੰ ਦੁਖ ਤਾਂ ਨਹੀਂ ਹੁੰਦਾ,
ਦੁਖ ਦੂਏ ਦਾ ਆਪ ਤੇ ਲੈ ਲਈਏ।
ਵੱਧ ਏਸ ਤੋਂ ਭਲਾ ਕੀ ਹੋਰ ਹੋਵੇ,
ਦਿਓ ਮੱਤ ਤਾਂ ਭੈਣ ! ਵਿਚਾਰ ਲਈਏ।

ਭੈਣ—

ਤੁਸਾਂ ਮੰਨਿਆ ਕ੍ਰੋਧ ਦਾ ਨੱਪ ਲੈਣਾ,
ਅਪਣੇ ਆਪ ਨੂੰ ਆਪ ਖੁਆਵਣਾ ਹੈ।
ਪਰ ਏ ਦੂਏ ਤੇ ਦਇਆ ਦੀ ਅਹੇ ਵਰਤਣ,
ਰਿਦਾ ਓਸਦਾ ਨਹੀਂ ਦੁਖਾਂਵਣਾ ਹੈ।
ਮਾਣਕ ਰਿਦੇ ਨੂੰ ਕੜਕ ਨਾ ਦੇਵਣੀ ਜੋ,
ਗੁਰੂ ਆਖਦੇ, ਰਬ ਦਾ ਪਾਵਣਾ ਹੈ।
ਨੀਯਤ ਭਲੇ ਦੀ ਸਦਾ ਭਲੀ ਵੀਰਾ,
ਨੇਕ ਨੀਤਿ ਨੇ ਭਲਾ ਕਰਾਵਣਾ ਹੈ।

ਇਸ ਗਲ ਦੀ ਆਪ ਦੀ ਕਰਾਂ ਉਪਮਾਂ,
ਦੂਜੀ ਗੱਲ ਬੀ ਭਲੀ ਨਾ ਜਾਣਦੀ ਹਾਂ।
ਇਸ ਤੋਂ ਵੱਧ ਇਕ ਕ੍ਦਮ ਉਠਾਣ ਉੱਤੇ,
ਸੁਚੀ ਨੇਕੀ ਦੀ ਥਾਉਂ ਪਛਾਣਦੀ ਹਾਂ।
ਪਹਿਲੇ ਕ੍ਰੋਧ ਨੂੰ ਠੱਲੀਏ ਬਾਹਰ ਜਾਣੋਂ,
ਪੈਣੋਂ ਦੂਜੇ ਤੇ ਭਲਾ ਸਿਵਾਣਦੀ ਹਾਂ।
ਅੰਦਰ ਆਪਣੇ ਟਿਕਣ ਨਾ ਫੇਰ ਦੇਣਾ,
ਉੱਚਾ ਏਸਨੂੰ ਓਸ ਤੋਂ ਜਾਣਦੀ ਹਾਂ।

ਇਸ ਨੂੰ ਕਹਿਣ ਉਪੇਖਯਾ ਸੰਤ ਪੂਰੇ,
ਬੁਰਾ ਕਿਸੇ ਦਾ ਕਚਨ ਨਾ ਏਸ ਅੰਦਰ।
ਮਾਣਕ ਆਪਣਾ ਦੂਏ ਦਾ ਰਹੇ ਸਾਬਤ,
ਰਿਦਾ ਗੁਰਾਂ ਦਾ ਦਮਕਦਾ ਰਹੇ ਮੰਦਰ।
ਭਲਾ ਬੁਰਾ ਨਾ ਏਸ ਥੀਂ ਹੋਂਵਦਾ ਹੈ,
ਏਹੈ ਓਪਰਾਪਨੇ ਦਾ ਠੀਕ ਸੰਦਰ।
ਐਪਰ ਧਾਰਨਾ ਏਸ ਦੀ ਤਦੋਂ ਬਣਦੀ,
ਜਦੋਂ ਹੋਇ ਅਗਲਾ ਦੁਸ਼ਟ ਵਾਂਗ ਬੰਦਰ।

ਸਿਖੀ ਏਸ ਤੋਂ ਬੀ ਵਧ ਹੋਰ ਆਖੇ,
ਬਖਸ਼ ਦਿਓ ਅਪਰਾਧ ਜੇ ਕਰੇ ਕੋਈ।
ਫੇਰ ਏਸ ਤੋਂ ਕਦਮ ਇਕ ਹੋਰ ਅੱਗੇ,
ਬਖਸ਼ ਦਿਓ ਤੇ ਯਾਦ ਨਾ ਧਰੋ ਸੋਈ।
ਅੱਗੇ ਏਸ ਤੋਂ ਗੱਲ ਹੈ ਹੋਰ ਚੰਗੀ,
ਦਿਓ ਸਿੱਖਿਆ ਬੁਰਾ ਬੀ ਭਲਾ ਹੋਈ।
ਚੰਦਨ ਵਾਂਗ ਸੁਗੰਧਿ ਦੇ ਨਾਲ ਬੂਟੇ,
ਚੰਦਨ ਕਰੋ ਤਾਂ ਸਿਖੀ ਹੈ ਸਿਖ ਬੋਈ।

ਗੁਰੂ ਗ੍ਰੰਥ ਸਾਹਿਬ ਏਹੋ ਮੱਤ ਦੇਂਦੇ,
ਜਿਸ ਨੂੰ ਤੁਸੀਂ ਬੀ ਸੱਚ ਮਨੇਂਵਦੇ ਹੋ।

ਮਾਫ ਰਖਣਾ ਵੀਰ ਜੀ, ਸਚ ਕਹਿੰਦੀ,
ਆਪ ਏਸ ਤੋਂ ਉਲਟ ਕਰੇਂਵਦੇ ਹੋ।
ਬੁਰਾ ਕਹੇ ਜੋ ਆਪ ਨੂੰ, ਜੀਭ ਲੂਹਾਂ,
ਆਪ ਦੁੱਖ ਅਪਣੇ ਸੀਸ ਲੇਂਵਦੇ ਹੋ।
ਤੁਸਾਂ ਕਦਮ ਇਕ ਪੁੱਟਿਆ ਭਲੇ ਪਾਸੇ,
ਮਾਣਕ ਦੂਏ ਦਾ ਨਹੀਂ ਠਹੇਂਵਦੇ ਹੋ।

ਐਪਰ ਕਦਮ ਏ ਪਹਿਲੜਾ ਭਲੇ ਪਾਸੇ,
ਏਥੇ ਅਟਕਣਾ ਗਲ ਨਾ ਸੋਂਹਦੀ ਹੈ।
ਮਾਰ ਹੰਭਲਾ ਵੀਰ ਜੀ ਤੁਰੋ ਅੱਗੇ,
ਸਿਖੀ ਤੁਰਦਿਆਂ ਹੀ ਉੱਨਤ ਹੋਂਵਦੀ ਹੈ।
ਕਿਤੇ ਪਹੁੰਚਕੇ ਸਿਖ ਨਾ ਅਟਕ ਬੈਠੇ,
ਤਾਕਤ ਆਪਣੀ ਇੱਕੁਰਾਂ ਖੋਂਵਦੀ ਹੈ।
ਵਾਧਾ ਕਰੇ ਤੇ ਕਦੇ ਨਾ ਰੁਕੇ ਅਟਕੇ,
ਤਾਰ ਵਾਧੇ ਦੀ ਨਹੀਂ ਤੁੜੇਂਵਦੀ ਹੈ।

ਸਦਾ ਵਾਧੇ ਦੇ ਵਲ ਧਿਆਨ ਸਾਡਾ,
ਵਾਧਾ ਵਾਧਾ ਤਾਂ ਸਦਾ ਹੀ ਲੋਚਣਾ ਹੈ।
ਵਾਧੇ ਵਾਸਤੇ ਜਤਨ ਉਪਾਉ ਕਰਨੇ,
ਵਾਧਾ ਵਧ ਤੋਂ ਵਧ ਹੀ ਸੋਚਣਾ ਹੈ।
ਕਿਤੇ ਅਟਕਣਾ ਨਹੀਂ ਹੈ ਜਾਣ ਛੇਕੜ,
ਅੱਗੇ ਵਧਣ ਨੂੰ ਨਿੱਤ ਹੀ ਲੋਚਣਾ ਹੈ।
ਏਸ ਲਈ ਹੁਣ ਵੀਰ ਜੀ ਕਰੋ ਹਿੰਮਤ,
ਦਿਲੋਂ ਆਪਣੇ ਕ੍ਰੋਧ ਨੂੰ ਮੋਚਣਾ ਹੈ।

ਵੀਰ—

ਵਡੀ ਭੈਣ ਹੋ ਆਪ ਨੇ ਮੱਤ ਚੰਗੀ,
ਛੋਟੇ ਵੀਰ ਨੂੰ ਅਖ ਸੁਣਾ ਦਿਤੀ।
ਐਪਰ ਭੈਣ ਜੀ ! ਯਤਨ ਮੈਂ ਬਹੁਤ ਕੀਤੇ,
ਭਾਬੀ ਤੁਸਾਂ ਦੀ ਇਕ ਨਾ ਮੱਤ ਲੀਤੀ।
ਨਹੀਂ ਹਾਰਦੀ ਮੰਨਦੀ ਭੁੱਲ ਅਪਣੀ,
ਸਾਨੂੰ ਵਾਂਗ ਹੈ ਮੱਤ ਦੀ ਧੌਣ ਕੀਤੀ।
ਅੱਕ ਹਾਰ ਕੇ ਮੈਂ ਚੁਪ ਧਾਰ ਲੀਤੀ,
ਕਾਬੂ ਆਂਵਦੀ ਨਹੀਂ ਹੈ ਕਿਸੇ ਭਿੱਤੀ।

ਭੈਣ—

ਸਚ ਆਖਦੇ ਆਪ ਹੋ, ਮਾਨ ਧਾਰੀ,
ਭਾਬੀ ਸਾਡੜੀ ਹਾਰ ਨਾ ਮੰਨਣੀ ਹੈ।
ਐਪਰ ਕੁਝ ਬੇਦੋਸ਼ ਵਿਚਾਰੜੀ ਹੈ,
ਸਚ ਅਸਾਂ ਨਿਤਾਰ ਕੇ ਮੰਨਣੀ ਹੈ।
ਰਹੀ ਭੋਂਦੜੀ ਮਾਪਿਆਂ ਘਰੀਂ ਭੋੜੀ,
ਸਿਖ ਮੱਤ ਨਾ ਵਿਦਿਆ ਵੰਨਣੀ ਹੈ।
ਸਹੁਰੇ ਆਉਂਦਿਆਂ ਕਿਸੇ ਨਾ ਸਿੱਖ ਦਿਤੀ,
ਤਦੇ ਲਈ ਓ ਬਹੁਤ ਅੜਮੰਨਣੀ ਹੈ।

ਕਰਨਾ ਮਾਫ ਮੈਂ ਵੀਰ ਜੀ, ਸੱਚ ਕਹਿੰਦੀ,
ਨਹੀਂ ਨਿੰਦਿਆ ਵਾਕ ਏ ਜਾਨਣਾ ਜੀ।
ਨਣਦ ਛੋਟੀ ਨੇ ਓਸ ਨੂੰ ਦੁੱਖ ਦਿੱਤਾ,
ਵਟ ਚੁਗਲੀਆਂ ਗੋਪਿਆ ਚਾਨਣਾ ਜੀ।

ਐਪਰ, ਵੀਰ ਜੀ ! ਤੁਸੀਂ ਜੇ ਕਰੋ ਉੱਦਮ,
ਧਰਮ ਆਪ ਦਾ ਤਦੋਂ ਹੀ ਸੋਹਿਣਾ ਹੈ।
ਉਸਦੀ ਵਿਦਯਾ ਦਾ ਕੁਝ ਕਰੋ ਉੱਦਮ,
ਸਿਖਯਾ ਦੇਵਣੀ ਰੂਪ ਨੂੰ ਕੋਹਿਣਾ ਹੈ।
ਬਿਨਾਂ ਸਿਖਯਾ ਦੇ ਆਸ ਸੁਖ ਸੰਦੀ,
ਧੋਪਾ ਜਿਵੇਂ ਹਾਥੀ ਤਾਈਂ ਧੋਹਿਣਾ ਹੈ।
ਬਿਨਾਂ ਸਿਖਿਯਾ ਸੁਖਾਂ ਦੀ ਭਾਲ ਕਰਨੀ,
ਧੂਏਂ ਵਿਚ ਜਾ ਬਰਫ ਨੂੰ ਜੋਹਿਣਾ ਹੈ।

ਇਕੁਰ ਵੀਰ ਨੂੰ ਲਿਆ ਮਨਾ ਚੰਗਾ,
ਭੈਣ ਭਾਬੀ ਦੇ ਪਾਸ ਫਿਰ ਜਾਂਵਦੀ ਹੈ।
ਉਸ ਨੂੰ ਦੱਸ ਕੇ ਗਾਲ ਹਵਾਲ ਸਾਰਾ,
ਪਾਸ ਵੀਰ ਦੇ ਫੇਰ ਲਿਆਂਵਦੀ ਹੈ।
ਭੁੱਲ ਓਸਦੀ ਖਿਮਾਂ ਕਰਾਂਵਦੀ ਹੈ,
ਦਿਲਾਂ ਪਾਟਿਆਂ ਮੇਲ ਦਿਖਾਂਵਦੀ ਹੈ।
ਕੂਰਾਂ ਇਕ ਕੀਤੇ, ਭੁੱਲ ਦੋ ਕੀਤੇ,
ਭੈਣ ਫੇਰ ਮੁੜ ਇਕ ਕਰਾਂਵਦੀ ਹੈ।

ਨਾਰਿ ਪਤੀ ਦੇ ਦਿਲਾਂ ਤੋਂ ਮੈਲ ਲੱਥੀ,
ਸਾਫ ਲਿਸ਼ਕਣੇ ਵਾਂਗ ਬਲੌਰ ਹੋ ਗਏ।
ਅਟਕ ਫ਼ਟਕ ਨਾ ਰਹੀ ਰਤੀ ਬੀ ਬਾਕੀ,
ਰਿਦੇ ਦੋਹਾਂ ਦੇ ਸੋਹਣੇ ਸੌਰ ਹੋ ਗਏ।
ਵਿਗੜੇ ਲੱਛਣਾ ਨੇ ਪਰਤ ਨੇਕ ਖਾਧੀ,
ਬਦਲੇ ਹੋਏ ਬੀ ਨੇਕ ਸਭ ਤੌਰ ਹੋ ਗਏ।
ਭੁੱਲ ਗਾਤ ਨੇ ਕੀਤਾ ਸੀ ਜਿਨ੍ਹਾਂ ਚਕਵੇ,
ਸਮਝ ਪਈ ਤੇ ਫੁੱਲ ਤੇ ਭੌਰ ਹੋ ਗਏ।

ਫੇਰ ਸੱਸ ਦੇ ਪੈਰ ਪਵਾਇ ਭਾਬੀ,
ਨਣਦ ਦੋਹਾਂ ਦਾ ਮੇਲ ਕਰਾਇ ਦਿਤਾ।
ਸੱਸ ਬਖਸ਼ ਕੇ ਨੂੰਹ ਨੂੰ ਗੋਦ ਲੀਤਾ,
ਪਿਛਲਾ ਬੋਲ ਕੁਬੋਲ ਭੁਲਾ ਦਿਤਾ।
ਫੇਰ ਨਣਦ ਛੋਟੀ ਸੱਦ ਪਾਸ ਆਂਦੀ,
ਗਲ ਦੂਹਾਂ ਨੂੰ ਘੁੱਟ ਮਿਲਾ ਦਿਤਾ।
ਇਉਂ ਭਈ ਛਮਛਰੀ[1] ਸਭਸ ਸੰਦੀ,
ਅੱਡ ਹੋਇਆਂ ਨੂੰ ਫੇਰ ਰਲਾ ਦਿਤਾ।

ਅੰਤ ਸੱਭ ਪਰਿਵਾਰ ਨੂੰ ਨਾਲ ਲੈਕੇ,
ਨਣਦ ਪਾਸ ਬਾਪੂ ਜੀ ਦੇ ਜਾਂਵਦੀ ਹੈ।
ਸਾਰਾ ਹਾਲ ਮਿਲਾਪ ਦਾ ਅਰਜ਼ ਕਰਦੀ,
ਪਿਤਾ ਅੱਖੀਆਂ ਦੇ ਵਿਚ ਭਾਂਵਦੀ ਹੈ।
ਖਹਿਲਣ ਧੀਅ ਪਰਵਾਰ ਨੂੰ ਮੇਲਣੀ ਨੂੰ,
ਪਿਤਾ ਸੰਦੜੀ ਖੁਸ਼ੀ ਥਿਆਂਵਦੀ ਹੈ।
ਫੇਰ ਸੱਦ ਪਰਵਾਰ ਨੂੰ ਦੇ ਅਸੀਸਾਂ,
ਮਿਹਰ ਵੱਡਿਆਂ ਦੀ ਠੰਡ ਪਾਂਵਦੀ ਹੈ।

ਪਿਤਾ ਬਹੁਤ ਪਰਸੰਨ ਹੋ ਉੱਠ ਬੈਠਾ,
ਗਲੇ ਪਾ ਪੱਲਾ ਖੜਾ ਹੋਂਵਦਾ ਹੈ।
ਕਰੇ ਮੁੱਢ ਅਰਦਾਸ ਉਚਾਰ ਸਾਰੀ,
ਕਰ ਵੈਰਾਗ ਪਰੇਮ ਦਾ ਰੋਂਵਦਾ ਹੈ।
ਸ਼ੁਕਰ ਮੁੱਖ ਥੀਂ ਕਰੇ ਉਚਾਰ ਐਕੁਰ,
ਲੂੰ ਲੂੰ ਓਸਦਾ ਸ਼ੁਕਰ ਭਿਗੋਂਵਦਾ ਹੈ।
ਆਖੇ 'ਮੇਹਰ ਤੇਰੀ ਹੋਈ ਗੁਰੂ ਸਚੇ !'
ਮਿਹਰ ਮਿਹਰ ਹੀ ਮਿਹਰ ਕੂਕੋਂਵਦਾ ਹੈ।

'ਜਿਨੇ ਰਖਿਆ ਪਾਟਦਾ ਮਹਿਲ ਮੇਰਾ,
ਧੰਨ ਓਸ ਕਰਤਾਰ ਦਾ ਸਦਾ ਹੋਵੇ !
'ਜਿਨੇ ਪ੍ਰੇਰਿਆ ਧੀ ਨੂੰ ਕਰੇ ਨੇਕੀ,
ਜੈ ਜੈ ਕਾਰ ਓਹਦਾ ਸਦਾ ਹੋਵੇ !
'ਜਿਹੜਾ ਵੱਸਿਆ ਸਭਸ ਦੇ ਰਿਦੇ ਆਕੇ,
ਮੰਗਲ ਚਾਰ ਉਸ ਦਾ ਸਦਾ ਹੋਵੇ !
'ਮੇਰੇ ਧੌਲਿਆਂ ਦੀ ਜਿਨ੍ਹੇ ਲਾਜ ਰਖੀ,
ਨਮਸਕਾਰ ਉਸ ਨੂੰ ਸਦਾ ਸਦਾ ਹੋਵੇ !'

ਬਾਦ ਏਸ ਦੇ ਸਭ ਪਰਵਾਰ ਲੈਕੇ,
ਗੁਰੂ ਗ੍ਰੰਥ ਦੇ ਧੌਲਰੇ ਜਾਂਵਦਾ ਹੈ।
ਸੋਧ ਅਰਦਾਸ ਇਕ ਆਪ ਪਰੇਮ ਵਾਲੀ,
ਸ੍ਰੀ ਗੁਰੂ ਦਾ ਪਾਠ ਰਖਾਂਵਦਾ ਹੈ !
ਹੁਕਮ ਦੇਂਵਦਾ 'ਪਿਆਰਿਓ ਕਰੋ ਸਾਰੇ,
ਰਲਕੇ ਪਾਠ', ਗੁਰ ਧਯਾਨ ਧਰਾਂਵਦਾ ਹੈ।
ਮੇਲ ਲਿਆਂ ਦੇ ਮੇਲ ਨੂੰ ਕਰੇ ਉੱਚਾ,
ਮੇਲ ਗੁਰੂ ਦੇ ਵਿਚ ਕਰਾਂਵਦਾ ਹੈ।

ਗੁਰੂ ਵਿਚ ਜੋ ਮਿਲਣਗੇ ਮਿਲੇ ਰਹਿਸਣ,
ਅਗੇ ਹੋਰ ਵਾਧਾ ਆਤਮ ਪਾਣ ਹਾਰੇ।
ਜਿਨ੍ਹਾਂ ਗੁਰੂ ਦੇ ਵਿਚ ਨਜ਼ੀਰ ਬੱਧੀ,
ਓਥੇ ਮਿਲੇ ਨਾ ਵਿਛੜਸਣ ਕਦੀ ਪਯਾਰੇ।
ਮਿਲਦੇ ਜਾਣਗੇ ਵੱਧ ਤੋਂ ਵੱਧ ਆਪੋਂ,
ਨਾਲ ਖਲਕ ਦੇ ਮੇਲ ਨੂੰ ਪਾਣ ਵਾਰੇ।
ਖਲਕੋਂ ਖਾਲਕੇ ਨਾਲ ਓ ਜਾਣ ਮਿਲਦੇ,
ਮੇਲ ਅੰਤ ਦਾ ਅੰਤ ਨੂੰ ਪਾਣ ਪਯਾਰੇ।

ਸੁਖੀ ਵੱਸਿਆ ਸਭ ਪਰਵਾਰ ਚੰਗਾ,
ਨੇਕ 'ਨਣਦ ਦੀ ਕਾਰ ਨੂੰ ਵੇਖਣਾ ਜੀ।
ਨਣਦੋ ਸਾਰੀਓ ! ਸੋਚਣਾ ਬੈਠ ਖੂੰਜੇ,
ਛਡ ਦੇਵਣੇ ਕੂੜ ਦੇ ਖੇਖਣਾ ਜੀ।
ਨਣਦ ਸੱਚ ਦੀ ਓਹੋ ਹੈ ਮੇਲ ਲੋਚੇ,
ਪਾਟਕ ਪੇਕਿਆਂ ਜਿਨ੍ਹਾਂ ਨ ਵੇਖਣਾ ਜੀ।
ਭਾਬੀ ਭੈਣ ਤੋਂ ਵਧ ਪਿਆਰੜੀ ਹੈ,
ਕੈਰੀ ਅੱਖ ਨਾਂ ਓਸ ਨੂੰ ਪੇਖਣਾ ਜੀ।

—ਇਤਿ—

---

[1] ਅੱਖਮੀ, ਖਿਮੋਰੀ ਪਰਸਪਰ ਬਖਸ਼ਣ।

# ਤ੍ਰੇਲ ਤੁਪਕੇ

## ਦੋ ਗੱਲਾਂ

੧੯੦੯ ਤੋਂ ਮਗਰੋਂ ਕਦੇ ਕਦੇ ਦੇ ਕੋਈ ਕੋਈ ਦਿਮਾਗ਼ੋਂ ਲੰਘੇ ਵਿਕੋਲਿੱਤ੍ਰੇ ਖ਼ਯਾਲਾਂ ਵਿਚੋਂ, ਜੋ ਸੁਤੇ ਸਿੱਧ ਕਵਿਤਾ ਦਾ ਜਾਮਾ ਪਹਿਨਦੇ ਤੇ ਕਲਮ ਨਾਲ ਅੰਕਿਤ ਹੁੰਦੇ ਗਏ, ਜੋ ਤੁਰਜਾਈ ਦੀ ਸੂਰਤ ਦੇ ਸਨ, ਇਨ੍ਹਾਂ ਸਫ਼ਿਆਂ ਵਿਚ ਦਿੱਤੇ ਗਏ ਹਨ।

ਤੁਰਜਾਈ ਇੱਕ ਛੰਦਕ ਚਾਲ ਬੰਨ੍ਹਣ ਦਾ ਜਤਨ ਹੈ, ਜਿਸ ਵਿਚ ੧, ੨, ੪, ਦਾ ਤੁਕਾਂਤ ਹੈ, ਤੇ ਤੀਸਰੀ ਦਾ ਨਹੀਂ। ਪਹਿਲੀ ਦੂਸਰੀ ਵਿਚ ਖ਼ਯਾਲ ਦਾ ਉਦੇ ਤੇ ਪ੍ਰਕਾਸ਼ ਦਾ ਚੜ੍ਹਾਉ ਹੈ, ਤੀਸਰੀ ਵਿਚ ਉਸ ਦੀ ਮੋੜਵੀਂ ਲਹਿਰ ਹੈ, ਤੇ ਚੌਥੀ ਵਿਚ ਭਾਵ ਪੂਰਣਤਾ ਹੈ। ਗਮਕ ਸਭਨਾਂ ਦੀ ਇਕ ਹੈ, ਪਰ ਮਾਤ੍ਰਾਂ ਦੇ ਲਿਹਾਜ਼ ਨਾਲ ਕਿਸੇ ਕਿਸੇ ਵਿਚ ਵਿਲੱਖਣਤਾ ਹੈ। ਫ਼ਾਰਸੀ ਕਵਿਤਾ ਵਿਚ ਇਕ ਛੰਦ ਹੈ 'ਰੁਬਾਈ', ਤੁਰਜਾਈ ਦੀ ਚਾਲ ਉਸ ਵਰਗੀ ਹੈ, ਵਜ਼ਨ ਹੂ-ਬ-ਹੂ ਨਹੀਂ।

ਏਹ ਖ਼ਯਾਲ ਜੋ ਕਿਸੇ ਖ਼ਾਸ ਮਜ਼ਮੂਨ-ਆਰਾਈ, ਖ਼ਾਸ ਵਿਸ਼ੇ-ਵਰਣਨ ਵਾਸਤੇ ਨਹੀਂ ਲਿਖੇ ਗਏ, ਪਰ 'ਘਾਹ-ਪੱਤੀਆਂ' ਤੇ ਜਿਵੇਂ ਤ੍ਰੇਲ ਦੇ ਤੁਪਕੇ ਆ ਡਲ੍ਹਕਦੇ ਹਨ, ਤਿਵੇਂ ਇਨ੍ਹਾਂ ਦਾ ਪ੍ਰਕਾਸ਼ ਹੈ ਤੇ 'ਤ੍ਰੇਲ ਦੇ ਸੂਰਜ ਸਮਰਪਤ ਵਜੂਦ' ਵਾਂਙੂ ਏਹ "ਸਭਿ ਮਹਿ ਜੋਤਿ ਜੋਤਿ ਹੈ ਸੋਇ" ਦੀ "ਦਰਸ਼ਨ ਤਾਂਘ" ਨੂੰ ਸਮਰਪਤ ਹਨ।

## ਦੀਦਾਰ

ਹੇ ਅਸਲੀਅਤ ਇਸ ਦਿਸਦੇ ਦੀ!
ਸਾਨੂੰ ਪਰੇ ਨ ਸੁੱਟੇਂ ਹਾ!
ਧੁਰ ਮਰਕਜ਼ ਅਪਣੇ ਵਿਚ ਕਿਧਰੇ
ਠਾਟ ਅਸਾਡਾ ਠੱਟੇਂ ਹਾ!
ਵਿੱਥ ਕਿਸੇ ਤੋਂ ਰੱਖ ਜਿ ਸਾਨੂੰ
ਤੂੰ ਖਿੜਨਾ ਖ਼ੁਸ਼ ਹੋਣਾ ਸੀ,
ਦੀਦੇ ਦੇਖਣਹਾਰੇ ਦੇ ਕੇ
ਨਜ਼ਰੋਂ ਪਰੇ ਨ ਹੱਟੇਂ ਹਾ ॥ ੧ ॥

## ਅੱਖੀਆਂ

'ਅਰੂਪ ਦੇ ਦੀਦਾਰ ਦੀ ਤੜਫਣ'
ਤੋਂ ਬਣੀਆਂ ਅੱਖੀਆਂ,
ਪਰ ਰੂਪ ਦੇ ਕਰ ਸਾਮ੍ਹਣੇ ਰੁਖ਼,
ਬਾਹਰ ਦਾ ਦੇ ਰੱਖੀਆਂ,
ਦੇਖਣ ਨਜ਼ਾਰੇ ਸੋਹਿਣੇ ਰੀਝਣ
ਤੇ ਰਚ ਰਚ ਜਾਣ, ਪਰ
ਮਿਟਦੀ ਨ ਤਾਂਘ ਅਰੂਪ ਦੀ:
ਪਲ ਰੂਪ ਤੇ, ਫਿਰ ਭੁੱਖੀਆਂ ॥ ੨ ॥

## ਲੱਗੀਆਂ

ਜੀ ਮੇਰੇ ਕਛ ਹੁੰਦਾ ਸਹੀਓ
ਉਡਦਾ ਹੱਥ ਨ ਆਵੇ,—
ਕੱਤਣ, ਤੁੰਮਣ, ਹੱਸਣ, ਖੇਡਣ,
ਖਾਵਣ ਮੂਲ ਨ ਭਾਵੇ,
ਨੈਣ ਭਰਨ, ਖਿਚ ਚੜ੍ਹੇ ਕਾਲਜੇ
ਬਉਰਾਨੀ ਹੋ ਜਾਵਾਂ,—
ਤ੍ਰਿੰਵਣ ਦੇਸ਼ ਬਿਗਾਨਾ ਦਿੱਸੇ,
ਘਰ ਖਾਵਣ ਨੂੰ ਆਵੇ ॥ ੩ ॥

## ਵਿੱਛੁੜੀਆਂ ਅੱਖੀਆਂ

ਅਜਕ ਅਜਕ ਭਾਦੋਂ ਜਿਉਂ ਬਰਸਨ—
ਸੁਕ ਸੁਕ ਭਰ ਭਰ ਆਵਨ—
ਸਿਕ ਸਿਕ ਰਾਹ ਤਕਾਵਨ ਤਤੀਆਂ,
ਮਿਟ ਮਿਟ ਫੇਰ ਖੁਲ੍ਹਾਵਨ,
ਆਸੰਙ ਘਟਦੀ ਝਮਕਣ ਸੰਦੀ,
ਤਾਂਘ ਦਰਸ ਦੀ ਵਧਦੀ:
ਭੁੱਖੀਆਂ ਦਰਦ ਰਵਾਣੀਆਂ ਅਖੀਆਂ
ਥੱਲੇ ਲਹਿੰਦੀਆਂ ਜਾਵਨ ॥ ੪ ॥

## ਤ੍ਰੇਲ ਤੇ ਸੂਰਜ

ਘਾਹ ਉੱਤੇ ਮੈਂ ਪਈ ਤ੍ਰੇਲ ਹਾਂ
ਨੈਣ ਨੈਣ ਹੋ ਰਹੀਆਂ,
'ਦਰਸ-ਪਜਾਸ' ਵਿਚ ਨੈਣ ਭਰ ਰਹੇ,
ਪਾਣੀ ਪਾਣੀ ਹੋਈਆਂ
'ਦਰਸ-ਪਜਾਸ' ਹੁਣ ਰੂਪ ਮਿਰਾ ਹੈ,
ਮੈਂ ਵਿਚ ਹੋਰ ਨ ਬਾਕੀ,—
ਚੜ੍ਹਾਂ ਅਰਸ਼ੋਂ, ਆ ਅੰਗ ਲਗਾ,
ਮੈਂ ਵਿਛੀ ਤਿਰੇ ਰਾਹ ਪਈਆਂ ॥ ੫ ॥

## ਮੈਂਡਾ ਪਿਆਰਾ

ਮੈਂ ਬੁੱਠੀ ਮੈਂ ਵਿਨ੍ਹੀ ਵੇ ਲੱਕਾ !
ਉਸ ਕਲਗੀ ਦੀਆਂ ਅਣੀਆਂ,
ਮੈਂ ਜੇਹੀ ਜਿਨ੍ਹੇ ਲੱਖ ਪੁਰੋਤੀ,
ਲੱਖ ਖਲੋਤੀਆਂ ਤਣੀਆਂ ।
ਵਿਝ ਦਿਲ, ਹੋਰ ਵਿਭੀਵਣ ਚਾਹੇ,
ਪੀੜ ਛਿੜੇ ਰਸ ਚਾੜ੍ਹੇ,
ਜਿੰਦ ਨਵੀਂ ਇਕ ਜਾਗੇਨੀ, ਰਖ ਰਖ,
ਉਸ ਹੀਰੇ ਦੀਆਂ ਕਣੀਆਂ ॥ ੬ ॥

## ਤਯਾਰੀਆਂ

ਰਾਂਝਾ ਬੈਠਾ ਤਖਤ ਹਜ਼ਾਰੇ
ਨਾਲ ਭਾਬੀਆਂ ਅੜਦਾ,—
ਕਾਸਾ ਅਜੇ ਚੱਕ ਹੈ ਚੜ੍ਹਿਆ,—
ਹੱਥ ਘੁਮਿਆਰ ਉਸ ਘੜਦਾ,—
ਹੀਰ ਸੁਰਾਹੀ ਧਉਣ ਨਿਵਾਈ,
ਖਲੀ ਝਨਾਂ ਦੀ ਕੰਧੀ,—
ਸ਼ਹੁ ਦਰਿਯਾ ਵਗੇ ਨਹੀਂ ਅਟਕੇ
ੜੂਪਕਾ ੜੂਪਕਾ ਖੜਦਾ ॥ ੭ ॥

## ਬਦੀ

ਦਾਖਾਂ ਤੇ ਅੰਗੂਰੀ ਸ਼ੀਸ਼ੇ
ਕੁਦਰਤ ਆਪ ਬਣਾਏ,
ਮਿੱਠੇ ਤੇ ਸੁਆਦੀ ਰਸ ਭਰ ਭਰ
ਵੇਲਾਂ ਗਲ ਲਟਕਾਏ,
ਤੂੰ ਉਹ ਤੋੜ ਮੱਟ ਵਿਚ ਪਾਏ,
ਰਖ ਰਖ ਕੇ ਤਰਕਾਏ,—
ਦੁਖ-ਦੇਵੇ ਦਾਰੂ ਉਸ ਵਿਚੋਂ,
ਤੂੰ ਹਨ ਆਪ ਚੁਆਏ ॥੮॥

## ਅਚੱਲ ਰਾਂਝਾ

ਸਾਡਾ ਰਾਂਝਾ ਤਖਤ ਹਜ਼ਾਰੇ
ਤਖਤੋਂ ਕਦੀ ਨ ਉਠਦਾ,
ਝੰਗ ਸਿਆਲੀਂ ਬੈਠਿਆਂ ਸਾਨੂੰ
ਖਿੱਚਾਂ ਪਾ ਪਾ ਕੁਠਦਾ,
ਆਵੇ ਆਪ ਨ ਪਾਸ ਬੁਲਾਵੇ,
ਸੱਦ ਵੰਝਲੀ ਦੀ ਘੱਲੇ:
ਕੁੰਡੀ ਪਾ ਪਾਣੀ ਵਿਚ ਰਖਦਾ,—
ਰੁਠਦਾ ਹੈ ਕਿ ਤ੍ਰੁੱਠਦਾ ? ॥੯॥

## ਅਮਰ ਰਸ

ਸੁਹਣੇ ਹੱਥ ਸੁਰਾਹੀ ਪਜਾਲਾ
ਦੇਖ ਦੁਖੀ ਖੁਸ਼ ਹੋਈ,
ਖੁਸ਼ ਹੋਈ ਮੁਖ ਦੇਖ ਸਜਨ ਦਾ
ਦੇਖ ਸੁਰਾਹੀ ਰੋਈ ।
ਰੋਂਦੀ ਵੇਖ ਸਜਨ ਹਸ ਆਖੇ,—
'ਕਉੜੀ ਸ਼ਰਾਬ ਨ ਲਯਾਯਾ,—
'ਅੰਮ੍ਰਿਤ ਏਸ ਸੁਰਾਹੀ ਭਰਿਆ,
ਪੀਏ ਤੇ ਜੀਵੇ ਮੋਈ' ॥੧੦॥

ਦੇਹ ਇਕ ਬੂੰਦ ਸੁਰਾਹੀਓਂ ਸਾਨੂੰ
ਸੋਚ ਸਮੁੰਦਰ ਬੋੜੇ,
ਬੇਖੁਦੀਆਂ ਦੇ ਚਾੜ੍ਹ ਅਰਸ਼ ਤੇ
ਆਸ ਅੰਦੇਸ਼ੇ ਤੋੜੇ,
ਰੰਗ ਸੁਹਾਵੇ ਤੇ ਨੌਰੰਗੀ
ਪੀਂਘ ਘੁਕੇ ਆਨੰਦੀ,
ਆਣ ਹੁਲਾਰੇ ਅਮਰ ਸੁਖਾਂ ਦੇ,
ਮੁੜਨ ਨ;—ਐਸਾ ਜੋੜੇ ॥੧੧॥

## ਪਸਾਰੀ ਕਿ ਮਖੀਰ ?

ਤੋੜ ਗੁਲਾਬ ਪਸਾਰੀ ਲਯਾਇਆ
ਮਲ ਮਲ ਖੰਡ ਰਲਾਈ,—
ਭੀ ਕਉੜੱਤਣ ਰਹੀ ਸੁਆਦ ਵਿਚ
ਬਣੀ ਨ ਉਹ ਮਠਿਆਈ,
ਮੱਖੀ ਬਣ, ਕਣ ਰਸ[1] ਜੇ ਚੁਣਦਾ,
ਤੋੜ ਨ ਆਬ ਗੁਆਂਦਾ,
ਮਾਲੀ ਨਾਲੋਂ ਨੇਹੁੰ ਨ ਟੁਟਦਾ
ਰਸ ਪੀਂਦਾ ਸੁਖਦਾਈ ॥੧੨॥

## ਗੁਲਾਬ ਦਾ ਫੁਲ ਤੋੜਨ ਵਾਲੇ ਨੂੰ :—

ਡਾਲੀ ਨਾਲੋਂ ਤੋੜ ਨ ਸਾਨੂੰ,
ਅਸਾਂ ਹੱਟ 'ਮਹਿਕ'[2]ਦੀ ਲਾਈ !
ਲੱਖ ਗਾਹਕ ਜੇ ਸੁੰਘੇ ਆਕੇ
ਖਾਲੀ ਇੱਕ ਨ ਜਾਈ,
ਤੂੰ ਜੇ ਇਕ ਤੋੜ ਕੇ ਲੈ ਗਿਓਂ,
ਇਕ ਜੋਗਾ ਰਹਿ ਜਾਸਾਂ,—
ਉਹ ਭੀ ਪਲਕ ਝਲਕ ਦਾ ਮੇਲਾ—
ਰੂਪ ਮਹਿਕ ਨਸ ਜਾਈ ॥੧੩॥

## ਹੋਸ਼-ਮਸਤੀ

'ਕਿਉਂ ਹੋਯਾ ?' ਤੇ 'ਕੀਕੂੰ ਹੋਯਾ ?'
ਖਪ ਖਪ ਮਰੇ ਸਿਆਣੇ,
ਓਸੇ ਰਾਹ ਪਵੇਂ ਕਿਉਂ ਜਿੰਦੇ !
ਜਿਸ ਰਾਹ ਪੂਰ ਮੁਹਾਣੇ ।

---

[1]ਰਸ ਦੇ ਕਿਣਕੇ ਭਾਵ ਸ਼ਹਿਤ ਦੇ ਨਿੱਕੇ ਤੁਪਕੇ ।
[2]ਖੁਸ਼ਬੋ ।

ਭਟਕਣ ਛੱਡ, ਲਟਕ ਲਾ ਇੱਕੋ,
ਖੀਵੀ ਹੋ ਸੁਖ ਮਾਣੀਂ,
ਹੋਸ਼ਾਂ ਨਾਲੋਂ ਮਸਤੀ ਚੰਗੀ,
ਰਖਦੀ ਸਦਾ ਟਿਕਾਣੇ ॥੧੪॥

## ਮਗਨਤਾ

ਬਾਗ਼ੀਂ ਅਦਨ ਵਿਚ ਵਸਦਿਆਂ ਆਦਮ
ਕਣਕ, ਆਖਦੇ ਖਾਧੀ,—
ਧੱਕਿਆ ਗਿਆ ਬਾਗ਼ ਤੋਂ ਸੁਹਦਾ[1]
ਕੀਤਾ ਗਿਆ ਅਪਰਾਧੀ:
ਭਬਕੇ ਪਾ ਕੇ ਕਣਕ ਚੁਆਂਦਾ
ਰਸ ਪੀਂਦਾ ਜੇ ਆਦਮ,
ਅਦਨੋਂ ਹੋਰ ਉਚੇਰਾ ਹੁੰਦਾ,
ਅਟਲ ਮੱਲਦਾ ਗਾਧੀ[2] ॥੧੫॥

## ਹਠ—ਰਸ

ਨਾ ਕਰ ਤਪ ਸਿੱਧੀ ਰਿਖਿ ਹਠੀਏ !
ਰੁੱਸ ਨ ਕੁਦਰਤ ਨਾਲੋਂ,
ਲੁਕਵੇਂ ਤੇਜ ਵਸਣ ਇਸ ਅੰਦਰ,
ਸੂਖਮ ਹਨ ਜੋ ਵਾਲੋਂ,
ਹਠ ਤੋਂ ਟੱਪ, ਰੰਗੀਜ ਰੰਗ ਵਿਚ,
ਰਸੀਆ ਹੋ ਰਸ ਜਿੱਤੀਂ,
ਇਕ ਝਲਕਾਰੇ ਵਿੱਚ ਨਹੀਂ ਦੇ
ਗੁਆ ਦੇਸਣ ਇਸ ਹਾਲੋਂ ॥੧੬॥

## ਬੇ ਖ਼ੁਦੀ

ਬੇਖ਼ੁਦੀਆਂ ਦੀ ਬੂਟੀ ਇਕ ਦਿਨ
ਮੁਰਸ਼ਿਦ ਘੋਲ ਪਿਲਾਈ,
ਝੂਟਾ ਇੱਕ ਅਰਸ਼ ਦਾ ਆਇਆ
ਐਸੀ ਪੀਂਘ ਘੁਕਾਈ
ਘੂਕੀ ਘੁਕੇ ਚੜ੍ਹੇ ਤੇ ਘੂਕੇ
ਢਿੱਲੀ ਕਦੀ ਨ ਹੋਵੇ:
ਚਾਟ ਲਗਾਵਣ ਵਾਲਿਆ ਸਾਈਆਂ !
ਲਾਈ ਤੋੜ ਚੜ੍ਹਾਈਂ ॥੧੭॥

## ਉੱਚੀ ਮੱਤਿ

ਫੜ ਫੜ ਦਿਲ ਨੂੰ ਬਹਿ ਬਹਿ ਜਾਵਾਂ
ਜਦ ਦਿਲਗੀਰੀਆਂ ਆਵਣ,
ਹਸ ਬੋਲੇ, ਹਸ ਤੱਕੇ ਸਾਂ ਜੋ
ਪਾ ਪਕੜਾਂ ਆ ਖਾਵਣ
ਬੇ-ਖ਼ੁਦੀਆਂ ਦੀ ਪੀਂਘੇ ਚੜ੍ਹਕੇ
ਕੀਕੁਣ ਮੈਂ ਸੁਖ ਪਾਵਾਂ ?
ਹੇਠਾਂ ਖਿੱਚਣ ਵਾਲੀਆਂ ਰੋਕਾਂ
ਪਿੱਛਾ ਨਾ ਛਡ ਜਾਵਣ ॥੧੮॥

ਦਿਲ ਦੀਆਂ ਪਕੜਾਂ ਟੁੱਟਣ ਤਾਹੀਓਂ
ਜੇ ਉੱਚੇ ਨੂੰ ਪਕੜੇਂ—
ਉਹ ਖਿੱਚੇ ਤੂੰ ਹੰਭਲਾ ਮਾਰੇਂ
ਹੱਥ ਪਾਇਕੇ ਤਕੜੇ—
ਠੰਗ ਲਵੇਂ ਸੁੰਦਰਤਾ ਉਸ ਦੀ
ਅਪਣੇ ਹਿਤ ਵਿਚ ਬੰਨ੍ਹੇ,
ਪਹੁੰਪੰਧ ਤੇਰੇ ਹੋਣ ਮੋਕਲੇ
ਖੁਲ੍ਹ ਜਾਵਣ ਬੰਦ ਜਕੜੇ ॥੧੯॥

## ਪਿੰਜਰੇ ਪਿਆ ਪੰਛੀ

### ਪਿੰਜਰੇ ਦੀ ਸਲਾਹੁਤ ਕਰਨ ਵਾਲੇ ਨੂੰ—

ਜ਼ਾਲਮ ਖੜਾ ਹਵਾ ਖੁੱਲ੍ਹੀ ਵਿਚ
ਆਖੇ, 'ਪਿੰਜਰਾ ਸੁਹਣਾ',—
ਵਿਚ ਆ ਜਾਵੇਂ ਫਿਰ ਮੈਂ ਪੁੱਛਾਂ:
'ਕਿੰਨਾ ਹੈ ਮਨ-ਮੁਹਣਾ ?'
ਪਰਾਂ[1] ਤੋਂ ਹੀਨ, ਧਰਾ ਦੇ ਕੈਦੀ,
ਓ ਮੂਰਖ ਦਿਲ ਕਰੜੇ !
ਉੱਡਣਹਾਰੇ ਪੰਛੀ ਨੂੰ ਇਹ
ਸੁਹਣਾ ਹੈ ਜਿੰਦ ਕੁਹਣਾ ॥੨੦॥

ਜ਼ਾਲਮ ਨੂੰ ਰੰਗ ਸੁਹਣਾ ਲੱਗਾ,
ਮਿੱਠੀ ਲੱਗੀ ਬਾਣੀ,—
ਵਾਹ ਵਾ ਕਦਰ ਗੁਣਾਂ ਦੀ ਪਾਈ !
ਛਹਕੇ ਜਾਲੀ ਤਾਣੀ ।
ਪਕੜ ਪਿੰਜਰੇ ਪਾਇ ਵਿਛੋੜਿਆ
ਸਾਕ ਸਨੇਹੀਆਂ ਨਾਲੋਂ,
ਭੱਠ ਪਏ ਇਹ ਕਦਰ ਤੁਹਾਡੀ,
ਖੇਹ ਇਸ ਯਾਰੀ ਲਾਣੀ ॥੨੧॥

## ਅੱਜੋ

ਅੱਜੋ ਪੀ ਤੇ ਹੁਣ ਹੀ ਪੀ ਤੇ—
ਪੀਂਦਾ ਪੀਂਦਾ ਜਾਈਂ,
'ਪਿਰਮ-ਰਸਾਂ' ਦੇ ਪਜਾਲੇ ਨਾਲੋਂ
ਲਾਏ ਬੁੱਲ੍ਹ ਨ ਚਾਈਂ ।
ਹਰਦਮ ਪੀ ਤੇ ਖੀਵਾ ਹੋ ਰਹੁ
ਇਹ ਮਸਤੀ ਨਾ ਉਤਰੇ,—
ਕਲ ਨੂੰ ਖ਼ਬਰੇ ਕਾਲ ਆਇਕੇ
ਦੇਵੇ ਖ਼ਾਕ ਰਲਾਈ ॥ ੨੨ ॥

---

[1]ਵਿਚਾਰਾ ।
[2]ਅਮਰ ਪਦ ।

[1]ਖੰਭ ।

## ਲੱਗੀਆਂ ਨਿਭਣ

ਪੱਥਰ ਨਾਲ ਨੇਹੁ ਲਾ ਬੈਠੀ—
ਨਾ ਹੱਸੇ ਨਾ ਬੋਲੇ,
ਸੁਹਣਾ ਲੱਗੇ ਮਨ ਨੂੰ ਮੇਰੇ
ਘੁੰਡੀ ਦਿਲੋਂ ਨ ਖੁਹਲੇ,
ਛਡਿਆਂ ਛਡਿਆ ਜਾਂਦਾ ਨਾਹੀਂ,
ਮਿਲਿਆਂ ਨਿੱਘ ਨ ਕੋਈ;
ਹੱਛਾ, ਜਿਵੇਂ ਰਜ਼ਾ ਹੈ ਤੇਰੀ,
ਅੱਖੀਅਹੁੰ ਹੋਹੁ ਨ ਉਹਲੇ ॥ ੨੩ ॥

## ਭੈ ਵਿਚ

ਬੱਦਲ ਆਇਆ ਦੇਖ ਕੰਬਿਆ
ਪਰਬਤ, —ਸ਼ੋਰ ਮਚਾਇਆ :
'ਮਿੱਠੇ 'ਬਣ ਅੰਦਰ ਵੜ ਲੋਟੂ
ਫਿਰ ਫੇਰਾ ਆ ਪਾਇਆ ?
'ਕੱਜਣ ਐਡਾ ਕਿੱਥੋਂ ਲਜਾਵਾਂ ?
ਲਵੇ ਲੁਕਾ ਜੋ ਮੈਨੂੰ ।
'ਹੇ ਸਰਪੋਸ਼ ਜਗਤ ਦੇ ਓਲ੍ਹਣ !
ਰੱਖੋ ਕਰਕੇ ਦਾਇਆ ॥ ੨੪ ॥

ਮਿੱਠੀ ਖਿਰਨ ਬੋਲਿਆ ਬੱਦਲ
ਹਿਰਦਾ ਚਮਕ ਦਿਖਾਇਆ :—
'ਲੇਖਾ ਸਾਫ ਨ ਮੈਂ ਕੁਛ ਪੱਲੇ,
ਤੈਂ ਦਿੱਤਾ ਵੰਡ ਆਇਆ;
'ਉਹ ਦਾਤਾ, ਭੰਡਾਰੀ ਤੂੰ ਹੈਂ
ਮੈਂ ਹਾਂ ਵੰਡਣ ਹਾਰਾ,
'ਭੈ ਵਿਚ ਕਾਰ ਤੁਸਾਂ ਮੈਂ ਕਰਨੀ—
ਸਭ ਮਾਲਕ ਦੀ ਮਾਇਆ' ॥ ੨੫ ॥

## ਰਉਂ ਰੁਖ਼

ਸਾਗਰ ਪੁਛਦਾ :—'ਨਦੀਏ ! ਸਾਰੇ
ਬੂਟੇ ਬੂਟੀਆਂ ਲਜਾਵੇਂ,
'ਪਰ ਨਾ ਕਦੀ ਬੈਂਤ ਦਾ ਬੂਟਾ
ਏਥੇ ਆਣ ਪੁਚਾਵੇਂ ?'
ਨਦੀ ਆਖਦੀ :—'ਆਕੜ ਵਾਲੇ;
ਸਭ ਬੂਟੇ ਪਟ ਸੱਕਾਂ,
'ਪਰ ਜੋ ਝੁਕੇ, ਵਗੇ ਰਉਂ ਰੁਖ਼ ਨੂੰ
ਪੇਸ਼ ਨ ਉਸ ਤੇ ਜਾਵੇ' ॥ ੨੬ ॥

## ਯਾਦ

'ਯਾਦ ਸਜਨ, ਦੀ ਹਰਦਮ ਰਹਿੰਦੀ
ਲਹਿ ਗਈ ਡੂੰਘੇ ਥਾਈਂ,
ਵਾਂਗ ਸੰਗੀਤ ਲਹਿਰਦੀ ਅੰਦਰ
ਬਣ ਗਈ ਰਾਗ ਇਲਾਹੀ ।
ਦਾਰੂ ਵਾਂਗ ਸਰੂਰ ਚਾੜ੍ਹਦੀ,
ਰਬਾਬ ਵਾਂਗ ਥਰਰਾਵੇ,
ਖਿੱਚੇ ਤੇ ਰਸ-ਭਿੰਨੀ ਕਸਕੇ—
ਲੱਗੇ ਫਿਰ ਸੁਖਦਾਈ ॥ ੨੭ ॥

## ਇਲਮ, ਅਮਲ

ਸਿਰ ਕਚਕੌਲ ਬਨਾ ਹਥ ਲੀਤਾ,
ਪੜ੍ਹਿਆਂ ਦੁਆਰੇ ਫਿਰਿਆ,
ਦਰ ਦਰ ਦੇ ਟੁਕ ਮੰਗ ਮੰਗ ਪਾਏ,
ਤੁੰਨ ਤੁੰਨ ਕੇ ਇਹ ਭਰਿਆ,
ਭਰਿਆ ਦੇਖ ਅਫਰਿਆ ਮੈਂ ਸਾਂ,
ਜਾਣਾ ਪੰਡਤ ਹੋਇਆ,—
ਟਿਕੇ ਨ ਪੈਰ ਜ਼ਿਮੀਂ ਤੇ ਮੇਰਾ
ਉੱਚਾ ਹੋ ਹੋ ਟੁਰਿਆ ॥ ੨੮ ॥

ਇਕ ਦਿਨ ਏ ਕਚਕੌਲ ਲੈ ਗਿਆ
ਮੁਰਸ਼ਿਦ ਮੂਹਰੇ ਧਰਿਆ,
'ਜੂਠ ਜੂਠ' ਕਰ ਉਸ ਉਲਟਾਇਆ
ਖਾਲੀ ਸਾਰਾ ਕਰਿਆ;
ਮਲ ਮਲ ਕੇ ਫਿਰ ਧੋਤਾ ਇਸ ਨੂੰ
ਮੈਲ ਇਲਮ ਦੀ ਲਾਹੀ :
ਦੇਖੋ, ਇਹ ਕਚਕੌਲ ਲਿਸ਼ਕਿਆ;
ਕੰਵਲ ਵਾਂਙ ਫਿਰ ਖਿੜਿਆ ॥੨੯॥

## ਅਮਲੀ-ਸੋਫੀ

ਦੇਹ ਇਕ ਬੂੰਦ ਸੁਰਾਹੀਓਂ ਸਾਨੂੰ,
ਇੱਕੋ ਹੀ ਦੇਹ ਸਾਈਂ !
ਅੱਧੀ ਅੱਧ ਪਚੱਧੀ ਦੇ ਦੇ
ਨਿੱਕੀ ਹੋਰ ਗੁਸਾਈਂ !
ਇੱਕ ਵੇਰ ਇਕ ਕਣੀ ਦਿਵਾ ਦੇ,
ਸੂਫੀ ਅਸੀਂ ਨ ਰਹੀਏ—,
ਇੱਕ ਵੇਰ ਦਰ ਖਲਿਆਂ ਤਾਈਂ
ਸਾਈਂ ਸੁਾਦ ਚਖਾਈਂ ॥ ੩੦ ॥

## ਸੰਗੀਤ

ਉੱਚੇ ਭਾਵ ਵਲਵਲੇ ਸੁਹਣੇ,
ਸੂਖਮ ਰੰਗ ਸੁਹਾਵਨ,
ਸਰਦ ਮਿਹਰ ਦੁਨੀਆਂ ਨੂੰ ਮਿਲ ਮਿਲ
ਠਰ ਠਰ ਜੰਮ ਜੰਮ ਜਾਵਨ :—
ਰਾਗ ਇਨ੍ਹਾਂ ਨੂੰ ਨਿੱਘ ਪੁਚਾਵੇ
ਮੁੜ ਸੁਰਜੀਤ ਕਰਾਵੇ :
ਤਾਹੀਓਂ ਰਸੀਏ ਏਸ ਰਾਗ ਨੂੰ
'ਪੌੜੀ ਅਰਸ਼' ਸਦਾਵਨ ॥ ੩੧ ॥

## ਵਿਛੋੜਾ-ਵਸਲ

ਸਾਬਣ ਲਾ ਲਾ ਧੋਤਾ ਕੋਲਾ,
ਦੁੱਧ- ਦਹੀਂ ਵਿਚ ਪਾਇਆ,
ਖੂੰਬ ਚਾੜ੍ਹ, ਰੰਗਣ ਭੀ ਧਰਿਆ,
ਰੰਗ ਨ ਏਸ ਵਟਾਇਆ,
ਵਿੱਛੁੜ ਕੇ ਕਾਲਕ ਸੀ ਆਈ
ਬਿਨ ਮਿਲਿਆਂ ਨਹੀਂ ਲਹਿੰਦੀ :
ਅੰਗ ਅੰਗ ਦੇ ਲਾਕੇ ਦੇਖੋ
ਚੜ੍ਹਦਾ ਰਪ ਸਵਾਇਆ ॥ ੩੨ ॥

## ਬ੍ਰਿੱਛ

ਧਰਤੀ ਦੇ ਹੇ ਤੰਗ-ਦਿਲ ਲੋਕੋ !
ਨਾਲ ਅਸਾਂ ਕਿਉਂ ਲੜਦੇ ?
ਚੌੜੇ ਦਾਉ ਅਸਾਂ ਨਹੀਂ ਵਧਣਾਂ,
ਸਿੱਧੇ ਜਾਣਾਂ ਚੜ੍ਹਦੇ ;
ਘੇਰੇ ਤੇ ਫੈਲਾਉ ਅਸਾਡੇ
ਵਿਚ ਅਸਮਾਨਾਂ ਹੋਸਣ;
ਗਿੱਠ ਥਾਉਂ ਧਰਤੀ ਤੇ ਮੱਲੀ,
ਅਜੇ ਤੁਸੀਂ ਹੋ ਲੜਦੇ ? ॥ ੩੩ ॥

## ਲਾ-ਮਕਾਂ

ਦਿਲ ਵਰਜਿਆ ਨਹੀਂ ਰਹਾਂਦਾ
ਜਾ ਖਹਿੰਦਾ ਓਸ ਟਿਕਾਣੇ,—
ਇਕ ਲਾਮਕਾਨੀ[1] ਡੇਰਾ
ਜਾ ਉਸਦੇ ਬੁਰਜ ਸਿਆਣੇ,
ਵਿਚ ਸਜਾਣ ਆਪ ਗੁੰਮ ਹੁੰਦਾ
ਰਹੇ ਅਗੂੰ ਪਿਛਾਂ ਨਾ ਜੋਗਾ,
ਜਦ ਮੁੜਦਾ, ਰਸ ਵਿਚ ਗੁਟਕੇ
ਪਰ ਦੱਸੇ ਨਾ ਕੁਝ ਜਾਣੇ ॥ ੩੪ ॥

## ਉੱਚੀ ਨਜ਼ਰ

ਉੱਚਾ ਉੱਠ ਜ਼ਿਮੀ ਤੋਂ ਪਜਾਰੇ,
ਤੈਨੂੰ ਖੰਭ ਰੱਬ ਨੇ ਲਾਏ,—
ਉਹ ਕਿਉਂ ਰਿੜ੍ਹੇ ਗੋਡਿਆਂ ਪਰਨੇ
ਜੋ ਉੱਡ ਅਸਮਾਨੀਂ ਜਾਏ ?
ਉੱਚੀ ਨਜ਼ਰ ਤੇ ਹਿੰਮਤ ਉੱਚੀ,
ਦਾਈਆ ਉੱਚਾ ਰੱਖੀਂ,
ਅਰਸ਼ੀ ਤਾਣ ਜਿਹਦੇ ਹੋ ਪੱਲੇ
ਉਹ ਕਿਉਂ ਭੁੰਜੇ ਆਏ ? ॥ ੩੫ ॥

## ਦੁਵੱਲੀ ਝਾਕ

ਤਟ ਤੇ ਬੈਠ ਮੁਨੀ ਜੀ ਬਾਂਕੇ
ਦੂਹੂੰ ਵੱਲੀਂ ਹੀ ਝਾਕ ਰਹੇ,–
ਥਲ ਵੈਨੇ ਫਿਰ ਜਲ ਵੰਨੇ ਤੇ
ਫਿਰ ਥਲ ਫਿਰ ਜਲ ਤਾਕ ਰਹੇ :
ਗਰਦ ਪੈਣ ਤੇ ਭਿੱਜਣ ਕੋਲੋਂ
ਦੂਹੂੰ ਗੱਲੋਂ ਇਉਂ ਪਾਕ ਰਹੇ,
ਪਰ ਆਖ਼ਰ ਨੂੰ ਅੰਨ ਪਾਣੀਓਂ
ਵਾਂਜੇ ਗਏ, ਦੁਫਾਂਕ ਰਹੇ ॥ ੩੬ ॥

## ਹੱਦੋਂ ਪਾਰ ਨਾ ਹੋਈ

ਉੱਡੀ ਉੱਡ ਚੜ੍ਹੀ ਅਸਮਾਨੀਂ
ਬਦਲਾਂ ਤੇ ਜਾ ਬੈਠੀ ਛੋਪ,
ਓਥੇ ਭੀ ਅਸਮਾਨ ਇਹੋ, ਹਾਇ
ਤਣਿਆਂ ਨੀਲਾ ਸਿਰ ਸਿਰ ਟੋਪ !
ਉੱਡੀ ਹੋਰ ਤਬਕ ਚੋਦਾਂ ਤੇ
ਨਖਸ਼ੱਤਰਾਂ ਤੋਂ ਲੰਘੀ ਦੂਰ,
ਨਾਲੋਂ ਨਾਲ ਰਿਹਾ ਸਿਰ ਘੁੰਮਦਾ
ਚੱਕਰ ਦੇਂਦਾ ਨੀਲਾ ਘੋਪ ॥ ੩੭ ॥

## ਕਿਵੇਂ ਨ ਫਧੀਂਦਾ

ਦੇ ਦਰਸ਼ਨ ਅੱਖਾਂ ਮਸਤਾਂਦਾ
ਪਾਇ ਤਣਾਵਾਂ ਕੱਸਦਾ,
ਝਰਨਾਟਾਂ ਜੋ ਜਾਣ ਨਾ ਝੱਲੀਆਂ
ਮਨ ਨੂੰ ਪਾ ਪਾ ਦੱਸਦਾ,
ਬੁੱਲ੍ਹਾਂ ਤੇ ਬਹਿ ਕਦੇ ਆਪ ਆ
ਹੱਸੇ ਰਸੇ ਰਸਾਵੇ,
ਅੰਦਰ ਵੜੇ, ਵਲਵਲੇ ਛੇੜੇ,
ਤੁਣਕੇ ਦੇ ਦਿਲ ਖੱਸਦਾ ॥ ੩੮ ॥

ਮੋਹੀ ਮੱਤੀ ਤੇ ਰਸਲਹਿਰੀ
ਫੜਨ ਉੱਠਾਂ, ਉਠ ਨੱਸਦਾ,
ਮਿਲਿਆਂ ਫੜਿਆਂ ਹੱਥ ਨ ਆਵੇ
ਵੱਸ ਕਿਸੇ ਨਹੀਂ ਵੱਸਦਾ,
ਕੋਮਲ ਪਜਾਰ ਬੁੱਲ੍ਹਾਂ ਦੇ ਆਦਰ
ਕਿਵੇਂ ਫਧੀਂਦਾ ਨਾਹੀਂ,
ਪਾਇ ਭੁਲੇਵਾਂ ਤਿਲਕ ਜਾਂਵਦਾ,
ਗਲਵੱਕੜੀ ਨਹੀਂ ਫਸਦਾ ॥ ੩੯ ॥

## ਰਾਗ ਦੀ ਸੁਰ

ਸੁਰ ਇਕ ਕੋਮਲ ਗਲਿਓਂ ਨਿਕਲੀ
ਮੇਰੇ ਪਾਸ ਖੜੋਤੀ ਆਇ,
ਕੰਬੇ ਤੇ ਲਹਿਰੇ ਥਰਰਾਂਦੀ
ਦਿੱਤੀ ਇਕ ਝਰਨਾਟ ਛਿੜਾਇ,
ਆਪਾ ਕੰਬ ਸਰੂਰ ਹੋ ਗਿਆ,
ਸੁਪਨ ਵੰਨ ਰੰਗ ਰੂਪ ਅਰੂਪ,
ਅਰਸ਼ ਕੁਰਸ਼ ਦੇ ਝਟੇ ਝੂੰਮੇਂ
ਲਾ-ਮਕਾਨੀ ਡੋਬ ਡੁਬਾਇ ॥ ੪੦ ॥

[1] ਜੋ ਦੇਸ਼ ਕਾਲ ਵਿਚ ਨਾ ਹੋਵੇ ।

## ਜਿਤ ਵਲ ਨਜ਼ਰ ਉਤੇ ਵਲ ਸੱਜਨ

ਨੈਣਾਂ ਦੇ ਵਿਚ ਸਜਨ ਬਹਾਇਆ
ਉਹ ਹੇਠਾਂ ਨੂੰ ਧਸਿਆ,
ਧਸਿਆ ਅੰਦਰਲੇ ਦੇ ਅੰਦਰ
ਜਾ ਡੂੰਘਾਣੀਂ ਫਸਿਆ,
ਨੈਣ ਮੀਟਿਆਂ ਅੰਦਰ ਦਿਸਦਾ,
ਖੁਲ੍ਹਿਆਂ ਬਾਰ੍ਹ ਦਿਸੀਵੇ,
ਜਿਤ ਵਲ ਨਜ਼ਰ ਉਤੇ ਵਲ ਦਿਸਦਾ,
ਵਣ ਤ੍ਰਿਣ ਸੱਜਣ ਵਸਿਆ ॥ ੪੧ ॥

## ਅਰਸ਼ਾਂ ਵਲ ਨਜ਼ਰ

ਅਖੀਆਂ ਜੇ ਘੁਮਿਆਰ ਮੈਂਡੜਾ
ਸਿਰ ਮੇਰੇ ਤੇ ਲਾਂਦਾ,
ਸਹੁ ਅੱਲਾ ਦੀ ਨਜ਼ਰ ਸਦਾ ਮੈਂ
ਅਰਸ਼ਾਂ ਵੱਲ ਰਹਾਂਦਾ,
ਹੁਣ ਅੱਖਾਂ ਹਨ ਮੱਥੇ ਥੱਲੇ,
ਰੁਖ਼ ਏਹਨਾਂ ਦਾ ਹੇਠਾਂ,
ਨੀਵੀਂ ਤੱਕ ਮੇਰੀਂ ਇਸ ਰੁਖ਼ ਤੋਂ
ਜ਼ੋਰ ਨ ਪਾਰ ਵਸਾਂਦਾ[1] ॥ ੪੨ ॥

ਇਹ ਤਾਂ ਸੱਚ ਅਜ਼ਲ ਨੇ ਅੱਖਾਂ
ਸਿਰ ਤੇਰੇ ਨਹੀਂ ਲਾਈਆਂ,
ਪਰ ਗਿੱਚੀ ਦੀਆਂ ਨਾੜਾਂ ਉਸਨੇ
ਲਚਕਾਂ ਦੇ ਦੇ ਪਾਈਆਂ,
ਦਿੱਤੀ ਖੁੱਲ੍ਹ ਨਜ਼ਰ ਦੀ, ਤੱਕੇਂ
ਹੇਠਾਂ, ਉੱਪ੍ਰ, ਚੁਫੇਰੇ,—
ਹੁਣ ਜੇ ਲੋੜ ਉਤਾਹਾਂ ਲਾਵੇਂ
ਤਾਂ ਤੇਰੀਆਂ ਵਡਿਆਈਆਂ ॥ ੪੩ ॥

## ਨਾਮ, ਧਯਾਨ, ਰਜ਼ਾ

ਨਾਮ ਸਜਣ ਦਾ ਜੀਭ ਚੜ੍ਹ ਗਿਆ,
ਜਾਂ ਸੱਜਣ ਉਠ ਤੁਰਿਆ।
ਮੱਲ ਲਏ ਦੋ ਨੈਣ ਧਯਾਨ ਨੇ,
ਸਬਕ ਰਜ਼ਾ ਦਾ ਫੁਰਿਆ,
ਬਿਰਹੋਂ ਦੇ ਹਥ ਸੌਂਪਅਸਾ ਨੂੰ
ਜੇ ਸੱਜਣ! ਤੂੰ ਰਾਜ਼ੀ,
ਯਾਦ ਤੁਸਾਡੀ ਛੁਟੇ ਨ ਸਾਥੋਂ,
ਪਯਾਰ ਰਹੇ ਲੰ ਪੁੜਿਆ ॥ ੪੪ ॥

## ਸਿਵਾਣ

ਮਿਸਰੀ ਕਿਸੇ ਬਨਾਂਦਿਆਂ, ਹੇਠਾਂ
ਜਦੋਂ ਕੜਾਹੀ ਲਾਹੀ,
ਕੋਲੇ ਕੋਲੇ ਖੰਡ ਹੋ ਗਈ
ਵੇਖ ਵੇਖ ਪਛੁਤਾਹੀ,
ਹੇ ਭੋਲੇ! ਜਿਸ ਸੇਕ ਨਾਲ ਸੀ
ਸ਼ਰਬਤ ਮਿਸ਼ਰੀ ਬਣਨਾ,
ਤਾਰ ਸਿਞਾਤੀ ਨਹੀਂ ਓਸਦੀ,
ਸਞਾਣ ਬਿਨਾਂ ਸੁਖ ਨਾਹੀਂ ॥੪੫॥

## ਦਰਦ ਦੇਖ ਦੁਖ ਆਂਦਾ

ਦੁਨੀਆਂ ਦਾ ਦੁਖ ਦੇਖ ਦੇਖ ਦਿਲ
ਦਬਦਾ ਦਬਦਾ ਜਾਂਦਾ,
ਅੰਦਰਲਾਂ ਪੰਘਰ ਵਗ ਟੁਰਦਾ
ਨੈਣੋਂ ਨੀਰ ਵਸਾਂਦਾ,
ਫਿਰ ਬੀ ਦਰਦ ਨ ਘਟੇ ਜਗਤ ਦਾ
ਚਾਹੇ ਆਪਾ ਵਾਰੇ,
ਪਰ ਪੱਥਰ ਨਹੀਂ ਬਣਿਆਂ ਜਾਂਦਾ
ਦਰਦ ਦੇਖ ਦੁਖ ਆਂਦਾ ॥੪੬॥

## ਬਖਸ਼ਿਸ਼ ਤੇ ਕਰਮ

'ਤੂੰ ਪਾਪੀ' 'ਤੂੰ ਪਾਪੀ' ਕਹਿ ਕਹਿ,
ਪੰਡਤ ਜਿੰਦ ਸੁਕਾਈ,
ਬਖਸ਼ਣ ਵਾਲਾ ਮਿੱਤੋਂ ਬਾਹਰ,
ਅਸੀਂ ਮਿੱਤ ਵਿਚ ਭਾਈ!
ਮਿਤ ਵਾਲੇ ਦੇ ਕਰਮ ਅਮਿੱਤੇ
ਕਦੇ ਨਹੀਂ ਹੋ ਸਕਦੇ,
ਬਖਸ਼ ਅਮਿੱਤੇ ਦੀ ਜਿਤ ਪਾਊ
ਮਿਤ ਦੇ ਕਰਮ ਉਡਾਈ ॥੪੭॥

## ਬਰਦਾ ਕਿ ਮਾਲਕ?

ਇਕ ਮੇਲੇ ਵਿਚ ਫਿਰੇ ਆਦਮੀ
ਗਲ ਵਿਚ ਫੱਟੀ ਪਾਈ—
ਫੱਟੀ ਤੇ ਲਿਖਿਆ, 'ਮੈਂ ਬਰਦਾ,
ਵਿਕਾਂ, ਲਓ ਕੁਈ ਭਾਈ,
ਲੈਣ ਲਗੇ ਮੈਨੂੰ ਕਿਸਿ ਕਹਿਆ;
'ਏ ਮਾਲਕ ਨਹੀਂ ਟੋਲੇ,
'ਏਸ ਭੇਸ ਏ ਬਰਦਾ ਲੱਭੇ,
ਚਾਹੇ ਹੁਕਮ ਚਲਾਈ' ॥ ੪੮ ॥

## ਆਪੇ ਦਾ ਉਛਾਲ

ਆਪਾ ਉਛਲ ਉਛਾਲੇ ਖਾਵੇ,
ਤਾਂ ਤੈਨੂੰ ਰਸ ਆਵੇ,
ਰਸ ਦੂਏ ਵਿਚ ਕਿੱਥੋਂ ਧਰਿਆ
ਜੋ ਤੈਨੂੰ ਭਰਮਾਵੇ?
ਰਸ ਅਪਣਾ ਜੋ ਲਖੇਂ ਦੂਏ ਤੋਂ
ਤੇਰਾ ਹਈ ਉਛਾਲਾ,—

---

[1] ਪੇਸ਼ ਨਹੀਂ ਜਾਂਦੀ।

ਸਮਝ, ਸੰਭਾਲ, ਉਛਾਲ ਆਪਣਾ,
ਟੱਟਾ ਫੇਰ ਨ ਆਵੇ ॥੪੯॥

## ਰੌਸ਼ਨ ਆਰਾ (ਸਮਾਧ 'ਚੋਂ) :—

ਕਿਉਂ ਜਚਦੇ ਹਨ ਕਦਮ ਤੁਸਾਡੇ
ਬਾਗ਼ ਅਸਾਡਾ ਵੜਦੇ ?
ਅਰਜ਼ ਨ ਕਰਦੇ, ਮੰਗ ਨ ਮੰਗਦੇ,
ਪੱਲਾ ਅਸੀਂ ਨ ਫੜਦੇ,
ਖ਼ਾਕ ਬਾਗ਼ ਵਿਚ ਖ਼ਾਕ ਹੋ ਗਏ
ਹੈ ਨਿਸ਼ਾਨ ਇਕ ਬਾਕੀ,
ਭਲਾ ਜਿ 'ਸਾਡੀ ਯਾਦ' ਕਦੇ ਇਹ
ਦਿਲ ਤੁਹਾਡੇ ਮੁੜ ਜੜਦੇ ॥੫੦॥

## ਰੌਸ਼ਨ ਆਰਾ ਯਾਤ੍ਰੀਆਂ ਨੂੰ :—

ਮੇਰੀ ਕਬਰ ਉਦਾਲੇ ਕੁਦਰਤ
ਬਾਗ਼ ਸੁਹਾਵਾ ਲਾਇਆ,—
ਬਾਗ਼ ਸੈਰ ਨੂੰ ਸਭ ਕੁਈ ਆਵੇ
ਕਬਰੋਂ ਪਰੇ ਰਹਾਇਆ,—
ਲੋਥ ਨਹੀਂ, ਵੇ ਲੋਕੋ, ਮੈਂ ਹਾਂ,
ਕਿਉਂ ਜਚਦੇ ਤੇ ਹਟਦੇ ?
ਫੁਲ, ਫਲ, ਫਲੀ, ਕਲੀ ਤੇ ਪੱਤੇ
ਮਹੀਓਂ ਰੂਪ ਵਟਾਇਆ ॥੫੧॥

## ਦਿੱਲੀ ਦੀ ਇਕ ਬੇਨਿਸ਼ਾਂ ਸਮਾਧ

ਜੀਂਵਦਿਆਂ-ਨਾ ਮਿਲਿਆ ਸੁਹਣਾ,
ਅੰਤ ਸਮੇਂ ਨਾ ਆਇਆ;
ਮੁਖਯਾਤ੍ਰਾ ਨਾ ਕੀਤਸੁ ਆਕੇ,
ਸਿਹਰਾ ਬੀ ਨਾ ਭਿਜਵਾਯਾ,
ਬਣੀ ਸਮਾਧ, ਜਗਤ ਆ ਢੁੱਕਾ,
ਸੁਹਣੇ ਝਾਤਿ ਨ ਪਾਈ,
ਸ਼ਾਲਾ ! ਮਿਟੇ ਨ ਤਾਂਘ ਅਸਾਡੀ,
ਤੁਸੀਂ ਕਰੋ ਮਨ ਭਾਇਆ ॥੫੨॥

## ਆਪੇ ਵਿਚ ਆਪਾ

ਅੰਮੀ ਨੀ ! ਕਲਵਲ ਹੋ ਉਠੀਆਂ
ਮੈਂ ਡਿੱਠਾ ਇਕ ਸੁਪਨਾ ਸੀ,—
ਮੇਰੀ "ਮੈਂ" ਵਿਚ ਹੋਰ ਕੁਈ ਨੀ
ਦਿਸਨਾ ਸੀ, ਪਰ ਛੁਪਨਾ ਸੀ।
ਮੂੰਹਦਾ ਤੇ ਝਰਨਾਟ ਛੇੜਦਾ,
ਚਸਕ ਮਾਰ ਠੰਢ ਪਾਵੇ ਓ,—
ਦੱਸ ਕੌਣ ਓ, ਕਦੋਂ ਵੜ ਗਿਆ
ਕਿਉਂ ਦਿਸਨਾ, ਕਿਉਂ ਲੁਕਨਾ ਸੀ? ੫੩॥

## ਜੌਹਰੀ

ਸ਼ਹੁ ਦਰਿਯਾਵੇ ਖੇਡੰਦੜੀ ਨੂੰ
ਗੀਟੜੀਆਂ ਲਭ ਪਈਆਂ,
ਨਵੇਂ ਰੰਗ ਤੇ ਨਵੇਂ ਵੰਨ ਤੇ
ਨਵੇਂ ਸੁਹਜ ਫਬ ਰਹੀਆਂ,
ਪਰ ਮੈਂ ਗੀਟਿਆਂ ਵਾਂਗ ਉਛਾਲਾਂ
ਬਾਲਾਂ ਵਾਂਙੂ ਖੇਡਾਂ,
ਉੱਤੋਂ ਆ ਨਿਕਲਜਾ ਇਕ ਜੌਹਰੀ
ਉਨ੍ਹ ਗੀਟੀਆਂ ਚਾ ਲਈਆਂ ॥੫੪॥

ਦੇਖ ਪਰਖ, ਸਿਰ ਫੇਰਿ ਆਖਦਾ :
'ਕੀ ਇਨ੍ਹ ਨਾਉਂ ਧਰਾਵੀਂ ?
ਨਾ ਨੌ ਰਤਨ, ਚੁਰਾਸੀ ਸੰਗ ਨਾ[1],
ਕੀਮਤ ਕਿਵੇ ਜਚਾਵੀਂ ?
ਅਸਾਂ ਕਿਹਾ, 'ਛੱਡ ਖਹਿੜਾ ਹਾਲੇ,
ਖੇਡਣ ਦੇਹ ਖਾਂ ਸਾਨੂੰ,
'ਗਿਣਤੀ ਜਦੋਂ ਤ੍ਰਾਨਵਿਓਂ[2] ਤੇਰੀ
ਵਧੂ, ਮੁੱਲ ਆ ਪਾਵੀਂ' ॥੫੫॥

## ਬੰਦ-ਖਲਾਸੀ

ਸਾਨੂੰ ਅਜਬ ਸ਼ਿਕਾਰੀ ਮਿਲਿਆ
ਫੜ ਪਿੰਜਰੇ ਵਿਚ ਪਾਂਦਾ,
ਪਰ ਪਿੰਜਰਾ ਨਾ ਬੰਦ ਕਰਾਂਦਾ,
ਖਿੜਕੀ ਖੁਲ੍ਹੀ ਰਹਾਂਦਾ।
ਅਸੀਂ ਕਦੇ ਜੇ ਬੰਦ ਕਰਾਈਏ,
ਉਹ ਫਿਰ ਖੁਹਲੇ ਖਿੜਕੀ;
'ਬੰਦ-ਖਲਾਸੀ' ਕਰਕੇ ਕੱਠੀਆਂ
ਅਚਰਜ ਰੰਗ ਜਮਾਂਦਾ ॥੫੬॥

---

[1] ਰਤਨ ਨੌਂ ਹੁੰਦੇ ਹਨ, ਸੰਗ (ਪੱਥਰ) ਚੁਰਾਸੀ ਗਿਣੀਂਦੇ ਹਨ।
[2] ੯+੮੪=੯੩

ਹੋਈਆਂ ਜਿਵੇਂ ਸਦੀਆਂ ਦੀਆਂ ਵਾਕਫ ਸਨ । ਡੂੰਘੀਆਂ ਸ਼ਾਮਾਂ ਦੇ ਮੂੰਹ ਝਾਖਰਿਆਂ ਵਿਚ ਇਨ੍ਹਾਂ ਦੇ ਮੂੰਹ ਵੇਖਣ ਨੂੰ ਕਰਤਾ ਜੀ ਨੇ ਕਸ਼ਮੀਰ ਦੀਆਂ ਉਜਾੜਾਂ ਤੇ "ਬਨ-ਰਾਹਾਂ" ਵਿਚ ਖਲੋ ਕਿਸੇ ਪੇਂਡੂ ਹੱਟੀ ਵਾਲੇ ਦੇ ਦੀਵੇ ਉਧਾਰ ਲਏ ਤੇ ਮਾਂਗਵੇਂ ਦੀਵਿਆਂ ਦੇ ਨੂਰ ਨਾਲ ਇਨ੍ਹਾਂ ਨੂਰੀਆਂ ਦੇ ਮੂੰਹ ਤੱਕੇ, ਇਨ੍ਹਾਂ ਨੂੰ ਸਿਞਾਤਾ ਤੇ ਇਨ੍ਹਾਂ ਦੇ ਨਕਸ਼ ਕਈ ਵੇਰ ਰੱਦੀ ਕਾਗਤਾਂ ਉਤੇ ਪਿਨਸਲਾਂ ਨਾਲ ਦੀਵੇ ਦੇ ਮੱਧਮ ਚਾਨਣੇ ਵਿਚ ਅੰਕਤ ਕੀਤੇ । ਉਧਾਰ ਦੇਣ ਵਾਲਿਆਂ ਨੂੰ ਪਤਾ ਨਾ ਲੱਗਾ ਕਿ ਦੀਵੇ ਉਧਾਰ ਲੈਣ ਵਾਲਿਆਂ ਨੇ ਮਾਂਗਵੇਂ ਦੀਵਿਆਂ ਦੀਆਂ ਲਾਟਾਂ ਹੇਠ ਕਿੰਨੇ ਪਿਆਰ ਪਾਏ, ਦੋਸਤ ਬਣਾਏ, ਬੰਦੇ ਪਛਾਤੇ, ਸੁਹਣੇ ਸੁਫਨੇ ਗਲ ਲਾਏ, ਸੁੰਦਰਤਾ ਦੀਆਂ ਛਬੀਆਂ ਘੜੀਆਂ, ਸੰਵਾਰੀਆਂ ਤੇ ਸਜਾਈਆਂ ।

ਕਈ ਵੇਰ ਰਾਤ ਦੇ ਹਨੇਰੇ ਵਿਚ ਹੀ ਪਿਨਸਲਾਂ ਨਾਲ ਇਨ੍ਹਾਂ ਦੀਆਂ ਰੇਖਾਂ ਵਾਹ ਸੁੱਟੀਆਂ ।

ਐਤਕਾਂ ਦੇ ਫੇਰੇ ਵਿਚ ਮੈਂ ਹੀਆ ਕਰਕੇ ਇਨ੍ਹਾਂ ਵਿਕੋਲਿੱਤਰੇ ਪਏ 'ਪਿਨਸਲ-ਅੰਕਿਤ' ਚਿੱਤ੍ਰਾਂ ਨੂੰ ਛਾਪੇ ਦਾ ਜਾਮਾਂ ਪਾਏ ਜਾਣ ਦੀ ਇੱਛਾ ਤੀਬ੍ਰਤਾ ਨਾਲ ਪ੍ਰਗਟ ਕਰਕੇ ਇਨ੍ਹਾਂ ਨੂੰ ਇਸ ਛਾਪੇ ਦੇ ਰੂਪ ਵਿਚ ਲਿਆਉਣ ਲਈ ਕਾਮਯਾਬੀ ਪ੍ਰਾਪਤ ਕਰ ਹੀ ਲਈ ।

੩.

'ਕਵੀ ਕੁਦਰਤ ਸੰਜੋਗ–ਚੁਪ' ਇਕ 'ਚੁੰਬਕ–ਚੁਪ' ਹੈ ਪਰ ਲੋਹੇ ਦੇ ਕਿਣਕਿਆਂ ਦੀ ਤੜਪ ਇਹਦੇ ਅੰਦਰ ਦੇ ਰੰਗ ਦੀਆਂ ਅਦਾਵਾਂ ਤੇ ਰਾਜ਼ ਤੇ ਰਮਜ਼ਾਂ ਕੁਛ ਕੁਛ ਬੇ-ਨਕਾਬ ਕਰਦੀ ਹੈ । ਕਵੀ ਜੀ ਦੀਆਂ ਕਵਿਤਾਵਾਂ ਇਨਾਂ ਕਿਣਕਿਆਂ ਵਾਂਗ ਕੰਬ ਰਹੀਆਂ ਹਨ । ਪਿਆਰ ਨੇ ਜ਼ਿੰਦਗੀ ਦਾ ਚਿੱਟਾ ਫੜਕਦਾ ਬਾਜ਼ ਹੱਥ ਉੱਪਰ ਬਿਠਾਯਾ ਹੋਯਾ ਹੈ ਤੇ ਇਹਦੇ ਪੰਜਿਆਂ ਵਿਚ ਕਾਲ-ਘੁੰਗਰੂ ਵੱਜ ਰਹੇ ਹਨ । ਬਾਜ਼ ਦੇ ਫੰਘਾਂ ਦੀ ਫ਼ਰਫ਼ਰਾਹਟ ਧੁਰੋਂ ਅੰਦਰੋਂ ਸੁਣਾਈ ਦਿੰਦੀ ਹੈ, ਚੁੱਪ ਕਮਾਲ ਹੈ, ਪਰ ਰਾਗ ਇਲਾਹੀ ਵੱਜ ਰਿਹਾ ਹੈ :–

"ਨਾ ਕੋਈ ਨਾਦ ਸਰੋਦ ਸੁਣੀਵੇ
"ਫਿਰ 'ਸੰਗੀਤ-ਰਸ' ਛਾਇਆ ।"

ਸ਼ਾਂਤਿ ਹੈ, ਪਰ ਅਨੰਤ ਚਾਲ ਅਰੁਕਵੀਂ ਇਹਦੇ ਅੰਦਰ ਜਿੰਦ ਵਾਂਗ ਤੜਪ ਰਹੀ ਹੈ । ਬਿਜਲੀ ਕੂੰਦ ਰਹੀ ਹੈ, ਪ੍ਰਭਾਤ ਫੜਕ ਰਹੀ ਹੈ, ਕਿਰਨਾਂ ਕੰਬ ਰਹੀਆਂ ਹਨ, ਅੱਜ ਕੁਦਰਤ ਦੇਵੀ ਦੇ ਘਰ ਇਹ 'ਪਿਆਰ-ਰਸ' ਦਾ ਪਿੜ ਬੱਝ ਰਿਹਾ ਹੈ, ਸਭ ਕੁਛ ਰਸ ਦੇ ਸਮੁੰਦਰ ਵਿਚ ਡੁਬਕੀਆਂ ਲੈ ਰਿਹਾ ਹੈ । ਕਵੀ ਦੀ ਰਗ ਰਗ ਖਿੜਦੇ ਫੁੱਲ ਦੀਆਂ ਨਾੜਾਂ ਵਾਂਗ 'ਸਦਾ-ਵਿਗਾਸ' ਦੇ ਜਜ਼ਬੇ ਵਿਚ ਤੜਪ ਉੱਠੀ ਹੈ ਤੇ ਆਪਦੀ ਨਜ਼ਰ ਨਸ਼ੀਲੀ ਵਿਚ ਸਭ ਕੁਛ ਅਨੰਤ ਹੋ ਰਿਹਾ ਹੈ, 'ਰਸ-ਰੰਗ' ਦੀ ਬਰਖਾ ਹੋ ਰਹੀ ਹੈ । ਇਧਰ ਇਹ ਸਰਬੱਤੀ ਪਿਘਲਿਆ ਪਿਆਰ ਇਸ ਅਕਹਿ ਸਮੇਂ ਸਮੁੰਦਰ ਵਾਂਗ 'ਹੋਇ ਫੈਲਿਓ ਅਨੁਰਾਗ' ਵਾਲੇ ਰੰਗ ਵਿਚ ਤੇ ਉਧਰ ਕੁਦਰਤ ਦੀ ਸਾਰੀ ਪੰਘਰੀ ਹੋਈ ਸੁੰਦਰਤਾ ਅਨੇਕ ਆਭਾਂ ਵਾਲੀ, ਅਨੇਕ ਰੂਪਾਂ ਰੰਗਾਂ ਵੰਨਾਂ ਵਿਚ ਮੁੜ ਮੁੜ ਰੂਪ ਅਰੂਪ ਹੋ ਬਿਜਲੀ ਲਿਸ਼ਕਾਰਿਆਂ ਵਾਂਗ ਇਸ ਰਸ ਦੇ ਸਮੁੰਦਰ ਤੇ ਚਮਕਦੀ ਹੈ ਤੇ ਜਿਸ ਘੁਲੇ ਭਾਵਾਂ ਦੇ ਲਹਿਰਦੇ ਸਮੁੰਦਰ ਵਿਚੋਂ ਮੂਰਤੀਮਾਨ ਹੋ ਨਿਕਲਦੀ ਹੈ, ਜਿਵੇਂ ਚੰਨ ਤੇ ਸੂਰਜ ਦੀਆਂ ਟੁਕੜੀਆਂ ਲਹਿਰਾਂ ਵਿਚੋਂ ਬਾਹਰ ਨਿਕਲ ਆਵਣ ।

ਇਥੇ ਇਕ ਪਾਸੇ ਕੜੇ ਸਮੁੰਦਰੀ ਤੁਫਾਨ ਦੇ ਮੱਥੇ ਤੇ ਪਈ ਕਾਲੀ ਤੀਊੜੀ ਨੂੰ ਤੇ ਦੂਜੇ ਪਾਸੇ ਚੰਬੇਲੀ-ਫੁਲ ਦੀ ਨਰਮ ਚਿੱਟੀ ਸ਼ਰਮੀਲੀ ਹੱਸੀ ਨੂੰ ਇਕ ਹੀ ਵਾਹੀ ਲਕੀਰ ਦੇ ਫੇਰ ਦੀ ਬੱਸ ਰਮਜ਼ ਵਿਚ ਅੰਕਿਤ ਕਰ ਦਿਖਾਉਣਾ ਕਵਿਤਾ ਦੀ ਕਰਾਮਾਤ ਹੈ ।

ਵਿੱਥਾਂ ਅਮਿਣਵੀਆਂ ਵਿਚ,
ਸਿਰ ਚੀਰਦੇ ਬਰਾਂਦੇ
ਜਾਂਦੇ ਅਨੰਤ ਚਾਲੀਂ,
ਚਮਕਾਂ ਦੇ ਹਨ ਓਹ ਸਾਂਈਂ ।
ਚਮਕਾਰ ਰੰਗ ਦੇਣਾ,
ਰਸ ਝੂੰਮ ਵਿਚ ਝੁੰਮਾਣਾਂ,
ਇਕ 'ਜਿੰਦ-ਛੋਹ' ਲਾਣੀ,–
ਅਟਕਣ ਨਹੀਂ ਕਿਥਾਈਂ ।
ਲਰਜ਼ਾ ਵਤਨ ਜਿਨ੍ਹਾਂ ਦਾ,
ਲਰਜ਼ਾ ਵਜੂਦ ਉਨ੍ਹਾਂ ਦਾ,
ਰੇਖਾ ਅਨੰਤ ਅਟਿਕਵੀਂ,
ਲਰਜ਼ੇ ਦੇ ਮੱਥੇ ਪਾਈ ।

੪.

ਸੰਗ ਮਰਮਰ ਵਿਚ ਪੱਥਰ ਹੋਈ ਸੁੰਦਰਤਾ ਨੂੰ 'ਜੀਅਦਾਨ' ਦੇਣਾ ਆਰਟ (ਹੁਨਰ) ਦੀ ਉੱਚੀ ਕਿਰਤ ਹੈ, ਮੋਏ ਪੱਥਰਾਂ ਨੂੰ ਕਵੀ ਦੇ ਦਿਲ ਦੀ ਜੁੰਬਸ਼ ਹਲੂਣਦੀ ਹੈ ਤੇ ਇਕ ਨਵਾਂ ਦਰਦ ਆਉਣ ਵਾਲੇ ਸਮੇਂ ਦੇ ਦਿਲ ਵਿਚ ਛਿੜ ਜਾਂਦਾ ਹੈ ।

ਮਾਰ ਪਈ ਜਦ ਮਾਰਤੰਡ ਨੂੰ
ਪੱਥਰ ਰੋ ਕੁਰਲਾਣੇ :–
ਪੱਥਰ ਤੋੜੇਂ ਦਿਲ ਪਯੇ ਟੁਟਦੇ
ਦਿਲ ਕਾਅਬਾ ਰੱਬਾਣੇ,
'ਲਾਇਂ ਹਥੌੜਾ ਸਾਨੂੰ ? ਪਰ ਤੱਕ
–ਸੱਟ ਪਏ 'ਰਬ-ਘਰ' ਨੂੰ
'ਘਟ ਘਟ ਦੇ ਵਿਚ ਵਸਦਾ ਜਿਹੜਾ–
ਤੂੰ ਕਿਨ੍ਹ ਰੱਬ ਸਿਵਾਣੇ ?'

ਅੱਜ ਥੀਂ ਬਾਦ ਇਉਂ ਜਾਪਦਾ ਹੈ ਕਿ ਸਮਾਂ ਜਰਵਾਣਿਆਂ ਦੇ ਹੱਥ ਕਵੀ ਦੀ ਕੋਮਲ ਸਰ ਦੀਆਂ ਚਮਕਦੀਆਂ ਤਾਰਾਂ ਨਾਲ ਬੰਨ੍ਹ ਦਿਆ ਕਰੇਗਾ–ਦੋਵੇਂ ਹਥੌੜਾ ਤੇ ਤਲਵਾਰ ਉਨ੍ਹਾਂ ਦੇ ਹੱਥਾਂ ਵਿਚੋਂ ਢਹਿ ਪਿਆ ਕਰਨਗੇ, ਕਿਸ ਪਿਛੇ ਇਹ ਕੁਝ ? ਇਹ ਨਿੱਕੀ ਜੇਹੀ ਕਵਿਤਾ ਇਸ ਸੋਚੀ ਵਿਚ ਆਲਮਗੀਰ ਇਨਸਾਨੀ ਕਲਚਰ (ਪ੍ਰਬੁੱਧਤਾ) ਦੀ ਇਕ ਨਵੀ ਫੁੱਟੀ ਕਲੀ ਹੈ । ਇਹ ਦਇਆ ਪੈਦਾ ਕਰਨ ਦਾ ਨਵਾਂ ਜਾਦੂ ਹੈ ਤੇ ਦਇਆ ਹੀ ਕੇਵਲ ਇਨਸਾਨੀ ਧਰਮ ਹੈ । ਪਿਆਰ ਦੀ ਅਨੰਤ ਬਿਹਬਲਤਾ, ਅਨੰਤ ਬੇਸਬਰੀ ਨੂੰ ਅਨੰਤ ਸ਼ਾਂਤੀ ਵਿਚ ਅੰਕਿਤ ਕਰ ਦੇਣਾ ਸਿੱਖੀ ਦੇ ਆਦਰਸ਼ ਦੀ ਅਮਲੀ ਕਰਾਮਾਤ ਹੈ ।

Motif ਇਸ ਆਰਟਿਸਟ ਦੇ ਹੱਥ ਵਿਚ ਇਕ ਜੀਵਨ ਲਰਜ਼ਾ ਹੈ, ਜਿਹੜਾ ਪੱਥਰਾਂ ਨੂੰ ਜਿਵਾਲ ਦਿੰਦਾ ਹੈ, ਇਸ ਲਈ ਸ਼ਾਂਤਿ ਇਕ ਨਿਰੀ ਚੌਖਟ ਦਾ ਕੰਮ ਦਿੰਦੀ ਹੈ । ਸਿੱਖੀ ਵਿਚ ਮੁੱਲ ਪੈਂਦਾ ਹੈ ਤੜਪਦੀ ਤੀਬ੍ਰਤਾ ਦਾ, ਪਜਾਰ ਦੀ ਅਨੰਤ ਬੇਸਬਰੀ ਦਾ, ਜੀਵਨ ਦੀ ਅਨੰਤ ਚਾਲ ਤੇ ਗਰਮ ਧੜਕ ਦਾ । ਇਸ ਰੰਗ ਵਿਚ

ਰਚੀਆਂ ਹੁਸਨ ਕੰਬਣੀਆਂ ਦੀਆਂ 'ਰਸ-ਰੰਗ-ਛੁਹ' ਨਾਮੇ ਕਈ ਨਜ਼ਮਾਂ ਹਨ ਤੇ ਸਿੱਖ ਸਪਿਰਟ ਦੇ ਜਜ਼ਬੇ ਅੱਖਰ-ਅੱਖਰ ਵਿਚ ਸਮਾਏ ਪਏ ਹਨ :–

''ਸੁਪਨੇ ਵਿਚ ਤੁਸੀਂ ਮਿਲੇ ਅਸਾਂ ਨੂੰ
ਅਸਾਂ ਧਾ ਗਲਵਕੜੀ ਪਾਈ,
ਨਿਰਾ ਨੂਰ ਤੁਸੀਂ ਹੱਥ ਨ ਆਏ
ਸਾਡੀ ਕੰਬਦੀ ਰਹੀ ਕਲਾਈ
.. .. ..
ਫਿਰ ਲੜ ਫੜਨੇ ਨੂੰ ਉਠ ਦੌੜੇ
ਪਰ ਲੜ ਓ 'ਬਿਜਲੀ ਲਹਿਰਾ'
ਉਡਦਾ ਜਾਂਦਾ ਪਰ ਉਹ ਅਪਣੀ
ਛੁਹ ਸਾਨੂੰ ਗਯਾ ਲਾਈ :–
ਮਿੱਟੀ ਚਮਕ ਪਈ ਇਹ ਮੋਈ
ਤੇ ਤੁਸੀਂ ਲੂਆਂ ਵਿਚ ਲਿਸ਼ਕੇ,–
ਬਿਜਲੀ ਕੂੰਦ ਗਈ ਥਰਰਾਂਦੀ,
ਹੁਣ ਚਕਾਚੂੰਧ ਹੈ ਛਾਈ !''

ਇਸ ਸੰਚਯ ਦਾ ਇਕ ਹਿੱਸਾ **'ਕਸ਼ਮੀਰ ਨਜ਼ਾਰੇ'** ਇਕ ਮੋਤੀਆਂ ਦੀ ਮਾਲਾ ਹੈ, ਜਿਹੜੀ ਕਰਤਾ ਜੀ ਨੇ ਕੁਦਰਤ ਦੇ ਗਲੇ, ਅਨੇਕ ਪਾਣੀਆਂ ਤੇ ਛਾਯਾਂ ਛਾਵਾਂ ਪ੍ਰਛਾਵਿਆਂ ਚਸ਼ਮਿਆਂ ਵਿਚ ਧੋ ਧੋ ਕੇ ਤੇ ਨਦੀਆਂ ਵਿਚ ਪ੍ਰੋ ਪ੍ਰੋ ਕੇ ਪਾਈ ਹੈ। ਇਸ ਮਾਲਾ ਵਿਚ 'ਨਵੇਂ-ਕਸ਼ਮੀਰ' ਦੇ ਸਮੁੰਦਰ ਦੇ ਮੋਤੀ ਹਨ :–

ਮੈਂ ਰੁੰਨੀ, ਮੈਂ ਰੁੰਨੀ ਵੇ ਲੋਕਾ !
ਮੀਂਹ ਜਿਉਂ ਛਹਿਬਰ ਲਾਏ :
ਟੁਰੀ ਵਿਦਸਥਾਂ ਡਲ ਭਰ ਆਏ
ਤੇ ਵੁੱਲਰ ਉਮਡ ਉਮਡਾਏ :–
ਆਪਾ ਹੇਠ ਵਿਛਾਕੇ ਸਹੀਓ !
ਅਸਾਂ ਨਵਾਂ ਕਸ਼ਮੀਰ ਬਣਾਇਆ,
ਗਾਓ ਸੁਹਾਗ ਨੀ ਸਹੀਓ ! ਸੁਹਣਾ,
ਕਦੇ ਸੈਰ ਕਰਨ ਚਲ ਆਏ ॥

ਇਸ 'ਭਾਵ-ਛਹਿਬਰ' ਦੇ ਅੱਥਰੂ ਮੋਤੀ ਹਨ, ਇਹ ਕ੍ਰਿਸ਼ਨ ਗੰਗਾ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਡਿੱਗੇ ਹਨ ਤੇ ਓਥੋਂ ਮੁੜ ਗੰਗਾ ਨੇ ਆਪਣੀ ਯਾਦ ਨਾਲ ਵਿਚ ਪ੍ਰੋ ਕੇ ਭੇਟ ਕੀਤੇ ਹਨ। ਤੇ ਇਕ ਨਵੀਂ ''ਅਥਰੂ-ਧਰਮਸਾਲ'' ਰਚੀ ਗਈ ਹੈ। ਬਗ਼ਦਾਦ ਨੇ ਸਾਹਿਬ ਗੁਰੂ ਨਾਨਕ ਦੇਵ ਜੀ ਦੀ ਸੁਹਣੀ ਛੁਹ ਵਾਲੀ ਸਿਲਾ ਅੱਜ ਤੱਕ ਸਾਂਭ ਰੱਖੀ ਹੈ ਤੇ ਕਸ਼ਮੀਰ ਨੇ ਮਟਨ ਸਾਹਿਬ ਦਾ ਥੜ੍ਹਾ ਤੇ ਬੰਗਲੇ ਗੁੰਮ ਕਰ ਦਿੱਤੇ ਹਨ :–

'ਨਾਨਕ-ਛੁਹ' ਦਾ ਸੰਗ ਅਜ ਤਕ
ਬਗਦਾਦ ਸਾਂਭ ਕੇ ਰਖਿਆ,
'ਨਾਨਕ-ਛੁਹ' ਦਾ ਥੜ੍ਹਾ ਬੰਗਲਾ
ਕਸ਼ਮੀਰ ਨੇ ਭੰਨ ਗਵਾਇਆ !
.. .. ..

''ਭਾਗਭਰੀ ਦੇ ਦਰਸ਼ਨ'' ਵਿਚ ਓਹੋ ਨਾਮ ਕਣੀ ਚਮਕ ਰਹੀ ਹੈ :–

''ਉਸ 'ਅਨੰਤ ਕਿਣਕੇ' ਦੀ ਚਹਿਯੇ
ਅਜ ਕੁਛ ਵੰਡ ਵੰਡਈਆਂ।''

ਆਪ ਦੀ ਅੱਖ ਵਿਚ ਪੰਘਰੀ ਚਾਂਦੀ ਦੇ ਕਸ਼ਮੀਰ ਦੇ ਚਸ਼ਮੇ ਇਉਂ ਕਲੋਲ ਕਰ ਰਹੇ ਹਨ, ਜਿਉਂ ਬਾਲ ਮਾਂ ਦੀ ਗੋਦ ਵਿਚ–

''ਚਸ਼ਮੇਂ ਨੂੰ ਜਿਉਂ 'ਛੋਹ ਗ਼ੈਬ' ਦੀ
ਮਿਲੀ, ਪਿਆ ਨਿਤ ਖੇਡੇ,
'ਛੁਹ ਅਪਣੀ'ਦੀ ਗੋਦ ਖਿਡਾ ਤਿਉਂ,–
ਮਾਂ ਨੂੰ ਏ ਕੁਛ ਫਬਦਾ''।

ਠੰਢੀਆਂ ਛਾਵਾਂ 'ਨਸੀਮ' ਦੀਆਂ ਆਪ ਲਈ ਸਰਬੱਤੀ ਪਿਆਰ ਦੇ ਚਿੰਨ੍ਹ ਹਨ।

ਮਾਂ ਨੂੰ ਅਪਣਾ ਬਾਲ ਪਿਆਰਾ
ਤੈਨੂੰ ਸਭ ਕੋਈ ਪਯਾਰਾ
ਜੋ ਆਵੇ ਉਸ ਲਾਡ ਲਡਾਵੇਂ
ਠਾਰੇਂ ਜਿੰਦੀਆਂ ਲੂਠੀਆਂ।

ਆਪ ਦੀ 'ਵੁੱਲਰ' ਉੱਪਰ ਕਵਿਤਾ–'ਸੁੰਦਰਤਾ ਤਰ ਰਹੀ ਤੈਂ ਉਤੇ ਖੁਲ੍ਹ ਉਡਾਰੀਆਂ ਲੈਂਦੀ' ਤੇ 'ਨਿਰਜਨ ਫਬਨ ਕੁਆਰੀ ਰੰਗਤ' ਨੇ 'ਰਸ ਅਨੰਤ ਦਾ ਵਰਿਆ', ਅਕਹਿ ਨੂੰ ਕਹਿਣਾ ਹੈ। ਇਹ 'ਵੁੱਲਰ' ਇਕ ਨੱਚਦੀ ਪਰੀ ਵਾਂਗ ਅੱਧ ਅਸਮਾਨਾਂ ਵਿਚ ਉਡ ਰਹੀ ਹੈ, ਝੀਲ ਕੀਹ ਹੈ ? ਆਜ਼ਾਦੀ ਮੁਜੱਸਮ ਹੈ।

... ... ...

**'ਸ਼ਾਲਾਮਾਰ'** ਵਿਚ ਚਨਾਰ 'ਜੋਗੀ ਖੜੇ' ਹਨ ਤੇ ਨੀਰ ਦੇ ਵਗਣ ਵਿਚ ਆਪ ਨੂੰ ਇਕ ਚੈਤੰਨਯ ਪ੍ਰਭਾਵ ਮੋਂਹਦਾ ਹੈ ਤੇ ਆਦਮੀ ਦੇ ਹੰਭਲਾ ਮਾਰ ਉੱਪਰ ਨੂੰ ਜਾਣ ਦੀ ਚਾਹ ਤੇ ਨੀਵਾਣਾਂ ਦੀ ਖਿੱਚ ਦਾ ਓਨੂੰ ਗਿਰਾਣਾ ਇਹ ਆਦਮੀ ਦੀ ਗਿਰਨ ਚੜ੍ਹਨ ਦੀ ਕੋਸ਼ਿਸ਼ ਦਾ ਨਕਸ਼ਾ ਦਿੱਸਦਾ ਹੈ :—

ਲਾਵੇ ਡਾਢਾ ਜ਼ੋਰ ਪਹਿਲ ਉਚਾਣ ਨੂੰ
ਪਹੁੰਚਾਂ, ਮਾਰ ਉਛਾਲ, ਪਰ ਖਿਚ ਰੋਕਦੀ
ਉੱਚਾ ਜਾਂਦਾ 'ਖਿੱਚ' ਫਿਰ ਲੈ ਡੇਗਦੀ,–
ਉਛਲ ਗਿਰਨ ਦਾ ਨਾਚ ਹੈ ਵੇ ਹੋ ਰਿਹਾ।
.. .. ..

ਬਿਰਛਾਂ ਵਿਚ 'ਸੁਹਣੀ ਸ਼ੈ' ਦੀ ਛੁਹ ਦੇ ਕਦੀ ਆਏ ਸੁਆਦ ਦੀ ਸਿਮਰਤੀ ਕਿੰਨੀ ਤੀਬਰ ਹੈ : —

'ਪਯਾਰ ਲੈਣ ਨੂੰ ਜੀ ਕਰ ਆਵੇ
ਉਛਾਲ ਕਲੇਜਾ ਖਾਏ—
'ਪਰ ਉਹ ਪਯਾਰ ਸੁਆਦ ਨ ਵਸਦਾ'

'ਕੁੱਕੜ ਨਾਗ' ਆਪ ਨੂੰ ਲਟਬਉਰਾ ਗੀਟਿਆਂ ਨਾਲ ਖੇਡਦੇ ਬਾਲਕ ਵਾਂਗ ਲੱਗਾ ਹੈ ਤੇ ਆਪਦੀ ਛਾਤੀ ਵਿਚ ਵਾਤਸਲ ਪਿਆਰ ਦਾ ਉਛਾਲਾ ਆਯਾ ਹੈ :—

'ਲਟਬਉਰਾ ਪਰਬਤ ਦੇ ਕੁੱਖੋਂ
ਤੋਂ ਖੇਡੰਦੜਾ ਆਇਆ'।

ਵੈਰੀ ਨਾਗ ਦੇ 'ਫ਼ੀਰੋਜ਼ੀ ਰੰਗ' ਦੇ ਮੋਤੀਆਂ ਵਾਲੀ ਡਲ੍ਹਕ ਦੀ ਮਿਲਵੀਂ ਚਮਕ, ਸੁੱਚੇ ਨਗ ਦੀ ਆਬ ਹੋ ਨਿੱਬੜੀ ਹੈ, ਵੈਰੀ ਨਾਗ ਮਾਨੋਂ ਕੁਦਰਤ ਦਾ ਨਗੀਨਾ ਹੈ ।

... ... ...

**'ਵਿਦਸਥਾਂ'** ਦਾ ਸੋਮਾਂ ਆਪ ਨੂੰ ਬਾਲਪੁਨੇ ਦਾ ਅਯਾਣਾਪਨ ਯਾਦ ਕਰਾਉਂਦਾ ਹੈ ਤੇ ਆਪ ਕਹਿੰਦੇ ਹਨ :—

"ਮੋਹ ਲਜਾ ਤੇਰੀ ਨਿਮਰਤ ਨੇ
ਤੇਰਿ ਮਾਉਂ ਵੇਖ ਜੀ ਠਰਿਆ" ।

ਇਨ੍ਹਾਂ ਕਸ਼ਮੀਰ ਨਜ਼ਾਰਿਆਂ ਵਿਚ ਇਕ ਪਾਸੇ ਆਪ ਨੂੰ ਹੋ ਚੁਕੀ ਹਿੰਦੁਸਤਾਨ ਦੀ ਮਹਾਂ ਰਾਣੀ ਨੂਰ ਜਹਾਂ ਯਾਦ ਆਉਂਦੀ ਹੈ ਤੇ ਉਹਦੇ ਵਿਛੋੜੇ ਦਾ ਸੂਖਮ ਦਰਦ ਆਪ ਨੂੰ ਨਿਸ਼ਾਤ ਬਾਗ ਦੇ ਖੇੜੇ ਵਿਚ ਇਕ ਸਹਿਮ ਰੂਪ ਵਿਚ ਦਿੱਸਦਾ ਹੈ । ਬਾਗ਼ ਕਹਿੰਦਾ ਹੈ ਕਿ ਹੋਰ ਸਭ ਕੋਈ ਮੇਰੇ ਥੀਂ ਖੁਸ਼ੀ ਲੈਣ ਆਉਂਦਾ ਹੈ, ਪਰ ਉਹ ਸੁੰਦਰੀ ਆਪਣੇ 'ਹੁਸਨ ਅਹਿਸਾਸ' ਦੇ ਸਰੂਰ ਵਿਚ, ਆਪਣੇ ਮਦ ਭਰੇ ਨੈਣਾਂ ਦੇ ਕਟਾਖਯ ਨਾਲ ਬਾਗ਼ ਨੂੰ ਇਕ ਖੁਸ਼ੀ ਦੀ ਛੁਹ, ਇਕ ਸੁਖ ਭਰੀ ਰਸ ਦੀ ਦਾਤ ਦੇਂਦੀ ਹੁੰਦੀ ਸੀ ਜੋ ਹੁਣ ਨਹੀਂ ਮਿਲ ਰਹੀ; ਤੇ ਦੂਜੇ ਪਾਸੇ ਨਿਮਾਣੀ 'ਰੱਬ ਰੰਗ ਰੱਤੀ' ਫਕੀਰ ਲੱਲੀ ਨੂੰ ਆਪ ਯਾਦ ਕਰਦੇ ਹਨ । ਲੱਲੀ ਦੀ ਜੀਵਨ ਕਹਾਣੀ ਸਾਰੀ ਦੀ ਸਾਰੀ ਇਕ (Mystic Romance) ਰੋਮਾਂਚ ਕਰਨ ਵਾਲੀ ਫਕੀਰ ਕਥਾ ਹੈ–

ਪਹੁੰਚੇ ਹੋਏ ਫਕੀਰ ਇਕ ਗਰੀਬ ਕਸ਼ਮੀਰੀ ਪੰਡਤ ਦੀ ਲੜਕੀ ਲੱਲੀ 'ਸਾਈਂ ਪਿਆਰ' ਵਿਚ ਰੱਤੀ ਹੋਈ ਸੀ । ਲੱਲੀ ਜਦ ਵਿਆਹੀ ਗਈ ਉਸ ਦੀ ਸੱਸ ਉਸ ਨੂੰ ਬੜਾ ਤੰਗ ਕਰਦੀ ਹੁੰਦੀ ਸੀ । ਪੇਕੇ ਗਰੀਬੀ ਹੋਣ ਕਰਕੇ ਇਹ ਨਫ਼ਰਤ ਸੱਸ ਦੀ ਲੱਲੀ ਦੇ ਮਾਂ ਬਾਪ ਦੇ ਤ੍ਰਿਸਕਾਰ ਤਕ ਪਹੁੰਚ ਚੁਕੀ ਸੀ । ਕਹਿੰਦੇ ਹਨ ਇਕ ਦਿਨ ਲੱਲੀ ਦੀ ਮਾਂ ਨੇ ਇਕ ਦੇਗਚੀ ਭਰੀ ਖੀਰ ਦੀ ਲੱਲੀ ਦੇ ਸਾਹੁਰੇ ਘਰ ਘੱਲੀ । ਲੱਲੀ ਨੇ ਸੱਸ ਨੂੰ ਕਿਹਾ :—"ਮੇਰੀ ਮਾਂ ਨੇ ਖੀਰ ਘੱਲੀ ਹੈ" । ਖੀਰ ਮਿਕਦਾਰ ਵਿਚ ਸੱਸ ਨੂੰ ਥੋੜੀ ਦਿੱਸੀ, ਹਕਾਰਤ ਨਾਲ ਲੱਲੀ ਨੂੰ ਕਿਹਾ :—"ਜਾਹ ਵੰਡ ਦੇਹ ਸਾਰਾ ਆਂਢ ਗੁਆਂਢ ਖਾਏ ।" ਲੱਲੀ ਨੇ ਸਾਕਾਂ ਦੇ ਘਰ ਘੱਲੀ, ਆਂਢ ਗੁਆਂਢ ਨੂੰ ਬੁਲਾਯਾ ਤੇ ਖੀਰ ਵਰਤਾਈ, ਸਭ ਨੇ ਖਾਧੀ, ਪਰ ਲੱਲੀ ਦੀ ਖੀਰ ਨਾ ਮੁੱਕੀ । ਲੋਕ ਹੈਰਾਨ ਸਨ, ਪਰ ਲੱਲੀ ਦੀ ਸੱਸ ਸੜ ਉਠੀ, ਨਾ ਤੱਕਿਆ, ਨਾ ਪੜਤਾਲਿਆ ਤੇ ਜਦ ਲੱਲੀ ਆਖਿਆ :— 'ਆਂਢ ਗੁਆਂਢ ਬੀ ਖਾ ਗਏ ਹਨ, ਮਾਏ ਖੀਰ ਬਚ ਰਹੀ ਹੈ', ਸੱਸ ਨੇ ਕਿਹਾ—'ਜਾਹ ਦਰਯਾ ਵਿਚ ਬਾਕੀ ਸੁੱਟ ਦੇਹ ।' ਲੱਲੀ ਨੇ ਦਰਯਾ ਵਿਚ ਦੇਗਚਾ ਅਡੋਲ ਧਰ ਦਿਤਾ । ਇਹ ਦੇਗਚਾ ਤਰਦਾ ਤਰਦਾ ਉੱਥੇ ਜਾ ਠਹਿਰਿਆ ਜਿਥੇ ਨਦੀ ਕਿਨਾਰੇ ਲੱਲੀ ਦੇ ਪਿਤਾ ਜੀ ਬੈਠੇ ਬੰਦਗੀ ਕਰ ਰਹੇ ਸੇ । ਦੇਗਚਾ ਦੇਖ ਕੇ ਪਛਾਣਿਆ, ਸੋਚਿਆ ਤੇ ਘਰ ਆ ਕੇ ਪਤਾ ਕੀਤਾ ਤਾਂ ਉਸ ਗਰੀਬ ਪਿਉ ਨੂੰ ਪਤਾ ਲੱਗਾ, ਓਸ ਗੁੱਸਾ ਖਾਧਾ ਤੇ ਲੱਲੀ ਰੱਬ ਰਸੀਦਾ ਤਾਂ ਸੀ ਹੀ, ਬਾਪ ਨੇ ਮਿਹਰ ਵਿਚ ਆ ਕੇ ਹੋਰ ਰੰਗਣ ਚਾੜ੍ਹੀ, ਲੱਲੀ ਨੀਮ ਪਾਗਲ ਹੋ ਕਸ਼ਮੀਰ ਦੀਆਂ ਗਲੀਆਂ ਵਿਚ ਨੰਗੀ ਵਿਚਰਨ ਲੱਗੀ । ਇਕ ਦਿਨ ਕਹਿੰਦੇ ਹਨ ਕਿ ਲੱਲੀ ਇਕ ਤੰਦੂਰ ਤੇ ਗਈ ਤੇ ਕਿਹਾ ; "ਮੈਨੂੰ ਕੱਜਣ ਦਿਓ !" ਨਾਨਬਾਈ ਨੇ ਕਿਹਾ :—"ਲੱਲੀਏ ਤੈਨੂੰ ਕੀਹ ਕੱਜਣ ਦੀ ਲੋੜ ?" ਪਰ ਲੱਲੀ ਨੇ ਕਹਿੰਦੇ ਹਨ, ਫਿਰ ਉਸੇ ਦਿਨ ਬਸਤ੍ਰ ਪਹਿਨ ਲਏ । ਲੱਲੀ ਨਾਮੇ ਕਵਿਤਾ ਵਿਚ ਇਸ ਫਕੀਰੀ ਭੇਤ ਉੱਪਰ ਇਕ ਆਪ ਦਾ ਕਟਾਖਯ ਹੈ । ਲੱਲੀ ਆਪਣੇ ਭਰ ਆਏ ਅੰਦਰਲੇ ਹੁਸਨ ਨੂੰ ਹੁਣ ਨਾ-ਮਹਿਰਮਾਂ ਥੀਂ ਛੁਪਾਂਦੀ ਹੈ । ਸਿੱਖੀ ਦੇ ਆਦਰਸ਼ ਵਾਲੀ ਹੋਸ਼ ਫਕੀਰੀ ਵਿਚ ਆਂਦੀ ਹੈ । ਅੰਦਰਲੇ ਹੁਸਨ ਨੂੰ ਜਰਦੀ ਤੇ ਕੱਜਦੀ ਹੈ, ਭਰੀ ਸੁੰਦਰਤਾ ਦੇ ਮਟਕ ਹੁਲਾਰੇ ਆਪਣੇ ਪ੍ਰੀਤਮ ਲਈ 'ਗ਼ੈਰ-ਅੱਖ' ਤੋਂ ਲੁਕਾਉਂਦੀ ਤੇ ਕੇਵਲ ਉਸੇ ਲਈ ਪੇਸ਼ਕਸ਼ ਬਣਾਂਦੀ ਹੈ ।

'ਨੂਰ ਜਹਾਂ' ਤੇ 'ਲੱਲੀ' ਦੇ ਨਾਲ ਹੀ 'ਲਾਲਾ ਰੁਖ਼ ਤੇ ਫਰਾਮੁਰ'ਜ਼ ਮੁੜ ਕਸ਼ਮੀਰ ਵਿਚ ਆਪ ਨੂੰ ਦਿੱਸੇ ਹਨ । 'ਸਰ ਟਾਮਸ ਮੂਰ' ਦੇ ਬਾਦ ਇਨ੍ਹਾਂ ਨੇ ਅੱਜ ਮੁੜ ਇਸ ਜੋੜੇ ਦੇ ਪਿਆਰ ਨੂੰ ਯਾਦ ਕੀਤਾ ਹੈ । ਬੁਖ਼ਾਰੇ ਦੇ ਸ਼ਹਿਜ਼ਾਦੇ ਦਾ ਹਿੰਦ ਦੀ ਸ਼ਾਹਜ਼ਾਦੀ ਲਾਲਾ ਰੁਖ਼ ਨਾਲ ਵਿਆਹ ਸੀ, ਜੋ ਕਸ਼ਮੀਰ ਵਿਚ ਹੋਣਾ ਸੀ । ਸ਼ਾਹਜ਼ਾਦਾ ਲਾਲਾ ਰੁਖ਼ ਦਾ ਆਸ਼ਿਕ ਸੀ ਤੇ ਕਸ਼ਮੀਰ ਦਾ ਪ੍ਰੇਮੀ ਸੀ, ਪਰ ਚਾਹੁੰਦਾ ਸੀ ਕਿ ਕਿਵੇਂ ਸ਼ਾਹਜ਼ਾਦੀ ਮੇਰੇ ਪਿਆਰ ਵਿਚ ਰੰਗ-ਰੱਤੜੀ ਹੋ ਜਾਵੇ ਤਾਂ ਵਿਆਹ ਹੋਵੇ । ਸੋ ਸ਼ਾਹਜ਼ਾਦੀ ਦੇ ਕਸ਼ਮੀਰ ਦੇ ਸਫ਼ਰ ਵਿਚ ਜੋ ਨੌਕਰ ਚਾਕਰ ਸਨ, ਉਨ੍ਹਾਂ ਵਿਚ ਸ਼ਾਹਜ਼ਾਦੇ ਵਲੋਂ ਇਕ ਗਵੱਯਾ ਸੀ, ਜਿਸ ਦਾ ਨਾਮ ਫ਼ਰਾਮੁਰਜ਼ ਸੀ । ਇਸ ਦੇ ਰਾਗ, ਕਾਵਿ ਕਟਾਖਯ, ਉੱਚੀ ਸੁੰਦਰਤਾ ਤੇ ਗੁਣਾਂ ਕਰ ਕੇ ਸ਼ਾਹ-ਜ਼ਾਦੀ ਨੂੰ ਇਸ ਨਾਲ ਡੂੰਘਾ ਵਲਵਲੇ ਵਾਲਾ ਅੰਦਰਲਾ ਪਿਆਰ ਪੈ ਗਿਆ, ਪਰ ਨਾਲ ਦੁਚਿਤਾਈ ਭੀ ਹੋ ਗਈ । ਕਸ਼ਮੀਰ ਅੱਪੜ ਕੇ ਵਿਆਹ ਦੇ ਦਰਬਾਰ ਵਿਚ ਸ਼ਾਹਜ਼ਾਦੀ ਨੂੰ ਅਚਰਜਤਾ ਨਾਲ ਪਤਾ ਲੱਗਾ ਕਿ ਮੇਰਾ ਮਨ ਹਰ ਲੈਣ ਵਾਲਾ 'ਫ਼ਰਾਮੁਰਜ਼' ਹੀ ਮੇਰਾ ਸ਼ਾਹਜ਼ਾਦਾ ਪਤੀ ਪ੍ਰੀਤਮ ਹੈ । ਕਵਿ 'ਮੂਰ' ਨੇ ਤਾਂ ਵਿਆਹ ਪਰ ਹੀ ਆਪਣਾ ਅਨੂਪਮ ਕਾਵਯ ਖ਼ਤਮ ਕੀਤਾ ਹੈ । ਇਥੇ ਲਾਲਾ ਰੁਖ਼ ਦੀ ਸੁੰਦਰਤਾ ਤੇ ਓਸ ਉਪਰ ਸ਼ੈਦਾ ਹੋਯਾ ਪਰਵਾਨਾ ਫ਼ਰਾਮੁਰਜ਼, ਬੁਖ਼ਾਰੇ ਦਾ ਸ਼ਾਹਜ਼ਾਦਾ, ਵਿਆਹ ਦੀ ਪਹਿਲੀ ਰਾਤ ਦੀ ਸੁਖ ਨੀਂਦਰ ਵਿਚ ਇਕ ਸੁਫ਼ਨਾ ਦੇਖਦਾ ਹੈ, ਜਿਸ ਵਿਚ ਜੰਨਤ ਦੇਖਦਾ ਹੈ ਤੇ ਉਸ ਨੂੰ ਕੁਛ ਝਾਂਵਲਾ ਪੈਂਦਾ ਹੈ ਕਿ ਮੇਰੀ ਮੌਤ ਨੇੜੇ ਆ ਰਹੀ ਹੈ । ਇਸ ਸੁਫ਼ਨੇ ਬਾਦ ਉਹ ਰੱਬ ਦੀ ਦਰਗਾਹ ਵਿਚ ਇਕ ਆਰਜ਼ੂ ਮਾਨੋਂ ਵਿਲਕਕੇ ਕਰਦਾ ਹੈ, ਜਿਹੜੀ ਕਟਾਰ ਵਾਂਗ ਆਪਣੀ ਤੀਬ੍ਰਤਾ ਵਿਚ ਚਮਕਦੀ ਹੈ, ਸੁਫ਼ਨੇ ਦੇ ਹਨੇਰੇ ਵਿਚ ਫ਼ਰਾਮੁਰਜ਼ ਦੇ ਗੋਰੇ ਹੱਥ ਜਦ ਦੁਆ ਨੂੰ ਉਠਦੇ ਹਨ, ਇੰਜ ਜਾਪਦਾ ਹੈ ਜਿਵੇਂ ਦੋ ਕਮਲ ਆ ਜੁੜੇ ਹਨ ਤੇ ਹੱਥਾਂ ਦੀ ਰੌਸ਼ਨੀ ਤੇ ਦੁਆ ਦੇ ਚਮਕਦੇ ਲਫ਼ਜ਼ ਦਿਲ ਤੇ ਬਿਜਲੀ ਦਾ ਅਸਰ ਪਾਂਦੇ ਹਨ ।

ਲਾਲਾ ਰੁਖ਼ ਤੇ ਫ਼ਰਾਮੁਰਜ਼ ਜਿਹਾਂ ਦੇ ਪਿਆਰ ਨੂੰ ਕਰਤਾ ਜੀ ਨੇ ਇਕ ਆਪਣੀ (ਹਾਲੇ ਅਣ-ਪ੍ਰਕਾਸ਼ਿਤ)[1] ਕਵਿਤਾ ਵਿਚ ਦਰਸਾਯਾ ਹੈ–

'ਤੜਪ—ਗੋਪੀਆਂ' 'ਕ੍ਰਿਸ਼ਨ' ਮਗਰ ਜੋ
ਲੋਕੀਂ ਪਏ ਸੁਣਾਵਨ,
ਲੁੱਛਣ—ਸੱਸੀ 'ਪੁੰਨੂੰ' ਪਿੱਛੇ
ਜੋ ਬਲ ਤੜਫ ਦਿਖਾਵਨ,

---

[1]ਹੁਣ ਇਹ ਛਪ ਚੁਕੀ ਹੈ, ਵੇਖੋ ਬਿਜਲੀਆਂ ਦੇ ਹਾਰ ।

'ਰਾਂਝੇ' ਮਗਰ 'ਹੀਰ' ਦੀ ਘਾਬਰ ;
ਮਜਨੂੰ ਦਾ ਸੁੱਕ ਜਾਣਾ,
ਏ ਨਹੀਂ 'ਮੌਹ ਨਜ਼ਾਰੇ' ਦਿਸਦੇ
ਇਹ ਕੁਈ ਰਮਜ਼ ਛਿਪਾਵਨ ।
ਹੇ ਅਰੂਪ ! ਇਹ ਤੜਪ ਉਹੋ ਨਹੀਂ
ਧੁਰੋਂ ਤੁਸਾਂ ਜੋ ਲਾਈ ?
ਕੀ ਇਹ ਚਿਣੰਗ ਨਹੀਂ ਉਹ ਜਿਹੜੀ
ਤੁਸਾਂ ਸੀਨਿਆਂ ਪਾਈ ?
ਮਿਲਣ ਤੁਸਾਨੂੰ ਦੀ ਏ ਲੋਚਾ—
ਏ ਹੈ ਤੜਫ ਤੁਸਾਡੀ,
ਜਿੱਥੇ ਰਮਜ਼ ਪਵੇ ਕੁਈ ਕਟਕੀ
ਏ ਕਮਲੀ ਹੋ ਜਾਈ ।

੪.

ਦੋ ਹਰਫ 'ਵਿੱਛੜੀ ਕੂੰਜ' ਤੇ 'ਵਿੱਛੜੀ ਰੂਹ' ਲਈ ਇਥੇ ਪਾਉਣੇ ਬੇਜ਼ਰੂਰੀ ਨਹੀਂ ਹੋਣਗੇ ।

ਵਿੱਛੜੀ ਕੂੰਜ ਇਕ ਸੁਪਨੇ ਵਿਚ ਸੁਣੇ ਗੀਤ ਦੀਆਂ ਯਾਦ ਰਹਿ ਗਈਆਂ ਦੋ ਸਤਰਾਂ ਹਨ । ਸੁਫ਼ਨਾ ਇੰਨਾ ਹੀ ਸੀ ਕਿ ਇਕ ਹੰਸ 'ਮਨਮੋਹਿਣ ਮੋਹਣੀਆਂ' ਦੇ ਵਿਚ ਫੜਿਆ ਇਕ ਸੁਹਣੇ ਤਬਕ ਵਿਚ ਦਿੱਸ ਆਯਾ ਸੀ, ਹੰਸ ਦੇ ਮੂੰਹ ਵਿਚ ਇਕ ਗੀਤ ਸੀ, ਜਿਸ ਦੀਆਂ ਕਵੀ ਜੀ ਨੂੰ ਦੋ ਯਾਦ ਰਹਿ ਗਈਆਂ ਸਤਰਾਂ ਇਹ ਬੱਸ ਹਨ—

"ਮਿੱਠੇ ਤਾਂ ਲੱਗਦੇ ਮੈਨੂੰ ਫੱਲਾਂ ਦੇ ਹੁਲਾਰੇ,
ਜਾਨ ਮੇਰੀ ਪਰ ਕੁੱਸਦੀ ।"

ਪੰਜਾਬੀ ਦੇ ਸਿੱਧੇ ਸਾਦੇ ਨਿੱਕੇ ਜਿਹੇ ਹਰਫ਼ਾਂ ਵਿਚ ਇਕ ਅਨੰਤ ਜਿਹਾ ਮਿਲਵਾਂ ਹੁਸਨ, 'ਖੁਸ਼ੀ ਤੇ ਯਾਦ' ਦਾ ਭਰਿਆ ਹੈ, ਏਹੋ ਹਰਫ ਬਸ ਖਿੜਕੀਆਂ ਹਨ, ਜਿਨ੍ਹਾਂ ਦੇ ਪਿਛੇ ਅਰਸ਼ੀ ਤੇ ਰੂਹਾਨੀ ਵਲੈਤਾਂ ਦਾ ਝਾਂਵਲਾ ਪੈਂਦਾ ਹੈ ਤੇ ਇਉਂ ਜਾਪਦਾ ਹੈ ਕਿ ਪਿਆਰ ਆਪਣੇ ਅਸਲੇ ਦੀ ਤਾਂਘ ਤੇ ਯਾਦ ਹੈ । ਸੱਚੇ ਵਤਨ ਤੇ ਹਮਵਤਨੀਆਂ ਦੀ ਤਾਂਘ ਮੁੱਕਦੀ ਨਹੀਂ, ਤੇ ਖੁਸ਼ੀਆਂ ਵਿਚ ਬੀ ਉਹ ਯਾਦ-ਦਰਦ ਭੁੱਲਦਾ ਨਹੀਂ, ਇਨ੍ਹਾਂ ਦੋ ਸਤਰਾਂ ਵਿਚ ਝਲਕਦਾ ਭਾਵ (Suggestiveness) ਅਮੁੱਕ ਹੈ, ਅਨੰਤ ਵਿਸ਼ਾਲਤਾ (Space) ਇਸ ਵਿਚ ਦਿੱਸ ਰਹੀ ਹੈ ।

**"ਵਿੱਛੜੀ ਰੂਹ"** ਇਸ ਤਰ੍ਹਾਂ ਦੇ ਇਕ ਹੋਰ ਸੁਫ਼ਨੇ ਵਿਚ ਸੁੱਚੀ ਕਵਿਤਾ ਦੀ ਯਾਦ ਰਹਿ ਗਈ ਬਾਕੀ ਹੈ । ਇਨ੍ਹਾਂ ਦੋਹਾਂ ਸਤਰਾਂ ਵਿਚ ਇਕ ਪ੍ਰਭੁਤਾ-ਜੋਤੀ ਫ਼ਰਿਸ਼ਤਾ-ਮੂਰਤੀ ਕੋਈ ਸੁੰਦਰੀ ਅਜੀਬ ਵੈਰਾਗਜ ਤੇ ਪਿਆਰ ਦੀ ਤੀਖਣ ਤੀਬ੍ਰਤਾ ਵਿਚ ਆਪਣੇ ਪ੍ਰੀਤਮ ਦੀ 'ਪਿਆਰ-ਦ੍ਰਵਤਾ' ਨੂੰ ਯਾਦ ਕਰ ਰਹੀ ਹੈ, ਕਹਿੰਦੀ ਹੈ ਮਾਲਾ (ਮੋਤੀਆਂ ਦੀ) ਹੇ ਪਿਆਰੇ ਤੇਰੇ ਗਲੇ ਵਿਚ ਹੈ ਤੇ ਮੋਤੀਆਂ ਵਿਚ ਆਬ (ਪਾਣੀ) ਹੈ ।

ਪਰ ਮੈਂ ਬਿਨ ਪਾਣੀ ਕੁਮਲਾ ਰਹੀ ਹਾਂ ।
ਵੇ ਮਾਹੀਆ ! ਗਲੇ ਤੇਰੇ ਗਾਨੀਆਂ ।

(ਓਹ ਮੇਰੇ ਲਈ ਤੇਰੇ ਅੱਖਾਂ ਦੇ ਪਿਆਰ ਅੱਥਰੂ ਹੁਣ ਮੋਤੀ ਬਣ ਮਾਲਾ ਬਣ ਗਏ ਹਨ), ਰੋਵਾਂ ਪਾਣੀ ਨੂੰ (ਪਾਣੀ ਮੋਤੀਆਂ ਦਾ ਹੈ ਪਰ ਮੇਰੇ ਕਿਸ ਕੰਮ; ਬਿਨਾਂ ਤੇਰੇ ਪਿਆਰ ਦੇ) ਕੁਮਲਾਨੀ ਜਾਨੀਆਂ ।

**'ਵਿੱਛੜੀ ਕੂੰਜ'** ਵਿਚ ਰੂਹਾਨੀ ਵਲੈਤਾਂ ਦਾ ਝਾਵਲਾਂ ਤੇ ਉਨ੍ਹਾਂ ਵਤਨਾਂ ਦੀ ਪ੍ਰੀਤ ਤੇ ਵਿਛੋੜਾ ਤੇ ਮੰਦਾ ਲੱਗਣਾ (ਵੈਰਾਗ) ਤੇ ਦਰਦ ਅਨੰਤ ਸੰਖੇਪਤਾ ਵਿਚ ਭਰਿਆ ਪਿਆ ਹੈ । ਮੁੜ ਉਸੀ ਦਰਦ ਨੂੰ ਮਨਮੋਹਣੀ ਅਦਾ ਨਾਲ ਤਾਰ ਲਟਕੇ ਹੋਏ ਮੀਂਹ ਦੇ ਤੁਪਕੇ ਦੇ ਮੂੰਹ "ਕੋਈ ਹਰਿਆ ਬੂਟ ਰਹਿਓ ਰੀ" ਦੀ ਕਵਿਤਾ ਵਿਚ ਪਾਇਆ ਹੈ—

"ਅਰਸ਼ਾਂ ਤੋਂ ਲੱਖਾਂ ਹੀ ਸਾਥੀ ਕੱਠੇ ਹੋ ਸਾਂ ਆਏ,
ਕਿਤ ਵਲ ਲੋਪ ਯਾਰ ਓ ਹੋਏ ਮੈਂ ਲਾ ਨੀਝ ਤਕੇਂਦਾ ।"

ਅਰਸ਼ਾਂ ਤੇ ਰੂਹਾਨੀ ਵਲੈਤਾਂ ਦੀ ਐਸੀ ਸਪਸ਼ਟ ਲੱਖਣਤਾ ਦਿੰਦੇ ਹੋਏ ਆਪ ਅਜਾਣੀ ਸਾਦਗੀ ਨਾਲ 'ਫੁੱਲ ਤੇ ਯੋਗੀ' ਦੀ ਕਵਿਤਾ ਵਿਚ ਇਕ ਗੁਰਮੁਖ ਦੇ ਸਹਿਜ ਸੁਭਾ ਸੁਰਤਿ ਖੇੜੇ ਨੂੰ ਯੋਗ ਥੀਂ, ਹੱਥ ਆਈਆਂ ਸਿੱਧੀਆਂ ਥੀਂ, ਕੋਈ ਹੋਰ ਉੱਚੀ ਅਮੁੱਲਜ 'ਆਵੇਸ਼ੀ ਹਾਲਤ' ਦੱਸ ਜਾਂਦੇ ਹਨ, ਆਪ ਦਾ ਗੁਲਾਬ ਦਾ ਫੁੱਲ ਕਹਿੰਦਾ ਹੈ—

"ਤਨ ਮਨ ਮੇਰਾ ਖੇੜਾ,
"ਖਿੜਨ ਖਿੜਾਵਨ ਬਾਝੋਂ ਸਾਨੂੰ
ਹੋਰ ਸੁਰਤ ਨਹਿੰ ਕਾਈ ।"
.. ... ..

ਇਕ ਆਲੀਸ਼ਾਨ ਖ਼ਿਆਲ ਆਪ ਦਾ 'ਗੰਧਕ ਦਾ ਚਸ਼ਮਾ' ਵਿਚ ਜੁੜਿਆ ਪਿਆ ਹੈ । ਚਸ਼ਮੇ ਸਾਰੇ ਸਾਫ਼, ਸੁਗੰਧਿਤ, ਨਿਰਮਲ ਹੁੰਦੇ ਹਨ; ਹਾਏ ! ਗੰਧਕ ਦਾ ਚਸ਼ਮਾ ਕਾਲਾ, ਭੈੜਾ, ਬੂਦਾਰ ਕਿਉਂ ਹੈ ? ਇਹ ਕਿੰਵ ਧੁਰਾਂ ਥੀਂ ਤੇ ਕਿਉਂ ਰੂਪ ਵਟਾ ਆਇਆ ? ਇਹ ਚਸ਼ਮਾ ਆਪ ਨੂੰ ਉਹ ਪਰਉਪਕਾਰੀ ਦਿੱਸਿਆ, ਜਿਹੜਾ ਕਿ ਧੁਰ ਥੀਂ ਦੁਨੀਆਂ ਦੇ ਰੋਗੀਆਂ ਤੇ ਤਰਸ ਖਾ, ਆਪਾ ਵਾਰ ਕੇ, ਨਿਰਮਲਤਾ ਥੀਂ ਵਿਗੜ ਕੇ, ਦਾਰੂ ਰੂਪ ਬਣ ਕੇ, ਇਸ ਇਰਾਦੇ ਨਾਲ ਆਯਾ ਕਿ ਰੋਗੀਆ ਨੂੰ ਚੰਗਾ ਕਰੇ, ਆਪਾ ਮੈਲਾ ਕਾਲਾ ਕਰ ਕੇ ਵੀ ਖ਼ਲਕ ਨੂੰ ਸੁਖ ਦੇਵੇ :—

"ਭੁਲਿਆਂ ਨੇ ਹਨ ਰੋਗ ਸਹੇੜੇ
ਮੈਂ ਚਾ ਲਾਵਾਂ ਦਾਰੂ,
'ਅਨੰਤ ਰਹਮ' ਪਤਿਤਾਂ ਭੀ ਉਤੇ
ਤ੍ਰੁਠਦਾ ਧੁਰ ਤੋਂ ਆਇਆ" ।

ਡੇਹਰਾਦੂਨ
੧੪ ਜੁਲਾਈ ੧੯੨੫

ਪੂਰਨ ਸਿੰਘ

## ਵਿੱਛੁੜੀ ਕੂੰਜ

* * * * *
* * * * *
* * * * *
* * * * *
* * * * *

ਮਿੱਠੇ ਤਾਂ ਲਗਦੇ ਮੈਨੂੰ
ਫੁੱਲਾਂ ਦੇ ਹੁਲਾਰੇ,
ਜਾਨ ਮੇਰੀ ਪਰ
ਕੁੱਸਦੀ !

* * * * *
* * * * *

## ਰਸ-ਰੰਗ ਛੁਹ

## ਅਨੰਤ ਦੀ ਛੁਹ

ਹੇ ਅਨੰਤ ! ਇਕ 'ਛੁਹ ਤੁਹਾਡੀ' ਨੂੰ,
ਦਿਲ ਮੰਗਦਾ ਨਹਿੰ ਰਜਦਾ,
'ਛੁਹ ਤੁਹਾਡੀ' ਦਾ ਕਹਿਰ ਵਿਛੋੜਾ,
ਸੇਲੇ ਵਾਂਙੂ ਵਜਦਾ,
ਚਸ਼ਮੇਂ ਨੂੰ ਜਿਉਂ 'ਛੋਹ ਗ਼ੈਬ' ਦੀ
ਮਿਲੀ, ਪਿਆ ਨਿਤ ਖੇਡੇ,
'ਛੁਹ ਅਪਣੀ' ਦੀ ਗੋਦ ਖਿਡਾ ਤਿਉਂ—
ਮਾਂ ਨੂੰ ਇਹ ਕੁਛ ਫਖਦਾ ।

## ਮੇਰੀ ਜਿੰਦੇ !

ਤੇਰਾ ਥਾਉਂ ਕਿਸੇ ਨਦੀ ਦੇ ਕਿਨਾਰੇ
ਤੇਰਾ ਥਾਉਂ ਕਿਸੇ ਜੰਗਲ ਬੇਲੇ,
ਤੇਰੇ ਭਾਗਾਂ ਵਿਚ ਅਰਸ਼ਾਂ ਤੇ ਉਡਣਾ,
ਤੇ ਗਾਂਦਿਆਂ ਫਿਰਨ ਅਕੇਲੇ,
ਤੇਰਾ ਜੀਵਨ ਸੀਗਾ ਤੇਰੇ ਹੀ ਜੋਗਾ,
ਤੂੰ ਆਪੇ 'ਆਪੇ' ਨਾਲ ਖੇਲੇਂ,
ਤੂੰ ਕਿਵੇਂ ਰੌਲਿਆਂ ਵਿਚ ਆ ਖਲੋਤੀ,
ਤੇਰੇ ਚਾਰ ਚੁਫੇਰੇ ਝਮੇਲੇ ?

## ਚੜ੍ਹ ਚੱਕ ਤੇ ਚੱਕ ਘੁਮਾਨੀਆਂ

ਚੜ੍ਹ ਚੱਕ ਤੇ ਚੱਕ ਘੁਮਾਨੀਆਂ
ਮਹੀਂਵਾਲ ਤੋਂ ਸਦਕੇ (ਪਈ) ਜਾਨੀਆਂ
ਮੈਂ ਤਾਂ ਬੱਦਲਾਂ ਨੂੰ ਫਰਸ਼ ਬਨਾਨੀਆਂ,
ਉਤੇ ਨਾਚ ਰੰਗੀਲੜੇ ਪਾਨੀਆਂ
ਬਾਜੀ ਬਿਜਲੀ ਦੇ ਨਾਲ ਲਗਾਨੀਆਂ—
ਖਿੜ ਖਿੜ ਹੱਸਨੀਆਂ ਉਨ੍ਹੂੰ ਸ਼ਰਮਾਨੀਆਂ,
ਤਾਰੇ ਕੇਸਾਂ ਦੇ ਵਿੱਚ ਗੁੰਦਾਨੀਆਂ,
ਚੰਦ ਮੱਥੇ ਤੇ ਚਾ ਲਟਕਾਨੀਆਂ,
ਨੀਲੇ ਅਰਸ਼ਾਂ ਤੇ ਠੁਮਕਦੀ ਜਾਨੀਆਂ,
ਮੀਂਹ ਕਿਰਨਾਂ ਦਾ ਪਈ ਵਸਾਨੀਆਂ,
'ਜਿੰਦ ਕਣੀਆਂ' ਦੀ ਲੁੱਟ ਲੁਟਾਨੀਆਂ
'ਅਰਸ਼ੀ-ਪੀਂਘ' ਕਮਾਨ ਬਨਾਨੀਆਂ,
ਰੰਗ ਰੂਪ ਦੇ ਤੀਰ ਵਸਾਨੀਆਂ,
ਨੂਰ ਅੱਖੀਆਂ ਵਿਚ ਸਮਾਨੀਆਂ,
ਨੂਰੋ ਨੂਰ ਹੁਵੰਦੜੀ ਜਾਨੀਆਂ,
ਨੂਰ ਨੂਰੀਆਂ ਨੂੰ ਪਈ ਲਾਨੀਆਂ,

## ਨੂਰ ਚਮਕਦਾ ਮੱਥਾ

ਅਰਸ਼ੀ 'ਛੁਹ' ਤੇਰੀ ਦੇ ਸੁਾਲੀ
ਅਸੀਂ ਦਰ ਤੇਰੇ ਤੇ ਆਏ,
ਡਰਦੇ ਡਰਦੇ, ਕੰਬਦੇ ਕੰਬਦੇ
ਅਸਾਂ ਗਿਣ ਗਿਣ ਕਦਮ ਰਖਾਏ,
ਐਪਰ ਨੂਰ ਚਮਕਦਾ ਮੱਥਾ
ਅਸਾਂ ਜਦੋਂ ਤੁਧੇ ਦਾ ਡਿੱਠਾ,
ਛੁਹ ਬਖਸ਼ਣ ਦਾ ਸ਼ੌਕ ਤੁਸਾਂ ਵਿਚ
ਸਾਨੂੰ ਡੁਲ੍ਹਦਾ ਨਜ਼ਰੀਂ ਆਏ ।

## ਸ਼ਹੁ ਖਿੱਚਾਂ ਵਾਲੇ

'ਅਸੀਂ ਸਿਕਦੇ, ਤੁਸੀਂ ਸਿਕਦੇ ਨਾਂਹੀਂ'
ਅਸਾਂ ਇਹ ਗਲ ਸੀ ਸਹੀ ਕੀਤੀ—
ਇਕ ਦਿਨ ਸ਼ਿਕਦਿਆਂ ਲੜ ਤੇਰੇ ਦੀ
ਅਸਾਂ ਛੁਹ ਜੋ ਪ੍ਰਾਪਤ ਕੀਤੀ :
'ਸਿੱਕਣ ਸਾਡਾ ਸੀ ਖਿੱਚ ਤੁਸਾਡੀ'
ਸਾਨੂੰ ਇਹ ਗਲ ਨਜ਼ਰੀਂ ਆਈ,—
ਤੁਸੀਂ ਚੁੰਬਕ ਸ਼ਹੁ ਖ੍ਰਿੱਚਾਂ ਵਾਲੇ
ਤੁਸਾਂ ਸਿੱਕ ਅਸਾਂ ਦਿਲ ਸੀਤੀ ।

## ਪ੍ਰੇਮ ਤਰੰਗੀਂ

ਪੁੰਨਿਆ ਨੂੰ ਸ਼ਹੁ ਸਾਗਰ ਉਛਲੇ
ਤਾਂਘ ਅਰਸ਼ ਦੀ ਕਰਦਾ,
ਦੂਰ ਵਸੇਂਦੇ ਸੁਹਣੇ[1] ਵੱਲੇ
ਉਮਲ ਉਮਲ ਜੀ ਭਰਦਾ,
ਜਿਉਂ ਜਿਉਂ ਪਰ ਉਸ ਲਗੇ ਚਾਂਦਨੀ
ਤਿਉਂ ਤਿਉਂ ਕੀ ਉਹ ਦੇਖੇ ?
ਪ੍ਰੀਤਮ ਦਾ ਦਿਲ ਪ੍ਰੇਮ ਤਰੰਗੀਂ
ਦਾਨ ਉਛਾਲੇਂ ਕਰਦਾ ।

## ਵੱਧ ਪਯਾਰ ਵਿੱਚ-ਪ੍ਰੀਤਮ

ਸਿਕਦਾ ਸਿਕਦਾ ਵੱਛਾ ਛੁਟਿਆ,
ਧਾ ਅੰਮੀਂ ਵਲ ਆਇਆ
ਅੰਮੀ ਉਸਤੋਂ ਵੱਧ ਪਿਆਰੇ
ਤੁੱਠ ਤ੍ਰੁੱਠ ਲਾਡ ਲਡਾਇਆ ।

---

1. ਭਾਵ ਚੰਦ੍ਰਮਾ ਤੋਂ ਹੈ ।

ਸਿੱਕਦੀ ਨਦੀ ਜਾਲ ਜੱਫਰਾਂ
ਜਦ ਸ਼ਹੁ ਸਾਗਰ ਪਹੁੰਚੀ,
ਉਸ ਤੋਂ ਵੱਧ ਪਜਾਰ ਵਿਚ ਸਾਗਰ
ਮਿਲਨ ਅਗਾਂਹ ਧਾਇਆ।

## ਮਹਿੰਦੀ

### —ਸੱਜਣ ਦੇ ਹੱਥ ਲੱਗੀ ਹੋਈ—

ਆਪੇ ਨੀ ਅਜ ਰਾਤ ਸਜਨ ਨੇ
ਸਾਨੂੰ ਫੜ ਘੁਟ ਰਖਿਆ,
'ਵਸਲ ਮਾਹੀ, ਦਾ ਮਿਹਰ ਮਾਹੀ ਦੀ'
ਅੱਜ ਅਸਾਂ ਨੇ ਲਖਿਆ,—
ਜਿੰਦੜੀ ਸਾਡੀ ਅੰਗ ਸਮਾ ਲਈ
ਵੇਖ ਵੇਖ ਖੁਸ਼ ਹੋਵੇ :
ਕਿਉਂ ਸਹੀਓ ! ਕੁਈ ਸ੍ਵਾਦ ਸਜਨ ਨੇ
ਛੁਹ ਸਾਡੀ ਦਾ ਭਿ ਚਖਿਆ ?

## ਉਡਾਰ ਪ੍ਰੀਤਮ ਨੂੰ ਅੱਥਰੂ ?

ਨੈਣਾਂ ਦੇ ਵਿਚ ਰੂੰ ਨ ਸੁਖਾਵੇ,
ਅਸੀਂ ਨੈਣਾਂ ਵਾਸ ਵਸਾਏ,
ਤੁਸੀਂ ਸੁਖਾਏ ਸਾਥੋਂ ਬਹੁਤੇ—
'ਅੱਖ-ਪੁਤਲੀ ਨੇ ਅੰਕ ਸਮਾਏ ?
ਤੁਸੀਂ ਉਡਾਰ ਟਿਕ ਬਹੋ ਨ ਪੁਤਲੀ,
ਜਿਉਂ ਪੰਛੀ ਆਲ੍ਹਣਜੋਂ ਉੱਡੇ :—
ਨੈਣਾਂ ਨੇ ਅਸੀਂ ਮਗਰ ਤੁਸਾਡੇ
ਹੁਣ ਢੂੰਡਣ ਬਾਹਰ ਘਲਾਏ।

### ਛੁਹਾਰਾ :—

ਮੰਹ ਔਂਡੀ ਅਰਸ਼ਾਂ ਵਲ ਤਕੀਏ
(ਇਕ) ਬੂੰਦ ਨ ਕੋਈ ਪਾਵੇ,
ਜਦੋਂ ਅਸਾਂ ਵਿਚ ਆ ਗਿਆ ਕੋਈ
ਆ ਉਹ ਛਹਿਬਰ ਲਾਵੇ,—
ਤਦੋਂ ਅਸੀਂ ਹੋ ਦਾਤੇ ਵਸੀਏ
ਠੰਢ ਸੁਹਾਵਾਂ ਵਾਲੇ,—
ਕਿਧਰੋਂ, ਕੌਣ, ਕਦੋਂ ਦੱਸ ਸਖੀਏ !
ਕਿਤ ਗੁਣ ਉਹੀ ਕੁਈ ਆਵੇ ?

## ਪ੍ਰੀਤਮ ਛੁਹ

ਤੁਸਾਂ ਤੋੜਿਆ ਅਸੀਂ ਟੁੱਟੇ ਪਏ
ਵਿਛੜ ਗਏ ਸਾਂ ਡਾਲੋਂ,
ਤੁਸਾਂ ਸੁੰਘ ਸੀਨੇ ਲਾ ਸੁਟਿਆ
ਵਿਛੜ ਗਏ ਤੁਸਾਂ ਨਾਲੋਂ
ਪੈਰਾਂ ਹੇਠ ਲਿਤਾੜ ਲੰਘਾਊਆਂ
ਕੀਤਾ ਖੰਭੜੀ ਖੰਭੜੀ,
ਪਰ ਸ਼ੁਕਰਾਨਾ 'ਛੁਹ ਤੁਹਾਡੀ' ਦਾ
ਅਜੇ ਨ ਭੁਲਦਾ ਸਾਨੋਂ।

## ਨਿਤ ਅਰਜ਼ੋਈ

ਤੁਸਾਂ ਛੇੜਿਆ, ਅਸੀਂ ਛਿੜ ਪਏ
ਬੀਨ ਜਿਵੇਂ ਸੁਰ ਹੋਈ,
ਛੇੜਿਆ ਤੁਸਾਂ ਅਸਾਂ ਚੁਪ ਕੀਤੀ
ਗੂੰਗਾ ਹੋ ਜਿਉਂ ਕੋਈ :
ਹੱਥ ਤੁਸਾਡੇ ਜਾਦੂ ਵਸਦਾ,
ਛੁਹਿਆਂ ਜੀਉ ਜੀਉ ਪਈਏ :—
'ਸ਼ਾਲਾ ! ਕਦੇ ਵਿਛੋੜ ਨ ਸਾਨੂੰ,
ਨਿਤ ਨਿਤ ਇਹ ਅਰਜ਼ੋਈ।

## 'ਕਵਿ-ਰੰਗ' ਸੁੰਦਰਤਾ

ਅਰਥਾਤ ਉਹ ਉੱਚ 'ਸੁੰਦਰਤਾ ਦੀ ਪ੍ਰਤੀਤੀ' ਜਿਸ ਦੇ ਆਵੇਸ਼ ਵਿਚ ਕਵੀ ਤੋਂ ਉੱਚ ਕਾਵ੍ਯ ਪ੍ਰਕਾਸ਼ਦਾ ਹੈ।

ਕਵਿਤਾ ਦੀ ਸੁੰਦਰਤਾਈ
ਉੱਚੇ ਨਛੱਤ੍ਰੀਂ ਵਸਦੀ,
ਅਪਣੇ ਸੰਗੀਤ ਲਹਿਰੇ
ਅਪਣੇ ਪ੍ਰਕਾਸ਼ ਲਸਦੀ,
ਇਕ ਸ਼ਾਮ ਨੂੰ ਏ ਓਥੋਂ
ਹੇਠਾਂ ਪਲਮਦੀ ਆਈ,
ਰਸ ਰੰਗ ਨਾਲ ਕੰਬਦੀ
ਸੰਗੀਤ ਥਰਥਰਾਈ,—
ਜਿਉਂ ਤ੍ਰੇਲ ਤਾਰ ਪ੍ਰੋਤੀ,
ਜਿਉਂ ਆਬ ਮੋਤੀਆਂ ਦੀ,
ਨਜ਼ਰਾਂ ਦੀ ਤਾਰ ਪ੍ਰੋਤੀ,
ਨਾਜ਼ਕ, ਸੁਬਕ ਸੁਹਾਈ,
ਕੋਮਲ ਗਲੇ ਦੀ ਸੁਰ ਜਿਉਂ,
ਝੁਣਕਾਰ ਸਾਜ਼ ਦੀ ਜਿਉਂ,
ਝਰਨਾਟ ਰੂਪ ਵਾਲੀ
ਤਾਰੇ ਡਲ੍ਹਕ ਜਿਉਂ ਛਾਈ।
ਜਿਉਂ ਮੀਂਹ ਬਰਕੇ ਖਿਚਿਆਂ
ਖਿਚ ਖਾਂ ਮੈਂ ਰੂਹ ਜੋ ਕੰਬੀ,—
ਹੁਸਨਾਂ ਦੇ ਰੰਗ ਲਹਿਰੇ
ਰਸਝੂੰਮ ਇਕ ਝੁਮਾਈ
ਪੰਛੀ ਉਡਾਰ[1] ਵਾਂਙੂ,
ਆਪੇ ਦੇ ਖੰਭ ਫੜਕੇ,
ਇਕ ਸਰੂਰ ਸਿਰ ਨੂੰ ਆਯਾ
ਇਕ ਤਾਰ ਸਿਰ ਝੁਮਾਈ,
ਪੁਛਿਆ ਅਸਾਂ, "ਹੇ ਸੋਹਣੀ !
ਤੂੰ ਆਪ ਸੁੰਦਰਤਾ ਹੈਂ,

---

[1]ਉਡਾਰ ਨੂੰ ਤਯਾਰ ਪੰਛੀ ਵਾਂਙੂ।

"ਹੀਰੇ ਜੁਵਾਹਰ ਵਾਂਙੂ
ਟਿਕਦੀ ਹੈਂ ਕਿਉਂ ਤੂੰ ਨਾਹੀਂ ?
"ਪਰਬਤ ਖੜੇ ਸੁਹਾਵੇ
ਝੀਲਾਂ ਤੇ ਬਨ ਸਮੁੰਦਰ,
"ਕਾਇਮ ਇਨ੍ਹਾਂ ਦੀ ਸੋਭਾ
ਦਾਇਮ[1] ਰਹੇ ਹੈ ਛਾਈ !"
ਬੋਲੀ ਓ ਥਰਥਰਾਂਦੀ
ਲਰਜ਼ੇ ਵਜੂਦ[2] ਵਾਲੀ :—
"ਬਿਜਲੀ ਦੀ ਕੂੰਦ ਦਸ ਤੂੰ
ਟਿਕਦੀ ਕਿਵੇਂ ਟਿਕਾਈ ?
"ਲਸ ਦੇ ਕੇ ਕਿਰਨ ਸੂਰਜ
ਲਰਜ਼ੇ ਦੇ ਦੇਸ਼ ਜਾਵੇ,
"ਸੁਰ ਰਾਗ ਦੀ ਥੱਰਾਂਦੀ
ਕਿਸ ਨੇ ਹੈ ਬੰਨ੍ਹ ਬਹਾਈ ?
"ਉਲਕਾ[3] ਅਕਾਸ਼ ਲਿਸ਼ਕੇ
ਚਮਕਾਰ ਮਾਰ ਖਿਸਕੇ,
"ਜੁੱਸਾ ਧਨੁਖ ਅਕਾਸ਼ੀ[4]
ਕਿਸ ਨੇ ਟਿਕਾ ਲਿਆ ਈ ?
"ਚੰਦੋਂ ਰਿਸ਼ਮ ਜੁ ਤਿਲਕੇ,
ਤਾਰਜੋਂ ਜੁ ਡਲ੍ਹਕ ਪਲਮੇਂ
"ਦੇਕੇ ਮਟੱਕਾ ਖਿਸਕੇ,
ਟਿਕਦੀ ਨਜ਼ਰ ਨ ਆਈ ।
"ਚਾਤ੍ਰਿਕ ਦੀ ਪਜਾਰ ਚਿਤਵਨ,
ਕੋਇਲ ਦੀ ਕੂਕ ਕੁਹਣੀ[5]
"ਗਮਕਾਰ[6] ਦੇ ਨਸਾਵੇ,—
ਕਾਬੂ ਕਦੋਂ ਹੈ ਆਈ ?
"ਲਰਜ਼ਾ ਵਤਨ ਜਿਨ੍ਹਾਂ ਦਾ
ਲਰਜ਼ਾ ਵਜੂਦ ਉਨ੍ਹਾਂ ਦਾ,
"ਚੱਕਰ ਅਨੰਤ ਅਟਿਕਵੇਂ
ਉਨ੍ਹਾਂ ਦੀ ਚਾਲ ਪਾਈ,
"ਵਿੱਥਾਂ ਅਮਿਣਵੀਆਂ ਵਿਚ,
ਸਿਰ ਚੀਰਦੇ ਥੱਰਾਂਦੇ
"ਜਾਂਦੇ ਅਨੰਤ ਚਾਲੀਂ,
ਚਮਕਾਂ ਦੇ ਹਨ ਓਹ ਸਾਈਂ ।
"ਚਮਕਾਰ ਰੰਗ ਦੇਣਾ,
ਰਸ ਝੂਮ ਵਿਚ ਝੁਮਾਣਾ,
"ਇਕ 'ਜਿੰਦ-ਛੋਹ' ਲਾਣੀ :—
ਅਟਕਣ ਨਹੀਂ ਕਿਥਾਈਂ ।

"ਲਰਜ਼ਾ ਵਤਨ ਜਿਨ੍ਹਾਂ ਦਾ,
ਲਰਜ਼ਾ ਵਜੂਦ ਉਨ੍ਹਾਂ ਦਾ,
"ਰੇਖਾ ਅਨੰਤ ਅਟਿਕਵੀਂ
ਲਰਜ਼ੇ ਦੇ ਮੱਥੇ ਪਾਈ ।"

## ਛੂਹ ਗ਼ੈਰੀ

"ਗ਼ੈਰ ਹੱਥ ਨੇ ਕਿਉਂ ਇਹ ਸਿਹਰਾ
ਹਾਇ, ਆਣ ਮਿਰੇ ਗਲ ਪਾਇਆ ?
'ਛੂਹ ਗ਼ੈਰੀ' ਜਿਉਂ ਵਿਸ ਫਨੀਅਰ ਦੀ,
ਇਸ ਅੰਗ ਭਬੂਕਾ ਲਾਇਆ ।
ਕਰਮੋ ਵੇ ! ਇਹ ਤੋੜਾਂ ਸਿਹਰਾ
ਅਤੇ ਭੱਠੀ ਦੇ ਵਿਚ ਫੂਕਾਂ,
ਛੂਹ ਉਤਰੇ ਮਨ ਠਉਰੇ ਆਵੇ :
ਰਹੇ ਸੱਜਣ ਨੈਣ ਸਮਾਇਆ !

## ਕੋਈ ਹਰਿਆ ਬੂਟ ਰਹਿਓ ਰੀ

ਮੀਂਹ ਪੈ ਹਟਿਆ ਤਾਰ ਨਾਲ ਇਕ
ਤੁਪਕ ਸੀ ਲਟਕੰਦਾ,
ਡਿਗਦਾ ਜਾਪੇ, ਪਰ ਨਾਂ ਡਿੱਗੇ;
ਪੁਛਿਆਂ ਰੋਇ ਸੁਣੰਦਾ :—
"ਅਰਸ਼ਾਂ ਤੋਂ ਲੱਖਾਂ ਹੀ ਸਾਥੀ
ਕੱਠੇ ਹੋ ਸਾਂ ਆਏ,
"ਕਿਤ ਵਲ ਲੋਪ ਯਾਰ ਓ ਹੋਏ ?
ਮੈਂ ਲਾ ਨੀਝ ਤਕੰਦਾ ।"

## ਫੁੱਲ ਤੇ ਯੋਗੀ

ਖਿੜੇ ਫੁੱਲ ਨੂੰ ਧਜਾਨੀ ਸੀ ਇਕ
ਧਜਾਨ ਨਾਲ ਪਯਾ ਭਰਦਾ
ਅਸਾਂ ਪੁੱਛਿਆ, "ਜੁੜੇ ਮਨਾ ! ਤੂੰ,
ਕਿਉਂ ਪਯਾ ਇਸਤੇ ਮਰਦਾ ?"
ਕਹਿਣ ਲੱਗਾ : 'ਮੈਂ ਸੁਣਨੀਆਂ ਚਾਹਾਂ
ਇਸ ਦੇ ਦਿਲ ਦੀਆਂ ਗੱਲਾਂ,
"ਇਸ ਲਈ ਇਸਨੂੰ ਜੀਭ ਲਾਣ ਦਾ
ਜਤਨ ਪਿਆ ਹਾਂ ਕਰਦਾ ।"
ਯੋਗੀ ਧਜਾਨ ਧਰੇਂਦਾ ਹੁੱਟਾ
ਪਰ ਫੁਲ ਜੀਭ ਨ ਪਾਈ ।
'ਜੀਭ-ਚੁੱਪ' ਤਾਂ ਬੋਲ ਰਹੀ ਸੀ
ਜੋਗੀ ਨੂੰ ਨ ਦਿਸਾਈ ।
ਕੂਕ ਕੂਕ ਸੁਹਣਾ ਪਯਾ ਆਖੇ :
"ਤਨ ਮਨ ਮੇਰਾ ਖੇੜਾ,
"ਖਿੜਨ ਖਿੜਾਵਨ ਬਾਝੋਂ ਸਾਨੂੰ,
ਹੋਰ ਸੁਰਤ ਨਹਿੰ ਕਾਈ ।"

---

[1] ਕਾਂਬਾ ਹੀ ਜਿਸਦਾ ਸਰੀਰ ਹੋਵੇ ।
[2] ਸਦਾ ।
[3] ਅਕਾਸ਼ਾਂ ਵਿਚ ਟੁਟਦੇ ਤੇ ਚਮਕਾਰ ਦੇਂਦੇ ਤਾਰੇ ।
[4] ਅਕਾਸ਼ੀ ਪੀਂਘ ।
[5] ਕਲੇਜਾ ਕੁਹ ਸੁੱਟਣ ਵਾਲੀ ।
[6] ਸੰਗੀਤਕ ਥਰਰਾਟ ।

## ਕੰਡੇ

ਫੁਲ ਗੁਲਾਬ ਤੋਂ ਕਿਸੇ ਪੁਛਿਆ :
"ਅਵੇ ਕੋਮਲਤਾ ਦੇ ਸਾਈਂ !
"ਇਸ ਸੁਹੱਪ, ਇਸ ਸੁਹਲ ਸੁਹਜ ਨੂੰ
ਹੈ ਕਿਉਂ ਕੰਡਿਆਂ ਬੱਜ ਲਾਈ ?"
ਮਸਤ ਅਲਸਤੀ ਸੁਰ ਵਿਚ ਸੁਹਣੇ
ਹਸ ਕਿਹਾ: "ਖ਼ਬਰ ਨਹੀਂ ਮੈਨੂੰ
"—ਤੋੜ ਨਹੀਂ—ਦੀ ਫੱਟੀ ਭਾਵੇਂ
ਮਿਰੇ ਮੌਲਾ ਨੇ ਲਿਖ ਲਾਈ" ।

## ਸ਼ਿਕਾਰਾ[1] ਡਲ[2] ਨੂੰ—

ਅਸੀਂ ਸ਼ਿਕਾਰੇ ਹੋ ਗਏ ਤੇਰੇ
(ਪਰ) ਬਿਨ ਚੱਪੋ ਬਿਨ ਹਾਂਞੀ[3]
ਕੋਈ ਠਉਰ ਨ ਥਿੱਤਾ ਸਾਡਾ
'ਮੈਂ' ਤੋਂ 'ਮੈਂ' ਗਈ ਵਾਂਵੀ,
ਵੇਗ ਵਾਉ ਦੇ ਲਈ ਫਿਰ ਰਹੇ
ਏਧਰ, ਓਧਰ ਗੱਭੇ
ਪਰ 'ਰਸਦਾਤੀ ਛੁਹ' ਛੁਹਾਡੀ ਦੇ
ਰਸੀਏ ਹੋ ਗਏ ਹਾਂ ਜੀ ।

## ਕੰਬਦੀ ਕਲਾਈ

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ
ਅਸਾਂ ਧਾ ਗਲਵਕੜੀ ਪਾਈ,
ਨਿਰਾ ਨੂਰ ਤੁਸੀਂ ਹੱਥ ਨ ਆਏ
ਸਾਡੀ ਕੰਬਦੀ ਰਹੀ ਕਲਾਈ,
ਧਾ ਚਰਨਾਂ ਤੇ ਸੀਸ ਨਿਵਾਯਾ
ਸਾਡੇ ਮੱਥੇ ਛੋਹ ਨ ਪਾਈ,
ਤੁਸੀਂ ਉੱਚੇ ਅਸੀਂ ਨੀਵੇਂ ਸਾਂ
ਸਾਡੀ ਪੇਸ਼ ਨ ਗਈਆ ਕਾਈ ।
ਫਿਰ ਲੜ ਫੜਨੇ ਨੂੰ ਉੱਠ ਦੌੜੇ
ਪਰ ਲੜ ਓ 'ਬਿਜਲੀ-ਲਹਿਰਾ',
ਉਡਦਾ ਜਾਂਦਾ ਪਰ ਉਹ ਅਪਣੀ
ਛੁਹ ਸਾਨੂੰ ਗਯਾ ਲਾਈ ;
ਮਿੱਟੀ ਚਮਕ ਪਈ ਇਹ ਮੋਈ
ਤੇ ਤੁਸੀਂ ਲੂਆਂ ਵਿਚ ਲਿਸ਼ਕੇ
ਬਿਜਲੀ ਕੂੰਦ ਗਈ ਥਰਰਾਂਦੀ,
ਹੁਣ ਚਕਾਚੂੰਧ ਹੈ ਛਾਈ !

---

[1]ਛੋਟੀ ਸੈਰ ਵਾਲੀ ਕਿਸ਼ਤੀ ਨੂੰ ਕਸ਼ਮੀਰ ਵਿਚ ਸ਼ਿਕਾਰਾ ਕਹਿੰਦੇ ਹਨ ।
[2]ਸ੍ਰੀ ਨਗਰ ਦੇ ਲਾਗ ਦੀ ਸਾਫ਼-ਪਾਣੀ ਵਾਲੀ ਝੀਲ ।
[3]ਮਲਾਹ ।

## ਪੱਥਰ ਕੰਬਣੀਆਂ

### ਅਵਾਂਤੀ ਪੁਰੇ ਦੇ ਖੰਡਰ[1]

ਅਵਾਂਤੀ ਪੁਰਾ ਕੀ ਰਹਿ ਗਯਾ ਬਾਕੀ,
ਦੋ ਮੰਦਰਾਂ ਦੇ ਢੇਰ,
ਬੀਤ ਚੁਕੀ ਸਭ੍ਯਤਾ ਦੇ ਖੰਡਰ,
ਦਸਦੇ ਸਮੇਂ ਦੇ ਫੇਰ,
ਸਾਖੀ ਭਰ ਰਹੇ ਉਸ ਅੱਖ ਦੀ
ਜਿਸ ਵਿਚ ਮੋਤੀਆਂ-ਬਿੰਦ
'ਹੁਨਰ ਪਛਾਣਨ' ਵੱਲੋਂ ਛਾਇਆ,
ਗੁਣ ਦੀ ਰਹੀ ਨ ਜਿੰਦ ।
'ਜੋਸ਼ ਮਜ਼ਹਬ' ਤੇ 'ਕਦਰ-ਹੁਨਰ' ਦੀ
ਰਹੀ ਨ ਠੀਕ ਤਮੀਜ਼,
ਰਾਜ਼ੀ ਕਰਦੇ ਹੋਰਾਂ ਤਾਂਈਂ
ਆਪੂੰ ਬਣੇ ਮਰੀਜ਼ ।
ਬੁਤ ਪੂਜਾ ? 'ਬੁਤ' ਫੇਰ ਹੋ ਪਏ
'ਹੁਨਰ ਨ ਪਰਤਯਾ ਹਾਇ !
ਮਰ ਮਰ ਕੇ 'ਬੁਤ' ਫੇਰ ਉਗਮ ਪਏ,
'ਗੁਣ' ਨੂੰ ਕੌਣ ਜਿਵਾਇ ?

### ਮੰਦਰ ਮਾਰਤੰਡ ਦੇ ਖੰਡਰ

ਮਾਰ ਪਈ ਜਦ ਮਾਰਤੰਡ ਨੂੰ
ਪੱਥਰ ਰੋ ਕੁਰਲਾਣੇ :—
'ਪੱਥਰ ਤੋੜੇਂ ? ਦਿਲ ਪਏ ਟੁਟਦੇ !
—ਦਿਲ ਕਾਬਾ ਰੱਬਾਣੇ[2]—
'ਲਾਇਂ ਹਥੌੜਾ ਸਾਨੂੰ ? ਪਰ ਤੱਕ !
—ਸੱਟ ਪਏ "ਰੱਬ-ਘਰ" ਨੂੰ
'ਘਟ ਘਟ ਦੇ ਵਿਚ ਵਸਦਾ ਜਿਹੜਾ!—
ਤੂੰ ਕਿਨੂੰ ਰੱਬ ਸਿਵਾਣੇਂ ?'

### ਕੰਬਦੇ ਪੱਥਰ

ਮਾਰਤੰਡ[3] ਨੂੰ ਮਾਰ ਪਿਆਂ
"ਹੋਈ ਮੁੱਦਤ" ਕਹਿੰਦੀ ਲੋਈ,
ਪਰ ਕੰਬਣੀ ਪੱਥਰਾਂ ਵਿਚ ਹੁਣ ਤਕ
ਸਾਨੂੰ ਸੀ ਸਹੀ ਹੋਈ:
ਹਾਇ ਹੁਨਰ ਤੇ ਹਾਏ ਵਿਦਯਾ
ਹਾਇ ਏਸ਼ ਦੀ ਤਾਕਤ !

---

[1]ਦੋ ਪੁਰਾਣੇ ਮੰਦਰਾਂ ਦੇ ਖੋਲੇ, ਸ੍ਰੀ ਨਗਰ ਤੇ ਅਨੰਤ ਨਾਗ ਦੇ ਵਿਚਾਲੇ ।
[2]ਦਿਲ ਰੱਬ ਦੇ ਵੱਸਣ ਦਾ ਕਾਅਬਾ ਹੈ ।
[3]ਇਹ ਸੂਰਜ ਮੰਦਰ ਜਿਥੇ ਕਦੇ ਖਗੋਲ ਵਿਦਿਆ ਦਾ ਭੀ ਟਿਕਾਣਾ ਹੁੰਦਾ ਸੀ, ਹੁਣ ਖੋਲੇ ਪਏ ਹਨ ।

"ਹਾਇ ਹਿੰਦ ਫਲ ਫਾੜੀਆਂ ਵਾਲੋ"[1]
ਹਰ ਦਿਲ ਕਹਿੰਦੀ ਰੋਈ।

## ਕਸ਼ਮੀਰ ਨਜ਼ਾਰੇ

### ਭਾਗਭਰੀ[2] ਦੇ ਦਰਸ਼ਨਾਂ ਪਰ

ਜਿਸ ਕਿਣਕੇ ਬੰਦ ਹੋਈਆਂ ਤੇਰੀਆਂ
ਰੌਸ਼ਨ ਚਸ਼ਮਾਂ ਰਹੀਆਂ,
ਜਿਸ ਕਿਣਕੇ ਹੋ ਬੁੱਢੀ ਠੇਰੀ
ਰਹੀ ਜੁਵਾਨੀ ਚੜ੍ਹੀਆਂ,
ਜਿਸ ਕਿਣਕੇ ਪ੍ਰਭੂ ਜੀ ਖਿਚ ਲੀਤੇ
ਸੁਧਾਸਰੋਂ[3] ਚਲਿ ਆਏ,—
ਉਸ 'ਅਨੰਤ ਕਿਣਕੇ' ਦੀ ਚਹਿਯੇ
ਅਜ ਕੁਛ ਵੰਡ ਵੰਡਈਆਂ।

### ਟੁਕੜੀ ਜਗ ਤੋਂ ਨਯਾਰੀ

ਅਰਸ਼ਾਂ ਦੇ ਵਿਚ 'ਕੁਦਰਤ ਦੇਵੀ'
ਸਾਨੂੰ ਨਜ਼ਰੀਂ ਆਈ,
'ਹੁਸਨ-ਮੰਡਲ' ਵਿਚ ਖੜੀ ਖੇਲਦੀ,
ਖੁਸ਼ੀਆਂ ਛਹਿਬਰ ਲਾਈ।
ਦੌੜੀ ਨੇ ਇਕ ਮੁਠ ਭਰ ਲੀਤੀ,
ਇਸ ਵਿਚ ਕੀ ਕੀ ਆਇਆ—
ਪਰਬਤ, ਟਿੱਬੇ ਅਤੇ ਕਰੇਵੇ[4]
ਵਿਚ ਮੈਦਾਨ ਸੁਹਾਇਆ,
ਚਸ਼ਮੇਂ, ਨਾਲੇ, ਨਦੀਆਂ, ਝੀਲਾਂ
ਨਿੱਕੇ ਜਿਵੇਂ ਸਮੁੰਦਰ,
ਠੰਡੀਆਂ ਛਾਵਾਂ, ਮਿਠੀਆਂ ਹਾਵਾਂ,
ਬਨ ਬਾਗ਼ਾਂ ਜਿਹੇ ਸੁੰਦਰ,
ਬਰਫਾਂ, ਮੀਂਹ, ਧੁੱਪਾਂ ਤੇ ਬੱਦਲ
ਰੁੱਤਾਂ ਮੇਵੇ ਪਯਾਰੇ,
ਅਰਸ਼ੀ ਨਾਲ ਨਜ਼ਾਰੇ ਆਏ
ਉਸ ਮੁਠੀ ਵਿਚ ਸਾਰੇ।
ਸੁਹਣੀ ਨੇਂ ਅਸਮਾਨ ਖੜੋਕੇ
ਧਰਤੀ ਵੱਲ ਤਕਾਕੇ,
ਇਹ ਮੁੱਠੀ ਖੁਹਲੀ ਤੇ ਸਟਿਆ
ਸਭ ਕੁਛ ਹੇਠ ਤਕਾਕੇ।
ਜਿਸ ਥਾਵੇਂ ਧਰਤੀ ਤੇ ਆ ਕੇ
ਇਹ ਮੁਠ ਡਿੱਗੀ ਸਾਰੀ,—
ਓਸ ਥਾਉਂ 'ਕਸ਼ਮੀਰ' ਬਣ ਗਿਆ
ਟੁਕੜੀ ਜਗ ਤੋਂ ਨਯਾਰੀ।
ਹੈ ਧਰਤੀ ਪਰ 'ਛੂਹ ਅਸਮਾਨੀ'
ਸੁੰਦਰਤਾ ਵਿਚ ਲਿਸ਼ਕੇ,
ਧਰਤੀ ਦੇ ਰਸ, ਸੁਾਦ, ਨਜ਼ਾਰੇ,
'ਰਮਜ਼ ਅਰਸ਼' ਦੀ ਚਸਕੇ।

### ਡੱਲ

[ਸਿਰੀ ਨਗਰ ਦੀ ਝੀਲ]

ਨੀਵੇਂ ਲੁਕਵੇਂ ਥਾਇਂ
ਕੁਦਰਤ ਬਾਗ਼ ਲਗਾਇਆ,
ਉੱਤੇ ਪਾਣੀ ਪਾਇ
ਅਪਣੀ ਵੱਲੋਂ ਕੱਜਿਆ,
ਪਰਦਾ ਪਾਣੀ ਪਾੜ
—ਸੁੰਦਰਤਾ ਨਾ ਲੁਕ ਸਕੀ,-
ਰੂਪ ਸਵਾਇਆ ਚਾੜ੍ਹ
ਨਿਖਰ ਸੰਵਰ ਸਿਰ ਕੱਢਿਆ,
ਤਖ਼ਤਾ ਪਾਣੀ ਸਾਫ
ਵਿਛਿਆ ਹੋਇਆ ਜਾਪਦਾ,
ਪਰੀਆਂ ਜਿਉਂ ਕੁਹਕਾਫ
ਕਵਲਾਂ ਦਾ ਵਿਚ ਨਾਚ ਹੈ।

### ਨਸੀਮ ਬਾਗ਼

ਜਿਉਂ ਮਾਵਾਂ ਤਿਉਂ ਠੰਡੀਆਂ ਛਾਵਾਂ
ਅਸਾਂ ਤੁਧੇ ਦੀਆਂ ਡਿਠੀਆਂ,
ਠੰਡੀ ਪਯਾਰੀ ਗੋਦ ਤੁਧੇ ਦੀ
ਛਾਂਵਾਂ ਮਿਠੀਆਂ ਮਿਠੀਆਂ,
ਮਾਂ ਨੂੰ ਅਪਣਾ ਬਾਲ ਪਿਆਰਾ
ਤੈਨੂੰ ਸਭ ਕੁਈ ਪਯਾਰਾ,
ਜੋ ਆਵੇ ਉਸ ਲਾਡ ਲਡਾਵੇਂ,
ਠਾਰੇਂ ਜਿੰਦੀਆਂ ਲੁਠੀਆਂ।

### ਸ਼ਾਲਾਮਾਰ

ਜੋਗੀ ਖੜੇ ਚਨਾਰ, ਸ਼ਾਂਤੀ ਵਸ ਰਹੀ,
ਨਹਿਰ ਵਹੇ ਵਿਚਕਾਰ ਬ੍ਰਿਤੀ ਪ੍ਰਵਾਹ ਜਸੋਂ,
ਹਰਿਆ ਹਰਿਆ ਵੰਨ ਮਖ਼ਮਲ ਘਾਹ ਦਾ,
ਛਾਇ ਸਹਿਜ ਦਾ ਰੰਗ ਸ਼ਾਂਤਿ ਇਕਾਂਤਿ ਹੈ।
ਫਿਰ ਆਈ ਅਬਸ਼ਾਰ[1] ਪਾਣੀ ਢਹਿ ਪਿਆ
ਅਲਾਪ ਸੰਗੀਤ ਉਚਾਰ ਮਨ ਨੂੰ ਮੁਹ ਰਿਹਾ,

---

[1] ਸੇਬ ਨਾਸ਼ਪਾਤੀ ਵਾਂਙੂ ਇਕ ਜਾਨ ਨਹੀਂ, ਪਰ ਸੰਤਰੇ ਵਾਂਙੂ ਵਿਚੋਂ ਫਾੜੀ ਫਾੜੀ ਵੱਖੋ ਵੱਖ ਹੈ।

[2] ਮੰਦਰ ਹੈ, ਕਾਠੀ ਦਰਵਾਜ਼ੇ ਕਿਲ੍ਹੇ ਪਾਸ। ਇੱਥੇ ਬਿਧ ਮਾਈ ਭਾਗਭਰੀ ਨੂੰ ਤਾਰਨ ਗੁਰੂ ਹਰਿਗੋਬਿੰਦ ਸਾਹਿਬ ਜੀ ਗਏ ਸਨ।

[3] ਅੰਮ੍ਰਿਤਸਰੋਂ।

[4] ਕਸ਼ਮੀਰ ਵਿਚ ਉਰੇਰੇ ਟਿਬਿਆਂ ਦੀਆਂ ਪੱਧਰਾਂ ਨੂੰ 'ਕਰੇਵਾ' ਕਹਿੰਦੇ ਹਨ।

[1] ਝਰਨਾ।

ਰੰਗ ਬਲੌਰੀ ਵੰਨ ਡਿਗਦੇ ਦਾ ਲਸੇ,
ਫਿਰ ਕੁਝ ਕਦਮਾਂ ਲੰਘ ਹੇਠਾਂ ਜਾਂਵਦਾ,
ਵਿਚ ਫੁਹਾਰਿਆਂ ਜਾਇ ਉੱਪਰ ਆਂਵਦਾ
ਕਲਾ-ਬਾਜ਼ੀਆਂ ਲਾਇ ਉਛਲੇ ਖੇਡਦਾ
ਲਾਵੇ ਡਾਢਾ ਜ਼ੋਰ ਪਹਿਲ ਉਚਾਣ ਨੂੰ:
ਪਹੁੰਚਾਂ ਮਾਰ ਉਛਾਲ ਪਰ 'ਖਿਚ' ਰੋਕਦੀ
ਉੱਚਾ ਜਾਂਦਾ 'ਖਿੱਚ' ਫਿਰ ਲੈ ਡੇਗਦੀ,—
ਉਛਲ ਗਿਰਨ ਦਾ ਨਾਚ ਹੋਵੇ ਹੋ ਰਿਹਾ ।
ਵਿੱਚ ਵਿਚਾਲ ਅਜੀਬ ਬਾਰਾਂ-ਦਰੀ ਹੈ,
ਸ਼ਾਮ ਰੰਗ ਦਾ ਸੰਗ ਜਿਸ ਤੋਂ ਬਣੀ ਹੈ ।
ਇਸ ਦੇ ਚਾਰ ਚੁਫੇਰ ਪਾਣੀ ਖੇਡਦਾ ।
ਉਠਣ ਡਿਗਣ ਦਾ ਨਾਚ ਨਾਲੇ ਰਾਗ ਹੈ,
ਮਾਨੋਂ ਸਾਵਣ—ਮੀਂਹ ਹੋਵੇ ਪੈ ਰਿਹਾ,
ਉਹ ਅਸਮਾਨੋਂ ਡਿੱਗ ਹੇਠਾਂ ਆਂਵਦਾ,
ਇਹ ਹੇਠੋਂ ਰਾਹ ਪਾੜ ਉੱਛਲ ਵੱਸਦਾ ।
ਇਸ ਦੀ ਧੁਨਿ ਸੰਗੀਤ ਚਮਕ ਸੁਹਾਵਣੀ,—
ਬੈਠਜਾਂ ਇਸ ਵਿਚਕਾਰ ਝੂਟੇ ਦੇਂਵਦੀ,
ਕੁਦਰਤ ਮਾਨੋਂ ਆਪ ਨਚ ਰਹੀ ਨਾਚ ਹੈ ।
ਇਹ ਰੰਗ ਰਾਗ ਅਪਾਰ ਦਸਕੇ ਨੀਰ ਜੀ,
ਫਿਰ ਅੱਗੇ ਨੂੰ ਜਾਇ ਹੇਠਾਂ ਤਿਲਕਦੇ ।

## ਚਸ਼ਮਾ ਸ਼ਾਹੀ

ਵਿਚ ਹਨੇਰੇ ਘੋਪ ਰਖਿਆ,
ਪਰਬਤ ਭਾਰ ਦਬਾਇਆ,
ਫਿਰ ਭੀ ਵਰਜਜਾ ਰਿਹਾ ਨ ਸੁਹਣਾ
ਚੀਰ ਪੱਥਰਾਂ ਆਇਆ,
ਉੱਮਲ ਉੱਮਲ ਪਵੇ ਮਿਲਣ ਨੂੰ :—
ਮਿਲਿਆਂ ਦੇਇ ਹਯਾਤੀ[1] :
ਬੇਪਰਵਾਹ ਲੁਟਾਵੇ ਆਪਾ
ਲੁਟਿ ਲੁਟਿ, ਭਰਿ ਭਰਿ ਆਇਆ ।

## ਛੰਭ ਹਾਰਵਨ

ਛੰਭ ਹਾਰਵਨ ਲਹਿ ਲਹਿ ਕਰਦਾ
ਪਰਬਤ ਕੁੱਛੜ ਚਾਇਆ,—
ਕੀਹ ਤੂੰ ਸਚ ਮੁਚ ਪਾਣੀ ਹੈਂ
ਯਾ ਨੈਣਾਂ ਦੀ ਇਕ ਮਾਇਆ ?
ਯਾ ਕਿ ਫਰਸ਼ ਜ਼ਮੁੱਰਦ[2] ਉੱਤੇ
ਨੀਰ ਬਲੌਰੀ ਆਇਆ ?
ਯਾ ਇਕ ਝੁੰਡ ਸਬਜ਼ ਪਰੀਆਂ ਦਾ
ਵਿਚ ਅਸਮਾਨਾਂ ਛਾਇਆ,—
ਨੀਰ ਬਲੌਰੀ ਉਨ੍ਹਾਂ ਸਮਝਿਆ
ਸ਼ੀਸ਼ਾ ਕਿਸੇ ਵਿਛਾਇਆ,

[1]ਜੀਵਨ ।
[2]ਪੰਨਾ ।

ਜੋਬਨ ਆਪਣਾ ਉਮਡ ਉਮਡ ਵਿਚ
ਇਸ ਦੇ ਚਹਿਣ ਤਕਾਇਆ,—
ਪਰਤੌ[1] ਸਬਜ਼ ਉਨ੍ਹਾਂ ਦਾ ਇਸ ਵਿਚ
ਦੇਂਦਾ ਸਾਵੀ ਛਾਇਆ ?
ਯਾ ਪੰਨੇ ਨੇ ਪੰਘਰ ਖਾਧੀ
ਬਰਫ਼ ਵਾਂਗ ਢਲ ਆਇਆ ?
ਪੰਨਾ ਹੋ ਪਾਣੀ ਹੈ ਭਰਿਆ
ਪਲਟ ਆਪਣੀ ਕਾਂਇਆ ?
ਯਾ ਪਰਛਾਵਾਂ ਹਰੇ ਰੰਗ ਦਾ
ਪੀਘ ਅਕਾਸ਼ੀਂ ਪਾਇਆ ?
ਯਾ 'ਹਰਿਆਵਲ ਕੁਦਰਤ' ਨੇ ਇਕ
ਰੌਂ ਵਿਚ ਰਾਜ਼[2] ਛੁਪਾਇਆ,
ਜੀਅ ਜੰਤ ਨੂੰ ਹਰੇ ਕਰਨ ਦਾ
ਇਹ ਹੈ ਇਕ ਕਨਾਇਆ[3] ?
ਭਾਵੇਂ ਕੁਛ ਹੈ ਨੀਰ ਹਾਰਵਨ
ਜਦ ਤੂੰ ਨਜ਼ਰੀਂ ਆਇਆ
ਧਾ ਸਰੂਰ ਅੱਖਾਂ ਵਿਚ ਵੜਿਆ
ਆਪਾ ਝੂਮ ਝੁਮਾਇਆ ।

## ਨਿਸ਼ਾਤ ਬਾਗ਼

ਡਲ ਦੇ ਸਿਰ ਸਿਰਤਾਜ
ਖੜਾ ਨਿਸ਼ਾਤ ਤੂੰ,
ਪਰਬਤ ਗੋਦੀ ਵਿੱਚ
ਤੂੰ ਹੈਂ ਲੇਟਿਆ !
ਟਿੱਲੇ ਪਹਿਰੇ-ਦਾਰ
ਪਿੱਛੇ ਖੜੇ ਹਨ,
ਅੱਗੇ ਹੈ ਦਰਬਾਰ
ਡਲ ਦਾ ਵਿੱਛਿਆ ।
ਸੱਜੇ ਖੱਬੇ ਰਾਹ
ਸੁਫੈਦੇ ਵੇੜ੍ਹਿਆ,
ਦਿਸਦੀ ਖੜੀ ਸਿਪਾਹ
ਜਕੋਂ ਚੂਬਦਾਰ ਹਨ ।

## ਬੀਜ ਬਿਹਾੜੇ ਦੇ ਬੁੱਢ ਚਨਾਰ[4] ਨੂੰ—

ਸਦੀਆਂ ਦੇ ਹੇ ਬੁੱਢੇ ਬਾਬੇ !
ਕਿਤਨੇ ਗੋਦ ਖਿਡਾਏ ?
ਕਿਤਨੇ ਆਏ ਛਾਵੇਂ ਬੈਠੇ,
ਕਿਤਨੇ ਪੂਰ ਲੰਘਾਏ ?

[1]ਅਕਸ, ਪਰਛਾਵਾਂ ।
[2]ਭੇਤ ।
[3]ਸੈਨਤ ।
[4]ਇਸ ਵਿਸ਼ਾਲ ਬ੍ਰਿਛ ਦੇ ਮੁੱਢ ਦਾ ਘੇਰਾ ੧੮ ਗਜ਼ ਹੈ ।

## ਚਸ਼ਮਾਂ—ਅਨਤ ਨਾਗ

ਨਿਰਮਲ ਤੇਰਾ ਰੰਗ
ਨਾਉਂ ਅਨੰਤ ਹੈ,
ਗ਼ੈਬੋਂ ਨਿਕਲਜੋਂ ਆਇ
ਵਹਿੰਦਾ ਸਦਾ ਤੂੰ,
ਨਿਰਮਲਤਾ ਦਾ ਦਾਨ
ਦੇਵੇਂ ਠੰਡਿਆਂ,
'ਅਨੰਤ' ਕਰਾਵੇਂ ਯਾਦ
ਅੰਤਾਂ ਵਾਲਿਆਂ ।

## ਗੰਧਕ ਦਾ ਚਸ਼ਮਾਂ

—ਅਨੰਤ ਨਾਗ ਕੋਲ—

"ਗੰਧਕ ਦੇ ਚਸ਼ਮੇਂ ! ਦੱਸ ਹੇਠੋਂ
ਤੂੰ ਕਜੋਂ ਬਾਹਰ ਆਇਆ ?
ਵੱਟ ਤੀਊੜੀ ਚਸ਼ਮਾਂ ਆਖੇ :
"ਤ਼ਰਸ ਮਿਰੇ ਦਿਲ ਪਾਇਆ,
"ਭੁਲਿਆਂ ਨੇ ਹਨ ਰੋਗ ਸਹੇੜੇ
ਮੈਂ ਚਾ ਲਾਵਾਂ ਦਾਰੂ,
" 'ਅਨੰਤ ਰਹਿਮ' ਪਤਿਤਾਂ ਬੀ ਉੱਤੇ
ਤ੍ਰੁਠਦਾ ਧੁਰ ਤੋਂ ਆਇਆਂ ।"

## ਇੱਛਾ ਬਲ ਨਾਦ

ਇੱਛਾ ਬਲ ਜਦ ਨਾਦ ਤਿਰਾ ਆ
ਪਹਿਲਾ ਕੰਨੀਂ ਪੈਂਦਾ,
ਭਰ ਸਰੂਰ ਸਿਰ ਵਿਚ ਇਕ ਜਾਂਦਾ
ਝੂਮ ਇਲਾਹੀ ਲੈਂਦਾ,
ਹੀਰੇ ਵਰਗੀ ਚਮਕ ਨੀਰ ਦੀ
ਅੱਖਾਂ ਨੂੰ ਮਸਤਾਂਦੀ,
ਬੇਖੁਦੀਆਂ ਦਾ ਝਟਾ ਆਵੇ
ਚੜ੍ਹਜਾ ਹੁਲਾਰਾ ਰਹਿੰਦਾ ।

## ਇੱਛਾ ਬਲ

ਪਰਬਤ ਗੋਦੋਂ ਨੀਰ ਨਿਕਲਜਾ ਖੇਡਦਾ,
ਚਮਕੇ ਵਾਂਙ ਬਲੌਰ ਜਾਂਦਾ ਦੌੜਦਾ,
ਵਿਚ ਫੁਹਾਰਿਆਂ ਹੋਇ ਛਹਿਬਰ ਲਾਂਵਦਾ,
ਨਹਿਰਾਂ ਦੇ ਵਿਚਕਾਰ ਜਾਂਦਾ ਗਾਂਵਦਾ,
ਬੂਟਿਆਂ ਫੁੱਲਾਂ ਨਾਲ ਕਰਦਾ ਪਜਾਰ ਹੈ ।
ਉਲਟ-ਬਾਜ਼ੀਆਂ ਲਾਇ ਸੁਹਣੇ ਝਰਨਿਓਂ
ਉਛਲੇ ਬਾਗ਼ੋਂ ਬਾਹਰ ਡਿਗਦਾ ਗਾਉਂਦਾ :
ਕਰਦਾ ਨਹੀਂ ਅਰਾਮ ਤੁਰਿਆ ਜਾ ਰਿਹਾ ।
ਪੰਛੀ ਕਈ ਕਲੋਲ ਏਥੇ ਕਰ ਗਏ,
ਸ਼ਾਹਨ-ਸ਼ਾਹ ਅਮੀਰ ਬੋਲੀਆਂ ਪਾ ਗਏ,
ਕੰਗਲੇ ਕਈ ਗ਼ਰੀਬ ਸੁਖ ਆ ਲੈ ਗਏ,
ਨਾ ਟਿਕਿਆ ਏ ਨੀਰ ਆਯਾ ਟੁਰ ਗਿਆ
ਨਾ ਟਿਕਿਆ ਤਿਰੇ ਤੀਰ ਕੋਇ ਭਿ ਆਇਕੇ ।
ਪਲਕ ਝਲਕ ਦੇ ਮੇਲ ਦੁਨੀਆਂ ਹੋ ਰਹੇ,
ਖੇਲ ਅਖਾੜਾ ਏਹ ਕੂਚ ਮੁਕਾਮ ਹੈ,
ਚੱਲਣ ਦੀ ਇਹ ਥਾਉਂ ਪਲ ਭਰ ਅਟਕਣਾ ।
ਚਲੋ ਚਲੀ ਦੀ ਸੱਦ ਹੈਵੇ ਆ ਰਹੀ,
ਝਲਕੇ ਸੁਹਣੇ ਨੈਂਇ ਦੇਂਦੀ ਜਾ ਰਹੀ ।

## ਇੱਛਾ ਬਲ ਦੇ ਚਨਾਰ ਤੇ ਨੂਰ ਜਹਾਂ

— ਕਿਸੇ ਸੁੰਦਰੀ ਦੇ ਹੱਥ ਲਾਉਣ ਤੇ—

ਤੇਰੇ ਜਿਹੀਆਂ ਕਈ ਵੇਰ ਆ
ਹੱਥ ਅਸਾਂ ਨੂੰ ਲਾਏ,
ਪਜਾਰ ਲੈਣ ਨੂੰ ਜੀ ਕਰ ਆਵੇ
ਉਛਾਲ ਕਲੇਜਾ ਖਾਏ,—
ਪਰ ਉਹ ਪਜਾਰ ਸੁਆਦ ਨ ਵਸਦਾ
ਹੋਰ ਕਿਸੇ ਹਥ ਅੰਦਰ,
ਨੂਰ ਜਹਾਂ ! ਜੋ ਛੁਹ ਤੇਰੀ ਨੇ
ਸਾਨੂੰ ਲਾਡ ਲਡਾਏ ।

ਚਸ਼ਮਾਂ—

## ਇੱਛਾ ਬਲ ਤੇ ਡੂੰਘੀਆਂ ਸ਼ਾਮਾਂ

ਪ੍ਰਸ਼ਨ—

ਸੰਝ ਹੋਈ ਪਰਛਾਵੇਂ ਛੁਪ ਗਏ
ਕਿਉਂ ਇੱਛਾ ਬਲ ਤੂੰ ਜਾਰੀ ?
ਨੈਂ ਸਰੋਦ ਕਰ ਰਹੀ ਉਵੇਂ ਹੀ
ਤੇ ਟੁਰਨੋਂ ਬੀ ਨਹਿੰ ਹਾਰੀ,
ਸੈਲਾਨੀ ਤੇ ਪੰਛੀ ਮਾਲੀ
ਹਨ ਸਭ ਅਰਾਮ ਵਿਚ ਆਏ,
ਸਹਿਮ ਸੁਾਦਲਾ ਛਾ ਰਿਹਾ ਸਾਰੇ
ਤੇ ਕੁਦਰਤ ਟਿਕ ਗਈ ਸਾਰੀ ।

ਚਸ਼ਮੇ ਦਾ ਉੱਤਰ:—

ਸੀਨੇ ਖਿੱਚ ਜਿਨ੍ਹਾਂ ਦੇ ਖਾਧੀ
ਓ ਕਰ ਅਰਾਮ ਨਹੀਂ ਬਹਿੰਦੇ ।
ਨਿਹੁੰ ਵਾਲੇ ਨੈਣਾਂ ਕੀ ਨੀਂਦਰ ?
ਓ ਦਿਨੇ ਰਾਤ ਪਏ ਵਹਿੰਦੇ ।
ਇੱਕੋ ਲਗਨ ਲਗੀ ਲਈ ਜਾਂਦੀ
ਹੈ ਟੋਰ ਅਨੰਤ ਉਨ੍ਹਾਂ ਦੀ,—
ਵਸਲੋਂ ਉਰੇ ਮੁਕਾਮ ਨ ਕੋਈ,
ਸੋ ਚਾਲ ਪਏ ਨਿਤ ਰਹਿੰਦੇ ।

## ਚਸ਼ਮਾਂ—ਕੁੱਕੜ ਨਾਗ

ਲਟਬਉਰਾ ਪਰਬਤ ਦੇ ਕੁੱਖੋਂ
ਤੂੰ ਖੇਡੰਦੜਾ ਆਇਆ,

ਵਾਂਗ ਬਲੌਰ ਚਮਕਦਾ ਸੀਤਲ
ਨੀਰ ਚਮਕਦਾ ਲਜ਼ਾਇਆ,
ਗੀਟਿਆਂ ਨਾਲ ਖੇਡਦਾ ਨਚਦਾ
ਬੂਟੀਆਂ ਦੇ ਗਲ ਲਗਦਾ,
ਮਿੱਠਾ ਨਾਦ ਕਰੇਂਦਾ ਜਾਂਦਾ
ਰੌ ਜਿੱਧਰ ਦਾ ਆਇਆ ।

## ਵੈਰੀ ਨਾਗ ਦਾ ਪਹਿਲਾ ਝਲਕਾ

ਵੈਰੀ ਨਾਗ ! ਤੇਰਾ ਪਹਿਲਾ ਝਲਕਾ
ਜਦ ਅੱਖੀਆਂ ਵਿੱਚ ਵੱਜਦਾ
ਕੁਦਰਤ ਦੇ 'ਕਾਦਰ' ਦਾ ਜਲਵਾ
ਲੈ ਲੈਂਦਾ ਇਕ ਸਿਜਦਾ,
ਰੰਗ ਫੀਰੋਜ਼ੀ, ਝਲਕ ਬਲੌਰੀ,
ਡਲ੍ਹਕ ਮੋਤੀਆਂ ਵਾਲੀ
ਰੂਹ ਵਿਚ ਆ ਆ ਜਜ਼ਬ ਹੋਇ,
ਜੀ ਵੇਖ ਵੇਖ ਨਹੀਂ ਰਜਦਾ ।
ਨਾ ਕੋਈ ਨਾਦ ਸਰੋਦ ਸੁਣੀਵੇ
ਫਿਰ 'ਸੰਗੀਤ-ਰਸ' ਛਾਇਆ,
'ਚੁੱਪ ਚਾਨ' ਫਿਰ ਰੂਪ ਤਿਰੇ ਵਿਚ
ਕਵਿਤਾ ਰੰਗ ਜਮਾਇਆ,
ਸਰਦ ਸਰਦ ਪਰ ਛੁਹਿਆਂ ਤੈਨੂੰ
ਰੂਹ ਸਰੂਰ ਵਿਚ ਆਵੇ:
ਗਹਿਰ ਗੰਭੀਰ, ਅਡੋਲ ਸੁਹਾਵੇ !
ਤੈਂ ਕਿਹਾ ਜੋਗ ਕਮਾਇਆ !

## ਵੈਰੀ ਨਾਗ

—ਇਮਾਰਤਾਂ ਤੇ ਬਾਗ਼—

ਵੈਰੀ ਨਾਗ ਫੀਰੋਜ਼ੀ ਥੇਵਾ
ਜਹਾਂਗੀਰ ਜੜਵਾਇਆ ।
ਪੱਕਾ ਹੌਜ਼ ਮਹਿਰਾਬਾਂ ਦੁਾਲੇ
ਦੇਕੇ ਸੁਹਜ ਵਧਾਇਆ ।
ਸਭ ਤੋਂ ਪਜਾਰਾ ਥਾਉਂ ਜਗਤ ਵਿਚ
ਦਿਲ ਉਹਦੇ ਨੂੰ ਲੱਗਾ,—
ਦਿਲ ਤੋਂ ਪਜਾਰੀ ਨੂਰ ਜਹਾਂ ਦੀ
ਇਹ ਭੀ ਭੇਟ ਚੜ੍ਹਾਇਆ !
ਬਾਰਾਂ ਦਰੀਆਂ, ਮਹਿਲ ਮਾੜੀਆਂ
ਹੌਜ ਕਿਨਾਰੇ ਬਣੀਆਂ,
ਸਭ ਢੈ ਢੇਰੀ ਹੋਈਆਂ ਗੁੰਮੀਆਂ,
ਕੁਛ ਅਗ ਲਗਕੇ ਸੜੀਆਂ,—
ਬਾਗ਼ ਸੁਹਾਵਾ ਪਾਤਸ਼ਾਹ ਦਾ
ਮੇਵੇ ਹੈ ਪਜਾ ਵੇਚੇ,
ਝਰਨੇ, ਬਾਰਾਂ-ਦਰੀਆਂ ਸਭ ਦੀਆਂ
ਸਮਾਂ ਤੋੜ ਰਿਹਾ ਤਣੀਆਂ ।

## ਵਿਦਸਥਾ ਦਾ ਸੋਮਾਂ[1]

ਪਹਿਨ ਸ਼ਿੰਗਾਰ ਸਾਦਗੀ ਵਾਲਾ
ਮਿੱਟੀ ਵਿੱਚੋਂ ਸਰਿਆ,
ਕੱਚਾ ਤਾਲ ਤੇ ਘਾਹ ਉਦਾਲੇ
ਨਿਰਮਲ ਪਾਣੀ ਭਰਿਆ,—
ਜਨਮ ਸਥਾਨ ਕਹਿਣ ਜਿਹਲਮ ਦਾ
ਤੂੰ ਵੇਦਸਥਾਂ ਸੋਮਾ,
ਮੋਹ ਲਜਾ ਤੇਰੀ ਨਿਮਰਤ ਨੇ,
ਤੇਰਿ ਮਾਉਂ ਵੇਖ ਜੀ ਠਰਿਆ ।

ਚਸ਼ਮਾਂ

## ਮਟਨ ਸਾਹਿਬ

ਬਿਸਮਿਲ ਮਾਰਤੰਡ ਦੇ ਕੰਢੇ
ਨਾਦ ਵਜਾਂਦਾ ਆਇਆ,
ਛੁਹ ਕਦਮਾਂ ਦੀ ਜਿੰਦ ਪਾਵਣੀ
ਡੁਲ੍ਹਦੀ ਨਾਲ ਲਿਆਇਆ,
ਜਾਗ ਪਏ ਪੱਥਰ ਓ ਮੋਏ
ਰੁਲ ਗਏ ਪਾਣੀ ਜੀਵੇ,
ਨਵਾਂ ਜਨਮ ਦੇ 'ਮਟਨ ਸਾਹਿਬ' ਕਰ
ਉੱਜਲ ਥੇਹ ਵਸਾਇਆ,—
ਸੁਹਣਿਆਂ ਦੇ ਸੁਲਤਾਨ ਗੁਰੂ
ਜਿਨ ਨਾਨਕ ਨਾਮ ਸਦਾਇਆ,
'ਬ੍ਰਹਮ ਦਾਸ' ਪੰਡਤ ਨੂੰ ਏਥੇ
ਅਰਸ਼ੀ ਨੂਰ ਦਿਖਾਇਆ,
ਚਸ਼ਮ 'ਕਮਾਲੇ' ਦੀ ਚਾ ਖੁਹਲੀ
ਕੁਦਰਤ-ਵੱਸਿਆ ਦੱਸਿਆ,
ਤਾਲ ਵਿਚਾਲੇ ਥੜ੍ਹਾ ਬਣਵਾ
ਗੁਰ ਬੈਠ ਸੰਦੇਸ ਸੁਣਾਇਆ ।
ਇਉਂ ਕਸ਼ਮੀਰੁ ਜਿਵਾਕੇ ਸੁਹਣਾ
ਜਾ ਕੈਲਾਸ਼ ਨੂੰ ਚੜ੍ਹਿਆ,
ਪਰ ਕਸ਼ਮੀਰ ਆਪ ਹੀ ਮੁੜਕੇ
ਵਿੱਚ ਤਬਾਹੀ ਵੜਿਆ ।
ਸਿੰਘ ਰਣਜੀਤ ਮਰਦ ਦਾ ਚੇਲਾ
ਦੇਖੋ ਬੁੱਕਦਾ ਆਇਆ,
ਮੁੜ ਕਸ਼ਮੀਰ ਜਿਵਾਈ ਬਿਸਮਿਲ
ਮਟਨ ਸਾਹਿਬ ਰੰਗ ਖਿੜਿਆ,

---

[1]ਜਿਹਲਮ ਦਾ ਅਸਲ ਸੋਮਾਂ ਤਾਂ ਵੇਰੀ ਨਾਗ ਹੈ, ਪਰ ਜਦ ਵੇਰੀ ਨਾਗ ਜਹਾਂਗੀਰ ਨੇ ਸੈਰ ਅਸਥਾਨ ਬਣਾ ਲਿਆ ਤਦ ਉਪਾਸ਼ਕ-ਮਨਾਂ ਨੇ ਵਿਦਸਥਾ ਦੇ ਜਨਮ ਦੀ ਵਡਿਆਈ ਤੇ ਆਪਣੀ ਸ਼ਰਧਾ ਨੂੰ ਚਸ਼ਮੇਂ ਉੱਤੇ ਡਿਆ ਟਿਕਾਇਆ, ਜੋ ਉਸ ਤੋਂ ਮੀਲ ਕੁ ਉਰੇ ਹੈ ।

ਧਰਮਸਾਲ-ਛੇ ਬਾਰਾਂਦਰੀਆਂ
ਬੜਾ ਵਿਚਾਲ ਫਬਾਇਆ,
ਜਿਸ ਤੇ ਬੈਠ 'ਬ੍ਰਹਮ' ਦਾ ਮੂਧਾ
ਸਤਿਗੁਰ ਕੋਲ ਖਿੜਾਇਆ ।
'ਨਾਨਕ-ਛੁਹ' ਦਾ ਸੰਗ ਅਜੇ ਤਕ
ਬਗ਼ਦਾਦ[1] ਸਾਂਭ ਕੇ ਰਖਿਆ,
'ਨਾਨਕ-ਛੁਹ' ਦਾ ਬੜਾ ਬੰਗਲਾ
ਕਸ਼ਮੀਰ ਨੇ ਭੰਨ ਗੁਵਾਇਆ ।

## ਲਿੱਧੜ ਨੈਂ

ਸਦਾ ਸੁੱਤੀਆਂ ਬਰਫਾਂ ਕਿਧਰੋਂ
ਹੇਠਾਂ ਢਲ ਢਲ ਆਈਆਂ,
ਸੰਗ ਯਸ਼ਬ ਯਾ ਹੌਲ-ਦਿੱਲੀਆਂ,
ਪਾਣੀ ਬਣ ਬਣ ਧਾਈਆਂ,—
ਠੰਡੀਆਂ ਠਾਰ ਵਗਣ ਏ ਧਾਰਾਂ
ਕਈ ਕਈ ਹੋ ਇਕ ਹੋਵਨ,
ਨਾਦ ਕਰਨ, ਸੁਰ ਛਿੜੇ ਖਿਰਨਵੀ
ਮਸਤੀਆਂ ਝੂਮ ਝੁਮਾਈਆਂ !

## ਗਨੇਸ਼ਪੁਰ ਦੇ ਟਿੱਬੇ ਦੀਆਂ ਜੂਹਾਂ

ਵਖੀਆਂ ਛਾਤੀਆਂ ਹੇ ਪਰਬਤ ਜੀ !
ਤੇਰੀਆਂ ਫਿਰ ਫਿਰ ਡਿੱਠੀਆਂ,
ਚੀੜ੍ਹਾਂ ਚਸ਼ਮੇਂ ਜਿੱਧਰ ਜਾਓ
ਤ੍ਰਬ੍ਰਕ ਤਕੇਂਦੀਆਂ ਅੱਖੀਆਂ,
ਇਉਂ ਜਾਪੇ ਜਿਉਂ ਵਾਜ ਇਲਾਹੀ
ਗੁਰ ਨਾਨਕ ਦੀ ਆਵੇ;
ਨਾਲ ਅਯਾਲੀ ਗੋਸ਼ਟ ਕਰਦੇ
ਨਦਰਾਂ ਪਾ ਪਾ ਮਿੱਠੀਆਂ ।

## ਪਹਿਲ ਗਾਮ

**—ਅਕਟੋਬਰ ਵਿਚ—**

ਪਹਿਲਗਾਮ ਵੜਦਜਾਂ ਇਉਂ ਜਾਪੇ
ਵੱਸੋਂ ਦੀ ਹਦ ਚੁੱਕ
'ਕੱਲ ਵਿਲਾਯਤ ਸ਼ੁਰੂ ਹੋ ਗਈ
ਰੌਣਕ ਦੀ ਹੱਦ ਮੁੱਕੀ,
ਮਹਿਫਲ ਚੁੱਪ, ਰਾਗ ਸ਼ਾਂ ਸ਼ਾਂ ਦੇ
ਸੁਹਜ ਨਿਰਜਨੀ ਛਾਇਆ,
ਫਬਨ ਕੁਦਰਤੀ ਟੁੰਬ ਜਗਾਵੇ :—
"ਕੁਦਰਤ-ਰਸ ਚਖ ਬੁੱਕੀ[2]"

[1]ਬਹਿਲੋਲ, ਬਗ਼ਦਾਦ ਦੇ ਪੀਰ ਨੂੰ ਗੁਰੂ ਨਾਨਕ ਜੀ ਨੇ ਅੰਮ੍ਰਿਤ ਵਾਕ ਕਹੇ ਸੇ, ਹੁਣ ਤਕ ਉਥੇ ਯਾਦਗਾਰੀ ਸੰਗ ਲੱਗਾ ਹੋਇਆ ਦੱਸੀਦਾ ਹੈ ।
[2]ਬੁੱਕ ਭਰ ਭਰ ਕੇ ।

## ਭੁੱਲ ਚੁਕੀ ਸਭਯਤਾ[1]

ਪੰਡਤਾਣੀ ਕਸ਼ਮੀਰ
—ਸਤਿਕਾਰ ਲਵੇ—ਦਿਸ ਆਂਵਦੀ,
ਇੱਜ਼ਤ ਦਾਰ ਅਮੀਰ
ਪਹਿਰਾਵਾ ਉਸ ਸੋਹਿਣਾ,
ਵਰੀ ਹਯਾ ਦੇ ਨਾਲ
ਸੁੰਦਰਤਾ ਉਸ ਫਬ ਰਹੀ;
ਫਿਰਦੀ ਖੁੱਲ੍ਹੇ ਹਾਲ—
ਸੰਗ ਨਹੀਂ, ਫਿਰ ਲਾਜ ਹੈ ।
ਤੁਰ ਫਿਰ ਰਹੀ ਤਸਵੀਰ
ਕਿਸੇ ਪੁਰਾਣੇ ਸਮੇਂ ਦੀ
ਜਦ ਹੋਸੀ ਕਸ਼ਮੀਰ
ਸੱਭਯ[2], ਪ੍ਰਬੀਨ ਸੁਤੰਤਰਾ ।

## ਗੁਲ ਮਰਗ

ਹੋਰ ਉਚੇਰਾ, ਹੋਰ ਉਚੇਰਾ
ਚੜ੍ਹ ਫਿਰ ਪੱਧਰ ਆਈ,
ਮਖ਼ਮਲ ਘਾਹ ਸੁਹਾਵੀ ਕਿਣਮਿਣ
ਠੰਡ ਠੰਡ ਹੈ ਛਾਈ,
ਤਪਤਾਂ ਤੇ ਘਮਸਾਨਾਂ ਛੁਟੀਆਂ
ਉੱਚੇ ਹੋਇਆਂ ਠਰ ਗਏ
ਠਰਨ, ਜੁੜਨ, ਰਸ-ਮਗਨ ਹੋਣ ਦੀ
ਚਉਸਰ ਵਿਛੀ ਇਥਾਈਂ ।

## ਰੈਣ ਬਸੇਰੇ

ਪਰੀ ਮਹਿਲ ਤੋਂ ਹੇਠ ਉਰਲੇ ਪਰਬਤੀਂ,
ਚਸ਼ਮਾਂ ਨਿੱਕਾ ਸਾਫ ਹੇਠਾਂ ਜਜੇਸ਼ਠਾ;
ਇਸ ਤੋਂ ਹੇਠਾਂ ਵਾਰ ਸੁਹਣੇ ਬੰਗਲੇ,
ਆਦਰ ਕਰ ਕਸ਼ਮੀਰ ਸਾਨੂੰ ਰੱਖਿਆ ।
ਡਲ ਜੀ ਦੇ ਦੀਦਾਰ ਹੇਠਾਂ ਹੋਂਵਦੇ,
ਖੜੇ ਸਫੈਦੇ ਸਾਫ ਝੁੰਮਾਂ ਦੇ ਰਹੇ,
ਖੇਤੀਆਂ ਨਾਲੇ ਬਾਗ਼ ਸਫੈਦੇ ਹਿਲ ਰਹੇ,
ਪੈਲਾਂ ਪਾਣ ਚਕੋਰ ਪਰਬਤ ਵੱਖੀਆਂ,
'ਬਨ ਪਸੂਆਂ ਚਿਹਚੱਕ' ਰਾਤੀਂ ਸੁਣੀਂਦੀ ।
ਪਿੱਛੇ ਖੜੇ ਪਹਾੜ, ਨਿਰਜਨ ਸੁੰਦਰਤਾ
ਸ਼ਾਂ ਸ਼ਾਂ ਦਾ ਸੰਗੀਤ ਕੰਨੀਂ ਆਂਵਦਾ ।
ਚੰਦ ਚੜ੍ਹੇ ਪਿਛਵਾਰ, ਅੱਗੇ ਪੈ ਰਹੇ,
ਪਰਛਾਵੇਂ ਰਮਣੀਕ ਸੁਹਣੇਂ ਸਹਿਮਵੇਂ;
ਇਉਂ ਜਾਪੇ ਕਿ ਸ਼ੋਰ ਉਹਲੇ ਹੋ ਗਿਆ,
ਇਕੰਤ ਵਲਾਯਤ ਵਿੱਚ ਆਕੇ ਟਿਕ ਗਏ,
ਠੰਡੀ ਵਹੇ ਸਮੀਰ ਦੇਂਦੀ ਲੋਰੀਆਂ ।

[1]ਤਹਿਜ਼ੀਬ ।
[2]ਮੁਹੱਜ਼ਬ ।

## ਗਾਂਧਰ ਬਲ

ਬਰਫਾਂ ਨਰਮੀ ਖਾਇ ਹੇਠਾਂ ਉਤਰੀਆਂ,
ਠੰਢਕ ਵੰਡ ਵੰਡਾਇ ਲੁਟਾਈਏ ਆਪਣੀ,
ਬਣਕੇ ਦਾਨ-ਸਰੂਪ ਏਥੇ ਆਂਦੀਆਂ,
ਨਿਰਮਲ ਨੀਰ ਅਨੂਪ ਹੋ ਕੇ ਵਗਦੀਆਂ ।
ਠੰਢੀ ਟੁਰੀ ਹਵਾਉ ਦਰਿਓਂ[1] ਉੱਚਿਓਂ,
ਖੇਡੰਦੜੀ ਏ ਵਾਉ, ਇਸ ਤੋਂ ਹੋ ਰਿਹਾ
ਸੁਹਣਾ ਨਾਲ ਸੁਹਾਉ ਛਹਿਬਰ ਲਾ ਰਿਹਾ ।
ਧਰਤੋਂ ਕੱਢ ਸਿਰ ਬਾਰੂ ਚਨਾਰਾਂ ਨਿਕਲੀਆਂ
ਛਾਵਾਂ ਠੰਢੀਆਂ ਠਾਰ ਹੋਇ ਖਲੋਤੀਆਂ,
ਠੰਢੀਆਂ ਛਾਵਾਂ ਜਾਣ ਮੀਂਹ ਜਿਉਂ ਪੈ ਰਿਹਾ,
ਸੁਹਣਿਆਂ ਵਾਲੀ ਸ਼ਾਨ ਹੋ ਰਹੀ ਦਾਨ ਹੈ ।
ਠੰਢਾ ਠੰਢਾ ਨੀਰ ਠੰਢੀ ਛਾਉਂ ਹੈ,
ਠੰਢੀ ਝੁਲੇ ਸਮੀਰ ਤ੍ਰੈ ਏ ਠੰਢੀਆਂ,
ਮਾਨੋਂ ਠੰਢੀਆਂ[2] ਪਾਣ ਤਪਤ ਮਿਟਾਣ ਨੂੰ ।
ਤਪਤ ਹੁਨਾਲੇ ਵਿੱਚ ਠੰਢਾ ਥਾਉਂ ਹੈ,
ਭਿੰਨੀ ਹੈ ਖੁਸ਼ਬੋਇ ਠੰਢਕ ਪੈ ਰਹੀ।
ਝਾਤੀ ਖੜੇ ਪਹਾੜ ਪਿੱਛੋਂ ਪਾ ਰਹੇ,
ਅੱਗੇ ਖੜਾ ਮਦਾਨ ਲੋਰੀ ਦੇ ਰਿਹਾ ।
ਸੁਖ ਦਾ ਪਿੜ ਏ ਥਾਉਂ ਕੁਦਰਤ ਸੋਹਿਣੀ,
ਵਾਂਗੂੰ ਪਜਾਰੀ ਮਾਉਂ ਬਾਲਾਂ ਵਾਸਤੇ
ਰਚਿਆ ਅਤਿ ਰਮਣੀਕ ਸੁਹਾਵਾਂ ਵਾਲੜਾ ।

## ਵੂੱਲਰ[3]

ਵੂੱਲਰ ! ਤੇਰਾ ਖੁੱਲ੍ਹਾ ਨਜ਼ਾਰਾ
ਵੇਖ ਵੇਖ ਦਿਲ ਠਰਿਆ,
ਖੁੱਲ੍ਹਾ, ਵੱਡਾ, ਸੁਹਣਾ, ਸੁੱਚਾ,
ਤਾਜ਼ਾ, ਹਰਿਆ, ਭਰਿਆ,
ਸੁੰਦਰਤਾ ਤਰ ਰਹੀ ਤੈਂ ਉਤੇ,
ਖੁਲ੍ਹ ਉਡਾਰੀਆਂ ਲੈਂਦੀ,
ਨਿਰਜਨ ਫਬਨ, ਕੁਆਰੀ ਰੰਗਤ,
ਰਸ ਅਨੰਤ ਦਾ ਵਰਿਆ ।

## ਕਸ਼ਮੀਰ ਤੇ ਸੁੰਦਰਤਾ

ਜਿਕੁੱਰ ਰੁਲਦੇ ਸੇਬ
ਤੇ ਨਸ਼ਪਾਤੀਆਂ
ਵਿੱਚ ਗਿਰਾਂ ਕਸ਼ਮੀਰ,
ਤੀਕਰ ਰੁਲ ਰਹੀ,
ਸੁੰਦਰਤਾ ਵਿਚ ਖ਼ਾਕ
—ਲੀਰਾਂ ਪਾਟੀਆਂ,
ਜਿੱਕਰ ਫੁੱਲ ਗੁਲਾਬ
ਟੁੱਟਾ ਢਹਿ ਪਵੇ
ਮਿੱਟੀ ਘੱਟੇ ਵਿੱਚ
ਹੋਇ ਨਿਮਾਨੜਾ ।

[1]ਪਹਾੜ ਦੇ ਚਸ਼ੇ ਤੋਂ ।
[2]ਜ਼ੋਂਢੀਆਂ ।
[3]ਸਭ ਤੋਂ ਵੱਡੀ ਝੀਲ, ਜਿਸ ਵਿਚ ਜਿਹਲਮ ਇਕ ਪਾਸਿਓਂ ਪੈਂਦਾ ਤੇ ਦੂਜਿਓਂ ਨਿੱਕਲਦਾ ਹੈ।

## ਕ੍ਰਿਸ਼ਨ ਗੰਗਾ

ਤੇਰਾ ਨੀਰ ਨਿਪੰਗਾਂ[1]
ਕ੍ਰਿਸ਼ਨ ਗੰਗ ਤੇਰਾ ਨਾਉਂ,
ਕੱਚਾ ਸਾਵਾ ਰੰਗ
ਧਾਈ ਆ ਰਹੀ !
ਸਹਣੇ ਹਰਿਗੋਬਿੰਦ
ਅਰਸ਼ੋਂ ਆਇ ਜੋ,
ਤਿਨ੍ਹ ਦੇ ਚਰਨ-ਅਰਬਿੰਦ
ਵਿਚ ਤੂੰ ਲੇਟਦੀ,–
ਹੋਈਏਂ 'ਕ੍ਰਿਸ਼ਨਾ-ਗੰਗ'
ਹੁਣ ਤੂੰ ਸੁਹਣੀਏਂ !
ਚਰਣਾਂ ਦਾ ਸਤਿਸੰਗ
ਕਰਦੀ ਉਨ੍ਹਾਂ ਦਾ ।
ਅੱਗੇ ਹੋਰ ਨ ਲੰਘ
ਚਰਣਨ ਕਮਲ ਤੋਂ,
ਲੀਨ ਹੋਇ ਵਿਚ ਰੰਗ
ਜਾਹੁ ਸਮਾਇ ਤੂੰ !
ਪ੍ਰੀਤਮ ਦੀ 'ਛੁਹ-ਅੰਗ'
ਸਜਨੀਏ ! ਜੇ ਮਿਲੇ,
ਫਿਰ ਨ ਛੋਡੀਏ ਸੰਗ
ਅੰਕ ਸਮਾਵੀਏਂ[2] ।

## ਨਵਾਂ ਕਸ਼ਮਾਰ !

ਮੈਂ ਰੁੰਨੀ ਮੈਂ ਰੁੰਨੀ ਵੇ ਲੋਕਾ !
ਮੀਂਹ ਜਿਉਂ ਛਹਿਬਰ ਲਾਏ :
ਟੁਰੀ ਵਿਦਸਥਾਂ[3] ਡਲ[4] ਭਰ ਆਏ :
ਤੇ ਵੂੱਲਰ[5] ਉਮਡ ਉਮਡਾਏ :—
ਆਪਾ ਹੇਠ ਵਿਛਾਕੇ ਸਹੀਓ !
ਅਸਾਂ ਨਵਾਂ ਕਸ਼ਮੀਰ ਬਣਾਇਆ,
ਗਾਓ ਸੁਹਾਗ ਨੀ ਸਹੀਓ ! ਸੁਹਣਾ
ਕਦੇ ਸੈਰ ਕਰਨ ਚਲ ਆਏ ।

[1]ਨਿਰਮਲ ।
[2]ਕ੍ਰਿਸ਼ਨ ਗੰਗਾ ਨਾਉਂ ਏਥੇ ਹੀ ਸਮਾਪਤ ਹੋ ਜਾਂਦਾ ਹੈ ।
[3]ਜਿਹਲਮ ਨਦੀ ।
[4]ਸ੍ਰੀ ਨਗਰ ਦੀ ਝੀਲ ।
[5]ਸਭ ਤੋਂ ਵੱਡੀ ਕਸ਼ਮੀਰ ਦੀ ਝੀਲ ।

'ਕਦਮਾਂ ਦੀ ਸਹੁੰ ਧਾਰ ਮੈਂ ਅੱਲਾ ਆਖਦਾ :
'ਲਾਲਾ ਰੁਖ਼ ਦੀ ਛੋਹ ਕਿ ਦਰਸ਼ਨ ਓਸਦਾ,
'ਕੰਨਅੱਖੀਆਂ ਦੀ ਟੋਹ ਕਿ ਇੱਕ ਮਟੱਕੜਾ,
'ਮੁਸਕਾਹਟ ਦੀ ਲਹਿਰ ਕਿ ਨਾਦ ਅਵਾਜ਼ ਦਾ
'ਕਰ ਜਾਂਦਾ ਹੈ ਕਹਿਰ ਕਿ ਸੱਕਾਂ ਆਖ ਨਾ।
'ਆਪਾ ਜੁੰਬਸ਼ ਖਾਇ ਕਿ ਲਹਿਰੇ ਲਹਿਰ ਹੋ,
'ਝਰਨ ਝਰਨ ਝਰਨਾਇ ਕਿ ਥਰ ਥਰ ਥਰਕਦਾ
'ਕੰਬ ਖਾਇ ਵਿਚ ਰੰਗ ਉ ਡੁਬਦਾ ਲਹਿਰਦਾ,
'ਏਸ ਲਹਿਰ ਦੇ ਰੰਗ[1] ਹੋ ਮੈਂ ਬੇਵੱਸ ਹਾਂ।
'ਇਸ ਝਲਕੇ ਦਾ ਝੱਸ ਜੁ ਇਸ ਦਾ ਸੁਾਦ ਹੈ,
'ਅੱਲਾ ਅਜੇ ਨ ਖੱਸ ਮੈਂ ਬੀਬੇ ਰਾਣਿਆਂ!
'ਦੂਰ ਵਲੈਤੋਂ ਧਾਇ ਕਿ ਏਥੇ ਆ ਗਿਆਂ;
'ਏ ਫਿਰਦੌਸ[2] ਸੁ ਠਾਇੰ ਕਿ ਕੌਸਰ ਏਸ ਥਾਂ
'ਸ਼ਾਲਾ ਮਾਰ ਨਿਸ਼ਾਤ ਕਿ ਇੱਛਾਬਲ ਮਨੀ
'ਚਸ਼ਮਾ ਸ਼ਾਹੀ ਝਾਤ ਹੈ ਬਾਗ਼ ਅਰੱਮ[3] ਦੀ,
'ਲਾਲਾ ਰੁਖ਼ ਦੇ ਬਾਗ਼ ਉ ਬੁਲਬੁਲ ਮੋਹਿਣੀ
'ਸਦਾ ਰਹੇ ਦਿਲਸ਼ਾਦੇ ਕਿ ਬਾਗ਼ੀਂ ਬੋਲਦੀ,
'ਸਦਾ ਰਹੇ ਰਸਰੰਗ ਉ ਖਿੜੀ ਪਿਆਰੜੀ,
'ਉੱਚੀ ਸੁਰਤ ਸੁਵੰਨ ਕਿ ਲਹਿਰੇ ਲੈ ਰਹੀ,
'ਕਦੀ ਨ ਹੋਇ ਮਲੂਲ ਕਿ ਨਾ ਦਿਲਗੀਰ ਹੋ,
'ਚੜ੍ਹਿਆ ਰਹੇ, ਚਲੂਲ ਕਿ ਰੰਗ ਗੁਲਜ਼ਾਰ ਦਾ,
'ਖਿੜੀ ਰਹੇ ਗੁਲਜ਼ਾਰ ਜੁ ਉਸ ਦੇ ਰੂਪ ਦਾ।
'ਮੈਨੂੰ ਹੁਇ ਦੀਦਾਰ ਉ ਝਲਕਾ ਰੂਪ ਦਾ।
'ਉਹ ਕਾਬਾ, ਉਹ ਦੀਦ ਕਿ 'ਰੂਹ-ਉਛਾਲ' ਓ,
'ਜਿਸਦਾ ਹੋਇ ਸ਼ਹੀਦ ਕਿ ਮੈਂ ਹਾਂ ਜੀਉ ਰਿਹਾ,
'ਜੰਨਤ ਇਹ ਕਸ਼ਮੀਰ ਜੁ ਡਿੱਠਾ ਆਣ ਮੈਂ,
'ਮੇਰੀ ਕਰ ਤਕਦੀਰ ਕਿ ਏਥੇ ਮੈਂ ਰਹਾਂ।
'ਲਾਲਾ-ਰੁੱਖ਼ ਤੋਂ ਹਾਇ ਨ ਵਿਛੁੜਾਂ ਮੈਂ ਕਦੇ।
'ਏ ਉਪਬਨ, ਏ ਬਾਇੰ ਕਿ ਬੁਲਬੁਲ ਲਾਲਾ ਰੁਖ਼
'ਇਸ ਬੁਲਬੁਲ ਦੇ ਗੀਤ ਕਿ ਸੁਣ ਸੁਣ ਖਿੜਾਂ ਮੈਂ,
'ਸੁਹਣਾ ਇਹ ਸੰਗੀਤ ਬੁਗਾਵੇ ਦਿਲ ਮਿਰਾ।
'ਬੁਲਬੁਲ ਨੂੰ ਰਖ ਸ਼ਾਦ ਕਿ ਗਾਂਦੀ ਹੀ ਰਹੇ,
'ਥਰਰਾਂਦੀ ਜਿਉਂ ਰਾਗ ਤੇ ਗ਼ਮਕਾਂ ਛੇੜਦੀ।
'ਕਦੀ ਨ ਵਿਛੁੜਾਂ ਹਾਇ ਮੈਂ ਉਸਦੀ ਛੋਹ ਤੋਂ।
'ਬਿਰਹਾ ਕਦੀ ਨ ਪਾਇ ਕਿ ਉਸ ਦੀਦਾਰ ਤੋਂ।
'ਜੰਨਤ ਅਜੇ ਨਸੀਬ ਕਿ ਮੇਰੇ ਹੋਇ ਨਾ,
'ਜੰਨਤ ਇਹ ਕਸ਼ਮੀਰ ਕਿ ਖੁੱਸੇ ਨਾ ਅਜੇ,
'ਮੇਰੀ ਲਾਲਾ-ਰੁੱਖ਼ ਨ ਮੈਥੋਂ ਵਿਛੁੰੜੇ,
'ਮੈਨੂੰ ਲਾਲਾ-ਰੁੱਖ਼ ਉ ਬਖਸ਼ੀ ਰੱਖਣੀ!
'ਚਸ਼ਮੇ ਵਹਿਣ ਸ਼ਫਾਫ ਉ ਗਾਂਦੇ ਨੱਚਦੇ
'ਚਲਣ ਫੁਹਾਰੇ ਸਾਫ਼ ਕਿ ਰਾਗ ਅਲਾਪਦੇ,
'ਛਾਵਾਂ ਦੇਣ ਚਨਾਰ ਪੰਘੂੜੇ ਝੂਟਦੇ,
'ਨਾਖਾਂ ਲੂਚੇ ਸੇਉ ਤਿ ਮੇਵੇ ਝੂਮਦੇ,
'ਰਸ ਅੰਗੂਰ ਅਮੇਉ ਉ ਵੇਲਾਂ ਤੋਂ ਝਰੇ,
'ਸੂਰਜ ਚੰਦੋਂ ਨੂਰ ਕਿ ਤਾਰਯੋਂ ਚਾਨਣਾ,
'ਮਿੱਠੀ ਪੌਣ ਠਰੂਰ ਹਿਮਾਲੇ ਦੀ ਜਈ,
'ਪੰਛੀ ਰਾਗ ਸੁਨਾਣ ਕਲੋਲਾਂ ਕਰਨ ਤੇ
'ਫੁਲ ਓ ਮੁਸ਼ਕ ਮਚਾਣ ਕਿ ਖਿਲਰੇ ਮਹਿਕ ਆ
'ਰਸ ਪੀਂਦੀ ਵਿਚਕਾਰ ਉਹ ਲਾਲਾ ਰੁਖ਼ ਹੁਏ
'ਮਸਤ ਆਪਣੇ ਪਜਾਰ ਖਿੜੀ ਇਕ ਚੰਦ ਜਿਉਂ
'ਮੈਂ ਵਿਚ ਵਾਂਡ ਚਕੋਰ ਕਿ ਤੱਕਾਂ ਚੰਦ ਨੂੰ,
'ਉਸ ਝਲਕੇ ਦੇ ਲੋਰ ਮੈਂ ਕੂਹਕਾਂ ਬੇਖ਼ੁਦਾ।
'ਜੰਨਤ ਅਜੇ ਨਸੀਬ ਉ ਅੱਲਾ ਨਾਂ ਕਰੀਂ,
'ਜੰਨਤ ਇਸ ਕਸ਼ਮੀਰ ਕਿ ਮੈਨੂੰ ਰੱਖਣਾ,
'ਬਖ਼ਸ਼ੀਂ ਲਾਲਾ-ਰੁੱਖ਼ ਜੁ ਸਦਾ ਬਹਾਰ ਮੈਂ,
'ਬਖ਼ਸ਼ੀਂ ਉੱਚਾ ਸੁੱਖ ਮਟੱਕੇ ਹੁਸਨ ਦਾ।
'ਜਿਸ ਛੁਹ ਦੇ ਮੈਂ ਨਾਲ ਕਿ ਹਾਂ ਜੀ ਉੱਠਿਆ
'ਜਿਸ ਛੁਹ ਦੇ ਰੰਗ ਲਾਲ ਮੈਂ ਹੋਵਾਂ ਖਿੜ ਪਿਆ
'ਜਿਸ ਛੁਹ ਦੀ ਲੈ ਛੋਹ ਮੈਂ ਸੁੱਤਾ ਜਾਗਿਆ
'ਉਸ ਦੀ ਛੁਹ ਹੁਣ ਖੋਹ ਨ ਕਰੋ ਅਛੋਹ[1] ਜੀ!
'ਉਸ ਛੁਹ ਦੇ ਪਿਛਵਾਰ ਕਿ ਲੁਕਕੇ ਸੁਹਣਿਆਂ!
'ਛੁਹ ਅਪਣੀ, ਦਾਤਾਰ! ਅਸਾਂ ਨੂੰ ਬਖ਼ਸ਼ਣੀ।'

## ਕਸ਼ਮੀਰ ਤੋਂ ਵਿਦੇਗੀ

ਸੁਹਣਜਾਂ ਤੋਂ ਜਦ ਵਿਛੁੜਨ ਲਗੀਏ
ਦਿਲ ਦਿਲਗੀਰੀ ਖਾਵੇ,
ਪਰ ਤੈਥੋਂ ਟੁਰਦਜਾਂ ਕਸ਼ਮੀਰੇ!
ਸਾਨੂੰ ਨਾ ਦੁਖ ਆਵੇ,
'ਮਟਕ-ਹਿਲੋਰਾ' ਛੁਹ ਤੇਰੀ ਦਾ
ਜੋ ਰੂਹ ਸਾਡੀ ਲੀਤਾ,
ਖੇੜੇ ਵਾਲੀ ਮਸਤੀ ਦੇ ਰਿਹਾ
ਨਾਲ ਨਾਲ ਪਜਾ ਜਾਵੇ!

## ਵਿੱਛੁੜੀ ਰੂਹ

* * * * *
* * * * *
* * * * *
* * * * *
* * * * *

ਵੇ ਮਾਹੀਆ! ਗਲੇ ਤੇਰੇ ਗਾਨੀਆਂ
ਰੋਵਾਂ ਪਾਣੀ ਨੂੰ
ਕੁਮਲਾਨੀ ਜਾਨੀਆਂ!

* * * * *
* * * * *

---

[1] ਪੰਜੇ ਵਿਚ।
[2] ਸੁਰਗ।
[3] ਸੁਰਗ ਦਾ ਬਾਗ਼।

[1] ਛੁਹ ਤੋਂ ਸੱਖਣਾਂ।

# ਬਿਜਲੀਆਂ ਦੇ ਹਾਰ

ਅਰਥਾਤ

# ਵਿਕੋਲਿੱਤ੍ਰੇ ਖ਼ਿਆਲ

ਇਹ ਚਿਰਾਂ ਤੋਂ ਹੁਣ ਤਾਂਈਂ ਕਦੇ ਕਦੇ ਦੇ ਲਿਖੇ ਗਏ ਖ਼ਜਾਲ ਹਨ, ਜੋ ਇਸ ਸੰਚ ਵਿਚ ਪ੍ਰਕਾਸ਼ਤ ਹੁੰਦੇ ਹਨ। ਕੋਈ ਸਿਲਸਿਲੇ ਦਾ ਪ੍ਰਸੰਗ ਸਾਰੀ ਪੋਥੀ ਦਾ ਵਿਸ਼ਾ ਨਹੀਂ, ਪਰ ਵਿਕੋਲਿੱਤ੍ਰੇ ਖਜਾਲ ਆਪਣੇ ਆਪ ਵਿਚ ਸਮਾਪਤ ਹਨ, ਚਾਹੋ ਨਿੱਕੀਆਂ ਕਵਿਤਾ ਹਨ ਤੇ ਚਾਹੋ ਲੰਮੇਰੀਆਂ।

## ਉੱਚੀ ਹੁਣ

'ਬੀਤ ਗਈ' ਦੀ ਯਾਦ
ਪਈ ਹੱਡਾਂ ਨੂੰ ਖਾਵੇ,
'ਔਣ ਵਾਲਿ' ਦਾ ਸਹਿਮ
ਜਾਨ ਨੂੰ ਪਿਆ ਸੁਕਾਵੇ,
'ਹੁਣ' ਦੀ ਛਿਨ ਨੂੰ ਸੋਚ
ਸਦਾ ਹੀ ਖਾਂਦੀ ਜਾਵੇ,—
'ਗਈ' ਤੇ 'ਜਾਂਦੀ', 'ਜਾਇ',
ਉਮਰ ਏ ਵਜਰਥ ਵਿਹਾਵੇ:
'ਯਾਦ' 'ਸਹਿਮ' ਤੇ 'ਸੋਚ' ਨੂੰ
ਹੇ 'ਕਾਲ ਅਕਾਲ' ਸਦਾ ਤੁਹੀਂ!
ਤ੍ਰੈ ਕਾਲ ਭੁੱਲਂ ਤੋਂ ਕੱਢ ਕੇ
'ਹੁਣ ਉੱਚੀ' ਵਿਚ ਟਿਕਾ ਦਈਂ।

## ਅੱਜ

'ਕੱਲ' ਚੁਕੀ ਹੈ ਬੀਤ
ਵੱਸ ਤੋਂ ਦੂਰ ਨਸਾਈ,
'ਭਲਕ' ਅਜੇ ਹੈ ਦੂਰ
ਨਹੀਂ ਵਿਚ ਹੱਥਾਂ ਆਈ,
'ਅੱਜ' ਅਸਾਡੇ ਕੋਲ
ਵਿੱਚ ਪਰ ਫਿਕਰਾਂ ਲਾਈ,
'ਕੱਲ' 'ਭਲਕ' ਨੂੰ ਸੋਚ
'ਅੱਜ' ਇਹ ਮੁਫਤ ਗੁਆਈ।
ਹੋ! ਸੰਭਲ ਸੰਭਾਲ ਇਸ ਅੱਜ ਨੂੰ,
ਇਹ ਬੀਤੇ 'ਮਹਾਂ-ਰਸ' ਪੀਂਦਿਆਂ,
'ਹਰਿ-ਰਸ' ਵਿਚ ਮੱਤੇ, ਖੀਵਿਆਂ
'ਹਰਿਰੰਗ','ਹਰਿਕੀਰਤ' ਚਊਂਦਿਆਂ।

## ਸਮਾਂ

ਰਹੀ ਵਾਸਤੇ ਘੱਤ
'ਸਮੇਂ' ਨੇ ਇੱਕ ਨ ਮੰਨੀ,
ਫੜ ਫੜ ਰਹੀ ਧਰੀਕ
'ਸਮੇਂ' ਖਿਸਕਾਈ ਕੰਨੀ,
ਕਿਵੇਂ ਨ ਸੱਕੀ ਰੋਕ
ਅਟਕ ਜੋ ਪਾਈ ਭੰਨੀ,
ਤ੍ਰਿੱਖੇ ਅਪਣੇ ਵੇਗ
ਗਿਆ ਟਪ ਬੰਨੇ ਬੰਨੀ,—
ਹੋ! ਅਜੇ ਸੰਭਾਲ ਇਸ 'ਸਮੇਂ' ਨੂੰ
ਕਰ ਸਫਲ ਉਡੰਦਾ ਜਾਂਵਦਾ;
ਇਹ ਠਹਿਰਨ ਜਾਚ ਨ ਜਾਣਦਾ,
ਲੰਘ ਗਿਆ ਨ ਮੁੜਕੇ ਆਂਵਦਾ।

## ਮਹਿੰਦੀ ਦੇ ਬੂਟੇ ਕੋਲ

ਮਹਿੰਦੀਏ ਨੀ ਰੰਗ ਰੱਤੀਏ ਨੀ!
ਕਾਹਨੂੰ ਰਖਿਆ ਈ ਰੰਗ ਲੁਕਾ ਸਹੀਏ!
ਹੱਥ ਰੰਗ ਸਾਡੇ ਸ਼ਰਮਾਕਲੇ ਨੀ
ਵੰਨੀ ਅੱਜ ਸੁਹਾਗ ਦੀ ਲਾ ਲਈਏ,
ਗਿੱਧੇ ਮਾਰਦੇ ਸਾਂ ਜਿਨ੍ਹਾਂ ਨਾਲ ਹੱਥਾਂ
ਰੰਗ ਰੱਤੜੇ ਦੇ ਗਲੇ ਪਾ ਦੇਈਏ,—
ਗਲ ਪਾ ਗਲਵੱਕੜੀ ਖੁਹਲੀਏ ਨਾ,
ਰੰਗ ਲਾ ਰੰਗ-ਰੱਤੜੇ ਸਦਾ ਰਹੀ ਏ।

## ਅਣਡਿੱਠਾ ਰਸ-ਦਾਤਾ

ਬੁੱਲ੍ਹਾਂ ਅਧਖੁੱਲ੍ਹਿਆਂ ਨੂੰ, ਹਾਇ
ਮੇਰੇ ਬੁੱਲ੍ਹਾਂ ਅਧਮੀਟਿਆਂ ਨੂੰ
ਛੁਹ ਗਿਆ ਨੀ, ਲਗ ਗਿਆ ਨੀ,—
ਕੌਣ, ਕੁਛ ਲਾ ਗਿਆ?
ਸੁਾਦ ਨੀ ਅਗੰਮੀ ਆਇਆ
ਰਸ਼ ਝਰਨਾਟ ਛਿੜੀ

ਲੂੰ ਲੂੰ ਲਹਿਰ ਉੱਠਿਆ
ਤੇ ਕਾਂਬਾ ਮਿੱਠਾ ਆ ਗਿਆ।
ਹੋਈ ਹਾਂ ਸੁਆਦ ਸਾਰੀ,
ਆਪੇ ਤੋਂ ਮੈਂ ਆਪ ਵਾਰੀ,—
ਐਸੀ ਰਸਭਰੀ ਹੋਈ
ਸੁਾਦ ਸਾਰੇ ਧਾ ਗਿਆ।
ਹਾਏ, ਦਾਤਾ ਦਿੱਸਿਆ ਨਾ
ਸੁਾਦ ਜਿਨ੍ਹੇ ਦਿੱਤਾ ਐਸਾ,
ਦੇਂਦਾ ਰਸ-ਦਾਨ ਦਾਤਾ
ਆਪ ਕਿਉਂ ਲੁਕਾ ਗਿਆ ?

## ਤ੍ਰੇਲ ਦਾ ਤੁਪਕਾ

ਮੋਤੀ ਵਾਂਙੂ ਡਲ੍ਹਕਦਾ
ਤੁਪਕਾ ਇਹ ਜੋ ਤ੍ਰੇਲ
ਗੋਦੀ ਬੈਠ ਗੁਲਾਬ ਦੀ
ਹਸ ਹਸ ਕਰਦਾ ਕੇਲ;
ਵਾਸੀ ਦੇਸ਼ ਅਰੂਪ ਦਾ
ਕਰਦਾ ਪਯਾਰ ਅਪਾਰ,
ਰੂਪਵਾਨ ਹੈ ਹੋ ਗਿਆ
ਪਯਾਰੀ ਗੋਦ ਵਿਚਾਲ।
ਅਰਸ਼ੀ ਕਿਰਨ ਇਕ ਆਵਸੀ,
ਲੈਸੀ ਏਸ ਲੁਕਾਇ,
ਝੋਕਾ ਮਤ ਕੁਈ ਪੌਣ ਦਾ
ਦੇਵੇ ਧਰਤਿ ਗਿਰਾਇ।
ਨਿੱਤ ਪਯਾਰ ਖਿਚ ਲਯਾਂਵਦਾ
ਕਰੇ ਅਰੂਪੋਂ ਰੂਪ
ਅਰਸ਼ੀ ਪ੍ਰੀਤਮ ਹੈ ਕੁਈ
ਨਿਤ ਫਿਰ ਕਰੇ ਅਰੂਪ।

## ਗਯਾਨ-ਅਗਯਾਨ

ਕੁਛ ਜਾਣਿਆ ਆਖਿਆ ਜਾਣ ਲੀਤਾ,
ਕੋਈ ਨਾਉਂ ਬੀ ਆਪ ਬਣਾ ਲਿੱਤਾ,
ਧਯਾਨ ਓਸਦੇ ਵਿੱਚ ਨ ਰਤੀ ਰਹਿਆ,
ਆਲੇ ਭੁੱਲ ਦੇ ਵਿੱਚ ਟਿਕਾ ਦਿੱਤਾ,
ਜਦੋਂ ਬਹਿਸ ਹੋਵੇ, ਹਿਕੋ ਕਥਾ ਕਰਨੀ,
ਤਦੋਂ ਗਯਾਨ ਦਾ ਢੋਲ ਵਜਾ ਦਿੱਤਾ:
ਏਸ ਗਯਾਨ ਨਾਲੋਂ ਅਗਿਆਨ ਚੰਗਾ,
ਲਗਾਤਾਰ ਜੋ ਧਯਾਨ ਲਗਾ ਲਿੱਤਾ।
ਕੁਛ ਜਾਣਿਆ ਕਿ ਕੁਛ ਜਾਣਿਆਂ ਨਾ,
ਨਾਉਂ ਧਰਨ ਦੀ ਜਾਚ ਨ ਰਤੀ ਆਈ,
ਕਰ ਲਿਆ ਪ੍ਰਤੀਤ ਪਰ ਅੰਦਰੂਲੇ ਨੇ
ਏਥੇ 'ਅਸਲ' ਹੈ ਅਸਲ, ਇਕ ਅਸਲ ਭਾਈ!
ਏਸ 'ਅਸਲ' 'ਅਨੰਤ' ਵਲ ਲੌ ਲੱਗੀ,
ਧਯਾਨ ਲਗਾਤਾਰ ਏਸ ਵਲ ਧਾਇਆ ਈ,
ਗਯਾਨ ਵਾਰ ਸੁੱਟੋ ਇਸ ਅਗਯਾਨ ਉੱਤੋਂ
ਇਹ ਅਗਯਾਨ ਹੀ ਅਸਾਂ ਨੂੰ ਭਾਇਆ ਈ।

## ਵਲਵਲਾ

ਜਿਨ੍ਹਾਂ ਉਚਿਆਈਆਂ ਉਤੋਂ
'ਬੁੱਧੀ' ਖੰਭ ਸਾੜ ਢੱਠੀ,
ਮੱਲੋ ਮੱਲੀ ਓਥੇ ਦਿਲ
ਮਾਰਦਾ ਉਡਾਰੀਆਂ;
ਪਯਾਲੇ ਅਣਡਿੱਠੇ ਨਾਲ
ਬੁੱਲ੍ਹ ਲਗ ਜਾਣ ਓਥੇ
ਰਸ ਤੇ ਸਰੂਰ ਚੜ੍ਹੇ
ਝੂੰਮਾਂ ਆਉਣ ਪਯਾਰੀਆਂ,
'ਗਯਾਨੀ' ਸਾਨੂੰ ਹੋੜਦਾ ਤੇ
"ਵਹਿਮੀ ਢੋਲਾ" ਆਖਦਾ ਏ:
"ਮਾਰੇ ਗਏ ਜਿਨ੍ਹਾਂ ਲਾਈਆਂ
ਬੁੱਧੋਂ ਪਾਰ ਤਾਰੀਆਂ।"
"ਬੈਠ ਵੇ ਗਿਆਨੀ! ਬੁੱਧੀ—
ਮੰਡਲੇ ਦੀ ਕੈਦ ਵਿਚ,
'ਵਲਵਲੇ ਦੇ ਦੇਸ਼' ਸਾਡੀਆਂ
ਲੱਗ ਗਈਆਂ ਯਾਰੀਆਂ।"

## ਰਸ-ਰੱਤਿਆਂ ਦੀ ਖੋਜ

ਸਾਨੂੰ ਰਮਜ਼ ਮਿਲੀ ਸੈਰਕਾਰੋਂ,
ਇਕ ਸੈਨਤ ਧੁਰ ਸਰਕਾਰੋਂ—
ਇਕ ਸੈਨਤ ਧੁਰ ਦਰਬਾਰੋਂ,
ਇਕ ਭੇਤ ਧੁਰੋਂ ਦਰਬਾਰੋਂ।
ਇਸ ਸੈਨਤ ਸੋਝੀ ਪਾਈ,
ਇਸ ਸੋਝੀ ਨੇ ਹੋਸ਼ ਗੁਆਈ,
ਇਕ ਲਟਕ ਬਿਹੋਸ਼ੀ ਦੀ ਲਾਈ,
ਇਕ ਮਟਕ ਉਡਾਰੀ ਦੀ ਆਈ,
ਇਕ ਝੂੰਮ ਛਿੜੀ ਰਸਭਿੰਨੀ,
ਇਕ ਖਿਰਨ ਛਿੜੀ ਰੰਗ ਵੰਨੀ,
ਇਕ ਝਰਨ ਝਰਨ ਝਰਨਾਈ,
ਕੁਛ ਥਰਰ ਥਰਰ ਥਰਰਾਈ,
ਜਿਵੇਂ ਠਾਠ-ਤਰਬ[1] ਥਰਰਾਂਦਾ,
ਰਸ ਭਰਿਆ ਰਸ ਬਣ ਜਾਂਦਾ।
ਵੇ ਮੈਂ ਕਮਲੀ ਕਮਲੀ ਹੋਈ,
ਜਿਉਂ ਤਰਬ ਕੰਬਦੀ ਕੋਈ।
ਕੋਈ ਪੁੱਛੇ ਤਾਂ ਤਾਰ ਕੀ ਬੋਲੇ,
ਦਿਲ ਭੇਤ ਨੂੰ ਤਾਰ ਕੀ ਖੋਲ੍ਹੇ ?

---

[1]ਸਤਾਰ ਸਾਰੰਗੀ ਆਦਿਕ ਸਾਜ਼ਾਂ ਦੀਆਂ ਤਰਬਾਂ (ਤਾਰਾਂ) ਦਾ ਠਾਠ।

ਉਹ ਤੇ ਥਰਰ ਥਰਰ ਥਰਰਾਂਦੀ,
ਰਸ ਹੋ ਰਸ ਬੋਲ ਰਸਾਂਦੀ।
ਵੇ ਜੋ ਰੂਪ ਰਾਗ ਦਾ ਹੋਏ,
ਮੀਂਡ ਵਾਂਗ ਓ ਖਿੱਚ ਪਿਰੋਏ।
ਪੰਛੀ-ਮਾਰਗ ਦੀ ਕੀ ਵੇ ਨਿਸ਼ਾਨੀ ?
ਰਸ-ਰੱਤਿਆਂ ਦੀ ਖੋਜ ਮੁਕਾਨੀ।

## ਮੋੜ ਨੈਣਾਂ ਦੀ ਵਾਗ ਵੇ !

ਮੋੜ ਨੈਣਾਂ ਦੀ ਵਾਗ ਵੇ,
ਮਨ ਮੋੜ ਨੈਣਾਂ ਦੀ ਵਾਗ। ਟੇਕ
ਏਹ ਹਰਿਆਰੇ ਫਸ ਫਸ ਜਾਂਦੇ
ਰੂਪ ਫਬਨ ਦੇ ਬਾਗ਼ ਵੇ,
ਮੁੜ ਘਰ ਆਵਣ ਜਾਚ ਨ ਜਾਣਨ
ਮਿੱਠੇ ਮਖ ਦੇ ਵਾਂਗ ਵੇ,
ਨੈਣ ਨੈਣਾਂ ਵਿਚ ਘੁਲ ਮਿਲ ਜਾਂਦੇ
ਚਾਨਣ ਜਿਉਂ ਦੁ-ਚਰਾਗ਼ ਵੇ,
ਠਗ ਇਕ ਨੈਣ ਵਸਣ ਉਸ ਉਪਬਨ
ਨੈਣ ਜਿਵੇਂ ਠਗ ਨਾਗ ਵੇ,—
ਭੋਲੇ ਨੈਣ ਤੇਰੇ ਜੇ ਆਏ,
ਇਨ੍ਹ ਨੈਣਾਂ ਦੇ ਲਾਗ ਵੇ,
ਘੇਰ ਨੈਣਾਂ ਦੀ ਨੈਣ ਫਸਣਗੇ
ਨੈਂ ਨ ਸਕਣ ਏ ਭਾਗ ਵੇ,
ਨੈਣ ਨੈਣਾਂ ਵਿਚ ਫਸੇ ਨ ਨਿਕਲੇ,
ਨੈਣ ਨੈਣਾਂ ਦਾ ਰਾਗ ਵੇ।
ਮੋਹੇ ਨੈਣ ਮੋਹਿੰਦੇ ਦਿਲ ਨੂੰ
ਲਾਣ ਪ੍ਰੀਤ ਦਾ ਦਾਗ਼ ਵੇ,
ਦਾਗ਼ੇ ਗਏ ਸੁ ਮੁੜਨ ਨ ਪਿੱਛੇ
ਸਿਰ ਦੇ ਖੇਲਣ ਫਾਗ ਵੇ:
ਜੇ ਵੇ ਮਨਾਂ ਤੈਨੂੰ ਲੋੜ ਆਪਣੀ
ਮੋੜ ਨੈਣਾਂ ਦੀ ਵਾਗ ਵੇ !
ਜੇ ਛਬੀਆਂ ਤੋਂ ਅੰਮ੍ਰਿਤ ਖਿੱਚੇਂ
ਸਿੰਚੇਂ ਆਤਮ ਬਾਗ਼ ਵੇ,
ਖਿੜਿਆ ਦੇਖੇਂ ਅੰਮ੍ਰਿਤ ਸਾਰੇ
ਥਿਰਿਆ ਸੀਸ ਸੁਹਾਗ ਵੇ,
ਖੁੱਲ੍ਹੇ ਛਡਦੇ ਨੈਣ ਮਨਾਂ ਤੂੰ
ਮੋੜ ਨ ਨੈਣਾਂ ਵਾਗ ਵੇ:
(ਫਿਰ) ਮੋੜ ਨ ਨੈਣਾਂ ਵਾਗ ਵੇ !

## ਐਤਕੀ
## ਗੁਲਦਾਉਦੀਆਂ ਨਹੀਂ ਆਈਆਂ ?

ਪ੍ਰਸ਼ਨ—

ਛੱਤ-ਬਗ਼ੀਚੇ ,ਐਸ ਸਾਲ ਹਨ
ਸੁੰਞਾਂ ਕਿਉਂ ਵਰਤਾਈਆਂ ?
ਗੁਲਦਾਊਦੀਆਂ ਅੱਗੇ ਵਾਂਙੂ
ਕਿਉਂ ਏਥੇ ਨਹੀਂ ਆਈਆਂ ?

ਉੱਤਰ—

ਗੁਲਦਾਊਦੀਆਂ ਸਹੀਆਂ ਸਾਡੀਆਂ
ਅਰਸ਼ੋਂ ਸਨ ਟੁਰ ਆਈਆਂ,
ਰਸਤੇ-ਮਾਰ ਇੰਦ੍ਰ ਨੇ ਰਸਤੇ
ਸੁਹਣੀਆਂ ਰੋਕ ਰਹਾਈਆਂ।
ਬੱਦਲ ਭੇਜ ਕਟਕ ਦੇ ਉਸ ਨੇ
ਸੜਕਾਂ ਸੱਭ ਰੁਕਾਈਆਂ,
ਬਿੱਜਲੀਆਂ ਦੇ ਮਾਰ ਕੜਾਕੇ
ਸੁਹਣੀਆਂ ਸਹਿਮ ਡਰਾਈਆਂ,
ਮੁਹਲੇ ਧਾਰ ਵਰ੍ਹਾਈ ਬਰਖਾ
ਅਰਸ਼ਾਂ ਨੀਰ ਭਰਾਈਆਂ,
ਧਰਤੀ ਤੇ ਜਲ ਥਲ ਕਰ ਦਿੱਤੇ
ਬੂਟੀਆਂ ਮਾਰ ਸੁਕਾਈਆਂ;—
ਸੁਹਣੀਆਂ ਗੁਲਦਾਊਦੀਆਂ ਸਾਡੀਆਂ
ਇੰਦਰ ਬੰਨ੍ਹ ਬਹਾਈਆਂ,
ਸੁਰਗ ਪੁਰੀ ਵਿਚ ਇੰਦਰ ਭਾਵੇਂ
ਅਪਣੇ ਬਾਗ਼ ਲਗਾਈਆਂ:
ਐਸ ਸਾਲ ਪਰ ਧਰਤੀ ਉਤੇ
ਸੁਹਣੀਆਂ ਹਨ ਨਹੀਂ ਆਈਆਂ,
ਸੁੰਞਾਂ ਅੱਜ ਬਗ਼ੀਚੇ ਸਾਡੇ
ਇੰਦਰ ਨੇ ਵਰਤਾਈਆਂ।

## ਉਡੀਕ

ਆਖ ਗਿਆ ਢੋਲਾ ਲੌਢੇ ਪਹਿਰ ਆਸਾਂ,
ਲੌਢਾ-ਪਹਿਰ ਆਇਆ, ਢੋਲਾ ਨਹੀਂ ਆਇਆ !
ਆਖ ਘੱਲਿਓ ਸੂ ਸੰਝਾਂ ਪਈ ਆਸਾਂ,
ਸੰਝਾਂ ਸਮਾ ਆਇਆ, ਢੋਲਾ ਨਹੀਂ ਆਇਆ,
ਗਿਣਤੀ ਗਿਣਦਿਆਂ ਨੂੰ ਰਾਤ ਬੀਤ ਲੱਥੀ,
ਬੱਗਾ ਦੇਹੁੰ ਆਇਆ, ਢੋਲਾ ਨਹੀਂ ਆਇਆ !
ਬੱਦਲ ਮੁਲਖਾਂ ਦੇ ਜੁੜੇ ਮੀਂਹ ਆਣ ਲੱਥੇ,
ਅਜੇ ਨਹੀਂ ਆਇਆ, ਢੋਲਾ ਨਹੀਂ ਆਇਆ !

## ਕਮਲ ਗੋਦੀ ਵਿਚ ਤ੍ਰੇਲ ਮੋਤੀ

ਕਮਲ ਪੱਤ ਤੇ ਪਿਆ ਹਾਂ ਮੈਂ ਹਾਂ ਮੋਤੀ ਤ੍ਰੇਲ
ਝੂੰਮਾਂ ਜੀਕੂੰ ਨੀਰ ਤੇ ਪੱਤਾ ਕਰਦਾ ਕੇਲ,—
ਸੂਰਜ ਰਿਸ਼ਮ ਪੁਰੋਤੜਾ ਹੇਠਾਂ ਉਤਰਜਾ ਆਣ,
ਸੋਨੇ ਤਾਰ ਪੁਰੋਤੜੇ ਮੋਤੀ ਵਾਂਙੂ ਜਾਣ,
ਡਲ੍ਹਕਾਂ 'ਗੋਦੀ-ਕਮਲ' ਮੈਂ ਚਮਕਾਂ ਤੇ ਥਰਰਾਉਂ,
ਜੀਕੂੰ ਖਿੜੀ ਸਵੇਰ ਦੀ ਕਿਰਨ ਦਏ ਲਹਿਰਾਉ।
ਭਾਗ ਭਰੇ ਜਿਸ ਹੱਥ ਨੇ ਪਲਮਾਇਆ ਮੈਂ ਹੇਠ,
ਸਭ ਨੂਰਾਂ ਦਾ ਹੱਥ ਉਹ ਕਾਦਰ, ਮਾਲਕ, ਸੇਠ,
ਉਹੋ ਸੁਹਾਵਾ ਹੱਥ ਹੈ ਸ਼ਾਹ ਮੇਰੇ ਦਾ ਹੱਥ,
ਸਾਰੇ ਹੱਥ ਉਸ ਹਥ ਦੇ ਰਹਿੰਦੇ ਹੇਠਾਂ ਹੱਥ;
ਕਮਲ ਗੋਦ ਅਜ ਖੇਡਦਾ ਰਖਿਆ ਮੈਂ ਉਸ ਹੱਥ,
ਕਲ ਪਰ ਗੋਦੀ ਓਸ ਦੀ ਖੇਡਾਂਗਾ ਛਡ ਵਿਥ:

ਘੱਲੇ, ਸੱਦੇ ਪਾਤਸ਼ਾਹ, ਏਥੇ ਓਥੇ ਆਪ,–
ਅਮਰ ਖੇਡ ਮੈਂ ਓਸ ਦੀ ਖੇਡ ਖਿਡਾਵੇ ਬਾਪ ।

## ਨਾ ਹੋਇ ਉਹਲੇ

ਲੱਗੇ ਪਜਾਰ ਤਾਂ ਪਜਾਰੜਾ ਪਾਸ ਵੱਸੇ,
ਕਦੇ ਅੱਖੀਆਂ ਤੋਂ ਨ ਹੋਇ ਉਹਲੇ,
ਕਦੇ ਅੱਖੀਆਂ ਤੋਂ ਜੇ ਹੋਇ ਉਹਲੇ,
ਸੂਰਤ ਓਸ ਦੀ ਦਿਲੋਂ ਨਾ ਹੋਇ ਉਹਲੇ,
ਸੂਰਤ ਓਸ ਦੀ ਦਿਲੋਂ ਜੇ ਹੋਇ ਉਹਲੇ,
ਨਾਮ ਜੀਭ ਉਤੋਂ ਨਾ ਹੋਇ ਉਹਲੇ,
ਨਾਮ ਜੀਭ ਤੋਂ ਕਦੇ ਜੇ ਹੋਇ ਉਹਲੇ,
ਸੁਰਤ ਦੇਹ ਤੋਂ, ਸ਼ਾਲਾ ! ਤਦ ਹੋਇ ਉਹਲੇ ।

## ਦਰ ਢੱਠਿਆਂ ਦੀ ਕਦਰ

ਦਰ ਢੱਠਿਆਂ ਦੇ ਗੁਣਾਂ ਦੀ
ਕਦਰ ਨ ਪੈਂਦੀ ਯਾਰ :
ਗਲੇ ਪਏ ਫੁਲ-ਹਾਰ ਦੀ
ਭਾਸੇ ਨਾ ਮਹਿਕਾਰ ।

## ਚਲੋ ਚਲੀ ਦੀ ਸੱਦ

ਪੋਹ ਮਹੀਨੇ ਦੇ ਕੁਮਲਾਏ ਤੇ ਸੁੱਕੇ ਟਾਹਲੀ ਦੇ ਪੱਤੇ ਤ੍ਰਿੱਖੀ ਚਲ ਰਹੀ ਪੱਛੋਂ ਦੀ ਪੌਣ ਨੂੰ :–

ਡਾਢੇ ਵੇਗ ਦੀ ਵਗਦੀਏ ਪੌਣ ਭੈਣੇ !
ਸਾਡੀ ਧੌਣ ਕਿਉਂ ਭੰਨਦੀ ਜਾਵਨੀਏਂ ?
'ਪਾਲੇ-ਮਾਰਿਆਂ' 'ਮਾਉਂ' ਗੱਲ ਲੱਗਿਆਂ ਨੂੰ
ਡਾਲੋਂ ਤੋੜ ਕਿਉਂ ਭੌਂਇ ਪਟਕਾਵਨੀਏਂ ?
ਤੇਰੇ, ਦੱਸ, ਕੀ ਅਸਾਂ ਨੇ ਮਾਂਹ ਮਾਰੇ ?
ਸਾਡੇ ਆਹੂ ਦੇ ਆਹੂ ਪਈ ਲਾਹਵਨੀਏਂ ?
ਸਾਂਇ ਸਾਂਇ ਕਰਦਾ ਪੱਤ ਪੱਤ ਡਿੱਗੇ
ਰਤਾ ਮਿਹਰ ਨ ਰਿਦੇ ਤੂੰ ਲਜਾਵਨੀਏਂ !

ਪੌਣ ਦਾ ਉੱਤਰ–

'ਚਲੋ ਚਲੀ' ਦੀ ਸੱਦ ਪਈ ਗੂੰਜਦੀਏ,
ਕੁਦਰਤ 'ਚਲੋ' ਦੀ ਧੁੰਮ ਮਚਾਂਵਦੀਏ,
'ਤੁਰੀ ਚਲੋ, ਨਹੀਂ ਠਹਿਰਨਾ ਕਿਸੇ ਕਿਧਰੇ'
ਕੂਕ ਅਰਸ਼ ਦੀ ਪਈ ਕੂਕਾਂਵਦੀਏ,
ਲੱਖਾਂ ਵਿਚ ਉਡੀਕ ਦੇ ਖੜੇ ਪਿੱਛੇ
ਵਾਰੀ ਤ੍ਰਿਨ੍ਹਾਂ ਨੂੰ ਧੱਕੀ ਲਿਆਂਵਦੀਏ ।
ਤੁਸੀਂ ਤੁਰੋ ਅੱਗੇ ਟਾਹਲੀ ਪੱਤਿਓ ਵੇ !
ਪਿਛੋਂ ਫੌਜ ਪਈ ਹੋਰ ਦਬਾਂਵਦੀਏ ।
ਕਰੋ ਥਾਉਂ ਖਾਲੀ, ਤੁਸੀਂ ਵਧੋ ਅੱਗੇ,
'ਚਲੋ ਚਲੀ' ਧੁਰ ਤੋਂ ਚਲੀ ਆਂਵਦੀਏ ।
ਮੇਰੇ ਮਾਂਹ ਨਾ ਤੁਸਾਂ ਨੇ ਕੋਈ ਮਾਰੇ,
ਵੈਰ ਪੌਣ ਨਾ ਕੋਈ ਕਮਾਂਵਦੀਏ ।
ਏਥੇ ਅਜ਼ਲ ਦਾ ਹੁਕਮ ਤੇ ਰਾਹ ਏਹੋ,–
ਠਹਿਰਨ ਕੁਦਰਤ ਨੂੰ ਨਹੀਂ ਸੁਖਾਂਵਦੀਏ ।
ਟੁਰੀ ਚੱਲਣਾ, ਚੱਲਣਾ ਹੋਰ ਥਾਵੇਂ,
ਜਿਥੇ ਕੁਦਰਤ ਪਈ ਕਿਸੇ ਲਿਜਾਂਵਦੀਏ ।
ਜਿਥੇ ਖੜੇ ਹਾਂ ਹੋਰਨਾਂ ਥਾਉਂ ਦੇਣੀ,
ਵੇਖੋ, ਪੌਣ ਬੀ ਆਪ ਚਲ ਜਾਂਵਦੀਏ ।
ਤੁਸੀਂ ਸਦਾ ਤੋਂ ਏਸ ਥਾਂ ਨਹੀਂ ਲੱਗੇ,
ਵਾਰੀ ਕਦੇ ਤੁਸਾਂ ਏਥੇ ਲਗਾਂਵਦੀਏ,
ਤੁਹਾਥੋਂ ਅਗਲਿਆਂ ਨੂੰ ਤੁਸਾਂ ਟੋਰਿਆ ਸੀ
ਵਾਰੀ ਤੁਹਾਨੂੰ ਹੁਣ ਪਈ ਟੁਰਾਂਵਦੀਏ ।
ਵਾਰੀ ਲਗਾਂਵਦੀ ਪਈ ਹੈ ਹੋਰਨਾਂ ਨੂੰ
ਤੁਹਾਡੀ ਥਾਉਂ ਤੇ ਨਵੇਂ 'ਪੁੰਗ੍ਰਾਂਵਦੀਏ ।

## ਢੋਲਾ ਰੁੱਸ ਕੇ ਨਾ ਜਾ !

ਵੇ ਨ ਰੁੱਸਕੇ ਰੁੱਸਕੇ ਜਾਹ ਢੋਲਾ,
ਅਵੇ, ਹੱਸਨਾ ਹੱਸਨਾ ਆ ਢੋਲਾ '
ਮੁੜ ਆ, ਮੁੜ ਆ, ਮੁੜ ਆ ਢੋਲਾ !
ਗਲ ਲਾ, ਗਲ ਲਾ, ਗਲ ਲਾ ਢੋਲਾ !
ਮੂੰਹ ਦੱਸ, ਨ ਕੰਡ ਦਿਖਾ ਢੋਲਾ,
ਕੰਡ ਦੱਸ ਨ, ਕੰਡ ਲੁਕਾ ਢੋਲਾ !
ਲੜ ਲਾਈ ਦੀ ਲਾਜ ਨਿਬਾਹ ਢੋਲਾ
ਭੁੱਲਾਂ ਸਾਡੀਆਂ ਨਾਹ ਤਕਾ ਢੋਲਾ !
ਦਿਲ ਖੱਸ ਕੇ ਨੱਸ ਨ ਜਾਹ ਢੋਲਾ,
ਖਿੱਧੂ ਵਾਂਙ ਨ ਏ ਬੁੜ੍ਹਕਾ ਢੋਲਾ ;
ਤੇਰਾ ਮਾਲ ਏ ਹੋ ਚੁਕਾ ਢੋਲਾ,
ਅਪਣਾ ਮਾਲ ਨ ਆਪ ਵੰਞਾ ਢੋਲਾ !
ਸਾਡਾ ਵਸਲ ਦਾ ਚਾ ਅਮਾ ਢੋਲਾ,
ਸਜਰੇ ਚਾ ਨੂੰ ਦਾਗ਼ ਨ ਲਾ ਢੋਲਾ !
ਹੱਥ ਜੋੜਕੇ ਰਹੀਆਂ ਮਨਾ ਢੋਲਾ,
ਗਲ ਪੱਲੜੂ ਤੇ ਮੂੰਹ ਘਾ ਢੋਲਾ !
ਮੁੜ ਆ, ਮੁੜ ਆ, ਮੁੜ ਆ ਢੋਲਾ,
ਸਾਨੂੰ ਸੱਟ ਕੇ ਪਰੇ ਨ ਜਾ ਢੋਲਾ !
ਬਰਦੀ ਤੇਰੀਆਂ, ਰੁੱਠ ਨ ਜਾ ਢੋਲਾ,
ਬਾਂਦੀ ਤੇਰੀਆਂ, ਤ੍ਰੁੱਠ ਕੇ ਆ ਢੋਲਾ !

ਫੜਿਆ ਪੱਲੜੂ ਨਾਹ ਛੁੜਾ ਢੋਲਾ,
ਪਾਇਆ ਵਾਸਤਾ ਮੰਨ ਮਨਾ ਢੋਲਾ !
ਕਮਲੀ ਰਮਲੀ ਦੇ ਸੁਹਣਿਆਂ ! ਆ ਢੋਲਾ,
ਹੋ ਜੁਦਾ ਨ, ਅਪਣੀ ਬਣਾ ਢੋਲਾ !

## ਹਉਂ ਤੇ ਸੱਚ ਮੁੱਚ

ਭੂੰਜੇ ਆਕੜ ਟੁਰਦਿਆਂ !
ਨਾ ਸਮਝੀਂ ਮੈਂ ਉੱਚਾ :
ਤੂੰ ਉੱਚਾ ਨਹੀਂ ਸੁਹਣਿਆਂ,
ਤੂੰ ਚੁੱਚਾ ਜਾਂ ਲੁੱਚਾ ।

ਛੱਤ ਉਤੇ ਚੜ੍ਹ ਬੈਠਿਆਂ ।
ਨ ਸਮਝੀਂ ਮੈਂ ਨ ਉੱਚਾ ;
ਤੂੰ ਉੱਚੇ ਤੋਂ ਉੱਚਾ ਪਜਾਰੇ,
ਤੂੰ ਸੁੱਚੇ ਤੋਂ ਸੁੱਚਾ ।

## ਵਰਜਿਤ ਵਾੜੀ

ਖਿੜੇ ਚਮਨ ਵਿਚ ਆਕੇ ਡਿੱਠਾ:
ਵੰਨੋ ਵੰਨੀ ਰੰਗ ਰੰਗਾ,
ਜੋਬਨ ਭਰੇ ਫੁੱਲ ਪਏ ਝੂੰਮਣ
ਡਾਲੀ ਪੱਤੇ ਰੂਪ ਲਗਾ ।
ਤੱਕ ਤੱਕ ਅੱਖ ਮੋਹਿਤ ਹੁੰਦੀ,
ਮਨ ਪਿਆ ਪੈਂਦਾ ਲੋਭ ਲੁਭਾ ।
ਜਫੀਆਂ ਪਾਂਦੀ ਪੌਣ ਪਿਆਰੀ
ਆ ਆ ਲਗਦੀ ਕਰੇ ਸੁਹਾਂ ।
ਮੱਲੋ ਮੱਲੀ ਹੱਥ ਵਧੇਂਦੇ
ਕਹਿੰਦੇ: 'ਲਈਏ ਫੁੱਲ ਤੁੜਾ' ।
ਪਰ ਜਦ ਹੱਥ ਫੁੱਲ ਨੂੰ ਲਗਦੇ
ਤੋੜਦਿਆਂ ਹੋ ਜਾਣ ਸੁਆਹ ।
ਜਿਸ ਫੁੱਲ ਨੂੰ ਚਾ ਛੋਹੋ ਰੱਤੀ
ਛੁਹੰਦਿਆਂ ਸਾਰ ਜਾਇ ਭਸਮਾ ।
ਫਿਰ ਦੇਖੇ ਬੂਟੇ ਫਲ ਵਾਲੇ
ਨਾਲ ਫਲਾਂ ਦੇ ਭਰੇ ਭਰਾ ।
ਪਜਾਰੇ ਸੁਹਣੇ ਤੇ ਮਨਮੁਹਣੇ
ਦੇਖਦਿਆਂ ਚਿਤ ਲੈਣ ਚੁਰਾ,
ਪਰ ਜਦ ਤੋੜੋ ਰਾਖ ਹੋਂਵਦੇ,
ਅਚਰਜ, ਕੀ ਅਚਰਜ ਇਸ ਥਾਂ ?
ਇਕ ਪੁਰਾਣੇ ਬੁੱਢੇ ਪਿੱਪਲ
ਹੱਸ ਕਿਹਾ : 'ਨਾ ਸੋਚ ਕਰਾ
'ਤੋੜਨ ਹੁਕਮ ਨਹੀਂ ਇਸ ਜਾਗਾ
ਦੇਖਣ ਦੀ ਇਕ ਖੁੱਲ੍ਹ ਭਰਾ !
'ਜਾਦੂਗਰ ਇਕ ਮਾਲੀ ਇਸ ਦਾ
ਜਾਦੂ ਦਿੱਤਾ ਬਾਗ ਬਣਾ,
'ਦਿੱਸੇ, ਸੋਹੇ, ਮਨ ਨੂੰ ਮੋਹੇ,
ਦਏ ਤਰਾਵਤ ਨਾਲ ਸੁਹਾਂ,
'ਪਰ ਅੱਖਾਂ ਦਾ ਭੋਗ ਬਾਗ ਏ,
ਭੋਗਣ ਦੀ ਏ ਨਾਂਹੀ ਥਾਂ,
'ਦੇਖੀਂ ਤੇ ਖੁਸ਼ ਹੋਵੀਂ ਵੀਰਾ !
ਖਿੜੀਂ, ਟਿਕੀਂ ਰੰਗ ਲਈ ਜਮਾ,
'ਪਰ ਜੇ ਹੱਥ ਲੈਣ ਨੂੰ ਪਸਰੇ
ਸੁੰਦਰਤਾ ਜਾਸੀ ਬਿਲਮਾ,
'ਰਾਖ ਰਹੇਗੀ ਮੁੱਠ ਅੰਦਰੇ,
ਦਿਲ ਅਰਮਾਨ ਭਰੇ ਭਰ ਆ ।
'ਹਾਂਡ ਹਾਂਡ ਹਥ ਝਾੜ ਤੁਰੇਂਗਾ,
ਹਰੇ ਜੁਾਰੀਏ ਵਾਂਡ ਭਰਾ ।
'ਅੱਖੀਂ ਨਾਲ ਪਿਆ ਰਸ ਪੀਵੀਂ
ਤ੍ਰਿਸ਼ਨਾ ਹੋਰ ਵਿਸਾਰੀਂ ਚਾ,
'ਤਦ ਸਾਬਤ ਲਾਰੇ ਵਿਚ ਜਾਸੇਂ,
ਨਹੀਂ ਤਾਂ ਜਾਸੇਂ ਆਪ ਖੁੰਝਾ ।'

## ਬੁੱਲ੍ਹ

ਪ੍ਰੀਤਮ—ਕਿਉਂ ਤੱਕਨਾ ਏਂ ਬੁੱਲ੍ਹ ਵੇ ?
ਪ੍ਰੇਮੀ—ਮਿਸਰੀ ਮਿੱਠੀ ਜਾਨ ।
ਪ੍ਰੀਤਮ—ਤਾਂ ਤੂੰ ਚਸਕੇ ਮਾਰਿਆ,
ਰਸੀਆ ਨਹੀਂ ਸੁਜਾਨ ।
ਪ੍ਰੀਤਮ—ਕਿਉਂ ਤੱਕਨਾ ਏਂ ਬੁੱਲ੍ਹ ਵੇ ?
ਪ੍ਰੇਮੀ—ਏ ਯਾਕੂਤਾਂ ਖਾਣ ।
ਪ੍ਰੀਤਮ—ਤਾਂ ਤੂੰ ਲੱਬੀ ਲੋਭੀਆ,
ਰਸੀਆ ਨਹੀਂ ਸੁਜਾਨ ।
ਪ੍ਰੇਮੀ—ਮੈਂ ਭੌਰਾ ਰਸਮੱਤਿਆ,
ਰੱਤਾ ਰੂਪ ਚਕੋਰ,—
ਕੀ ਤੱਕਾਂ, ਦੱਸ ਏਸ ਥਾਂ,
ਖਿੜਜਾ ਰੰਗ ਕੁਛ ਹੋਰ ?
ਪ੍ਰੀਤਮ—ਮਿਸਰੀ ਨਾ ਯਾਕੂਤ ਵੇ,
ਰੂਪ ਮਿਠਾਸ ਨ ਜਾਣ,—
ਏ ਤਾਂ ਬੁਲਬੁਲ ਬੁਲ੍ਹ ਵੇ,
ਸੰਗੀਤਕ ਅਸਥਾਨ ।
ਖੁੱਲ੍ਹਣ, ਮਿਟਣ ਕਿ ਮੁਸਕਰਿਨ,
ਸੰਗੀਤ ਲਹਿਰ ਲਹਿਰਾਨ,
ਥਰਰਾਹਟ ਸੰਗੀਤ ਦੀ
ਉਪਜੇ ਇਸ ਅਸਥਾਨ ।

## ਆਪੇ ਦਾ ਕਾਦਰ

ਰਸ ਜਦ ਆਣ ਤਣਾਵਾਂ ਪਾਵੇ
ਦਿਲ ਖਿਚੀ ਲਈ ਜਾਵੇ,
ਸੁਾਦ ਸੁਾਦ ਦਿਲ ਚੜ੍ਹਦਾ ਜਾਵੇ
ਅੰਗ ਅੰਗ ਰਸ ਮਾਵੇ,
ਹੱਦ ਪਾਪ ਦੀ ਕੰਧ ਨ ਬੰਨ੍ਹਾ
ਜੋ ਨਿੱਗਰ ਦਿਸ ਆਵੇ,
ਦਿਲ ਦੀ ਸਮਝ ਇਕ ਹੈ ਜਾਣੂ
ਜੋ ਸਭ ਫਰਕ ਕਰਾਵੇ ।
ਉਹ ਦਿਲ ਹੈ ਹੁਣ ਰਸ ਵਿਚ ਮੱਤਾ,
ਤਿਲਕੰਦੜਾ ਜੋ ਜਾਵੇ,
ਸੋ ਤਿਲਕਣ ਦਾ ਪਤਾ ਨ ਲੱਗੇ
ਰਸ ਇਉਂ ਮਹਿਵ ਕਰਾਵੇ,
ਰਸ ਲੈਂਦਾ ਵਿਚ ਰਸ ਦੇ ਖਰਦਾ
ਤਿਲਕ ਮਲਕੜੇ ਜਾਵੇ—
ਔਖੀ ਪਲ ਤਿਲਕਣ ਦੀ ਇਹ ਹੈ
ਜੋ ਕਾਬੂ ਨਹੀਂ ਆਵੇ ।
ਇਸ ਪਲ ਤੇ ਜੋ ਕਾਬੂ ਪਾਵੇ
ਆਪਾ ਫਤਹ ਕਰਾਵੇ,
ਆਪੇ ਦਾ ਕਾਦਰ ਏ 'ਰਸੀਆ'
ਕੁਦਰਤ ਰਾਜ ਕਮਾਵੇ ।

## ਧੋਬੀ

ਧੋਬੀ ਕਪੜੇ ਧੋਂਦਿਆ,
ਵੀਰਾ, ਹੋ ਹੁਸਿਆਰ !
ਪਿਛਲੇ ਪਾਸਜੋਂ ਆ ਰਿਹਾ
ਮੂੰਹ ਅੱਡੀ ਸੰਸਾਰ ।

## ਮੀਂਹ ਮੇਹਰ

ਕੋਈ ਆਖਦੇ ਮੀਂਹ ਵਿਚ ਵਰ੍ਹਨ ਮੁਹਲੇ,
ਕੋਈ ਆਖਦੇ ਵੱਸਦੇ ਸ੍ਵਾਨ ਬਿਲੇ,
ਕੋਈ ਆਖਦੇ ਵਰ੍ਹੇ ਗੁਲਾਬ ਚੰਬਾ
ਕੋਈ ਆਖਦਾ ਕਣਕ ਤੇ ਵਰ੍ਹਨ ਛੋਲੇ,
ਕੋਈ ਧਰਤ ਅਸਮਾਨ ਦਾ ਵਜਾਹ ਦੱਸੇ,
ਬੱਦਲ ਬੋਲਦਾ ਗਾਉਂਦਾ ਕਹਿਣ ਸੋਹਲੇ:
ਐਪਰ ਪ੍ਰੀਤਮ ਜੀ ਆਖਦੇ 'ਮੇਰ੍ਹ' ਵਰਦੀ,
ਮਿਹਰ 'ਮੀਂਹ' ਉਹਦੀ, ਮੀਂਹ 'ਮੇਰ੍ਹ' ਬੋਲੇ ।

## ਇਕ ਵੈਰਾਨ ਬਾਗ਼

ਮੰਦਰ ਸੁਹਣਾ ਬਾਗ਼ ਸੁਹਾਵਾ
ਤਾਲ ਠੰਢਕਾਂ ਵਾਲਾ;
ਸਭ ਕੁਝ ਓਸੇ ਤਰ੍ਹਾਂ ਓਸ ਥਾਂ
ਓਹੋ ਰੰਗ ਰਸਾਲਾ,
ਖਿੜਿਆ ਚਮਨ ਫੁੱਲ ਹਨ ਮੁਸ਼ਕੇ,
ਫਲ ਫਲੀਆਂ ਭਰ ਆਈਆਂ ।
ਵੇਲਾਂ ਲਪਟ ਜਾਲੀਆਂ ਉਤੇ,
ਰਵਸ਼ਾਂ ਛਾਂਉਂ ਸੁਹਾਈਆਂ ।
ਮਾਲੀ, ਕਾਮੇ, ਊਠ, ਬਲਦ ਪਏ
ਅਪਣੇ ਕੰਮ ਕਰਾਂਦੇ ।
ਆਡਾਂ ਵਗਣ ਸਫਾਈਆਂ ਦਿੱਸਣ;
ਪਰ, ਜੰਦਰੇ ਦਿਸ ਆਂਦੇ ।
ਹਾਂ, ਪੰਛੀ ਨਹੀਂ ਡਾਲ ਕਿਸੇ ਤੇ,
ਸ਼ਾਖਾਂ ਸੱਭੇ ਖਾਲੀ ।
ਸੂੰਵਰ ਤੇ ਕੁਈ ਹੰਸ ਨ ਦਿਸਦਾ,
ਫਿਰ ਫਿਰ ਸਭ ਥਾਂ ਭਾਲੀ ।
ਨਾ ਕੁਈ ਗਲਾ ਕੀਰਤਨ ਕਰਦਾ,
ਸਾਜ਼ ਨ ਕੋਈ ਬੋਲੇ,
ਨਾ ਮੁਖੜਾ ਕੁਈ ਕਥਾ ਸੁਣਾਂਦਾ,
ਨਾ ਦਿਲ ਤਕੜੀ ਤੋਲੇ ।
ਨੈਣ ਭਰੇ ਰਸ ਰੰਗ ਰੱਬ ਦੇ,
ਪਜਾਰ ਹੰਝੂਆਂ ਵਾਲੇ ।
ਦਿਸਦੇ ਨਹੀਂ ਗੁਰੂ ਦੇ ਕਮਰੇ
ਗੁਰੂ ਗ੍ਰੰਥ ਦੇ ਦੁਆਲੇ ।
ਰਮਜ਼ਾਂ ਵਾਲੇ ਯਾ ਸਮਾਧਿ ਵਿਚ
ਜੁੜੇ ਨੈਣ ਮਤਵਾਲੇ,
ਕਿਸੇ ਨੁੱਕਰੇ ਖੂੰਜੇ ਕਿਧਰੇ
ਮਿਲਣ ਨ ਢੂੰਡਿਆਂ ਭਾਲੇ ।
ਛੈਲ ਬੰਦਗੀ ਵਾਲਾ ਬਾਂਕਾ
ਨਜ਼ਰ ਨ ਕਿਧਰੇ ਆਵੇ,
ਹਾਂ, ਤਸਵੀਰ ਛੈਲ ਦੀ ਲਟਕੇ
ਕੰਧਾਂ ਪਈ ਸਜਾਵੇ ।

## ਸ੍ਰੀ ਦਰਬਾਰ ਸਾਹਿਬ

[ਹਰਿਮੰਦਰ, ਅੰਮ੍ਰਿਤਸਰ]

ਮਣੀ ਗੁਆਚਿਆਂ ਸੱਪ ਜਿਉਂ ਦੁਖ ਪਾਂਵਦਾ,
ਪੁੱਤ ਗੁਆਚਿਆਂ ਮਾਂ ਜਗ ਨਹੀਂ ਭਾਂਵਦਾ,
ਹਰਿ ਰਸ ਦੀ ਜਦ ਟੋਟ ਪਵੇ ਫਕੀਰ ਨੂੰ
ਪਰਲੋ ਮਚੇ ਚੁਫੇਰ ਤਿਉਂ ਘਬਰਾਂਵਦਾ,—
ਟੁੱਟੀ ਡੋਰ ਜਿ ਦੁਆਰ ਤੇਰੇ ਆਂਵਦਾ,
ਲਹਿਰ ਫਿਰੇ ਇਕ ਵਾਰ ਰੌਂ ਮੁੜ ਧਾਂਵਦਾ
ਕੀਹ ਅਗੰਮੀ ਖੇਡ ਏਥੇ ਲਹਿਰਦੀ ?
ਅਕਸ਼ ਉਤਰਿਆ ਆਨ ਰਸੀਆਂ ਬਕਾਂਵਦਾ ?

## ਪੱਥਰ-ਸ਼ੀਸ਼ਾ-ਹੀਰਾ

ਮੈਂ ਪੱਥਰ ਸੁਖ ਨੀਂਦੇ ਸੁੱਤਾ,
ਵਿਚ ਸੁਫਨੇ ਕੁਈ ਸੁਣਾਵੇ:
'ਬਣ ਹੀਰਾ, ਕਰ ਦੂਰ ਹਨੇਰਾ,
ਤੈਨੂੰ ਚਾਨਣ ਆ ਗਲ ਲਾਵੇ ।'
ਆਪਾ ਪੀਹ, ਅੱਗ ਤਾਪ ਸਹਿ,
ਬਣ ਸ਼ੀਸ਼ਾ ਨੂਰ ਮੈਂ ਪਾਇਆ:
ਹੁਣ ਲੋਚਾਂ ਮੈਂ ਹੀਰਾ ਬਣਨਾ,
ਜੋ ਜ਼ਰਬ ਨ ਕੋਈ ਆਵੇ ।

## ਜ਼ੀਨਤ ਬੇਗਮ

ਸੁਹਣੇ ਸੁਹਣੇ ਮਹਿਲ ਅਸਾਡੇ
ਦੇਖਣ ਆਈਓ ਸਹੀਓ !
ਇਕ ਤੋਂ ਇਕ ਚੜ੍ਹੰਦੇ ਨਕਸ਼ੇ
ਦੇਖ ਦੇਖ ਰਜ ਰਹੀਓ,
ਪਰ ਇਕ ਨਕਸ਼ ਗੁਪਤ ਏਨ੍ਹਾਂ ਵਿਚ
ਹਰ ਨੁਕਤੇ ਵਿਚ ਲਿਖਿਆ,
ਪੜ੍ਹ ਬਾਝ ਉਸ ਨਕਸ਼ ਅਟੱਲਵੇਂ,
ਸਹੀਓ ਨਾ ਮੁੜ ਜਈਓ ।
ਏ ਨਕਸ਼ੇ ਨੱਕਾਸ਼ ਰੰਗੀਲਾ
ਜਦ ਸੀ ਜਾਂਦਾ ਪਾਂਦਾ
ਨਾਲੋਂ ਨਾਲ ਗ਼ੈਬ ਤੋਂ ਕੋਈ,
ਗੁਪਤ ਨਕਸ਼ ਇਕ ਵਾਂਹਦਾ ।
ਉਹ ਸੀ ਨਕਸ਼ 'ਵਿਛੋੜਾ' ਸਹੀਓ !
ਅਸਾਂ ਨਿਖੁਟਿਆਂ ਪੜ੍ਹਿਆ,

ਕਾਸ਼ ! ਕਦੇ ਇਹ ਨਕਸ਼ ਮੋਰਾ ਉਹ
ਜ਼ਾਲਮ ਬੀ ਪੜ੍ਹ ਲੈਂਦਾ

## ਸਾਈਂ ਲਈ ਤੜਪ

'ਤੜਪ-ਗੋਪੀਆਂ' ਕ੍ਰਿਸ਼ਨ ਮਗਰ ਜੋ
ਲੋਕੀਂ ਪਏ ਸੁਣਾਵਨ,
'ਲੁੱਛਣ-ਸੱਸੀ' ਪੁੰਨੂੰ ਪਿੱਛੇ
ਜੋ ਥਲ ਤੜਫ ਦਿਖਾਵਨ,
ਰਾਂਝੇ ਮਗਰ ਹੀਰ ਦੀ ਘਾਬਰ,
ਮਜਨੂੰ ਦਾ ਸੁਕ ਜਾਣਾ,—
ਏ ਨਹੀਂ 'ਮੋਹ-ਨਜ਼ਾਰੇ' ਦਿਸਦੇ,
ਏ ਕੁਈ ਰਮਜ਼ ਛਿਪਾਵਨ।
ਹੇ ਅਰੂਪ ! ਇਹ ਤੜਪ ਉਹੋ ਨਹੀਂ,
ਧੁਰੋਂ ਤੁਸਾਂ ਜੋ ਲਾਈ ?
ਕੀ ਇਹ ਚਿਣਗ ਨਹੀਂ ਉਹ,ਜਿਹੜੀ
ਤੁਸਾਂ ਸੀਨਿਆਂ ਪਾਈ ?
ਮਿਲਣ ਤੁਸਾਨੂੰ ਦੀ ਏ ਲੋਚਾ,
ਏ ਹੈ ਤੜਪ ਤੁਸਾਡੀ,—
ਜਿਥੇ ਰਮਜ਼ ਪਏ ਕੁਈ ਕਣਕੀ,
ਏ ਕਮਲੀ ਹੋ ਜਾਈ।

## ਭੰਬੀਰੀ

ਮੈਂ ਸੁੰਡੀ ਸਾਂ ਭੁੰਵੇਂ ਰੁਲਦੀ
ਕੀੜਯੋਂ ਵੱਧ ਨਿਕਾਰੀ,
ਮੈਨੂੰ ਗਜਾਤ ਫੁਰੀ: ਹਾਂ ਮੈਂ ਭੀ
ਜੋਤਿ ਸੁੰਦਰਤਾ ਸਾਰੀ;
ਏਸ ਖੁਸ਼ੀ ਬੇਹੋਸ਼ ਹੋ ਗਈ,
ਮੁੜੀ ਹੋਸ਼ ਕੀ ਵੇਖਾਂ ?
ਨਿਕਲ ਪਏ ਪਰ ਮੀਂਨਾਕਾਰੀ,
ਵਾਸ ਫੁੱਲਾਂ ਦੀ ਵਾੜੀ !

## ਫੁੱਲ

ਕੱਲ੍ਹ ਡਿੱਠਾ ਮੈਂ ਫੁੱਲ ਬਨਫਸ਼ਾ,
ਉਸ ਲੜ ਹਕੀਮ ਦਾ ਫੜਿਆ,
ਆਖੇ : 'ਸਾਨੂੰ ਦੇਸ਼ ਹੁਸਨ ਤੋਂ
ਦਸ ਕਿਉਂ ਤੂੰ ਨਿਤ ਫੜ ਖੜਿਆ ?
'ਭੇਦੇਂ', ਮਲੇਂ, ਬਨਾਵੇਂ ਕਾਹੜੇ,
ਸਭ ਮਾਰ ਸੁੰਦਰਤਾ ਸੁੱਟੇਂ !
'ਹੁਸਨਾਂ ਦੇ ਸੁਲਤਾਨ ਸ਼ਾਹ ਤੋਂ
ਉਦਿ ਕਿਉਂ ਤੂੰ ਕਦੇ ਨ ਡਰਿਆ ?'

## ਅੰਦਰ ਦੀ ਟੇਕ

ਸਿਕ ਸਿਕ, ਰੋ ਰੋ, ਢੂੰਡ ਢੂੰਡ ਕੇ
ਮਜਨੂੰ ਉਮਰ ਗੁਆਈ,
ਪਰ ਪੰਘਰ ਨਾ ਖਾਧੀ ਲੇਲੀ
ਧਾ ਉਸ ਪਾਸ ਨ ਆਈ।
ਅੰਤ ਹਾਰ ਕੇ ਬਹਿ ਗਿਆ ਮਜਨੂੰ
'ਲੇਲੀ' 'ਲੇਲੀ' ਜਪਦਾ,
ਲਿਵ ਲੇਲੀ ਵਿਚ ਲਗ ਗਈ ਅੰਦਰ
ਅੰਦਰ ਲੇਲੀ ਆਈ।
ਲੇਲੀ ਬੀ ਹੁਣ ਖਿੱਚ ਖਾਇਕੇ,
ਮਜਨੂੰ ਲਭਦੀ ਆਈ,
'ਮੈਂ ਲੇਲੀ' ਲੇਲੀ ਪਈ ਕੂਕੇ,
ਮਜਨੂੰ ਸਜਾਣ ਨ ਕਾਈ।
'ਮੈਂ ਲੇਲੀ' 'ਮੈਂ ਲੇਲੀ' ਕੂਕੇ,
ਮਜਨੂੰ ਲੇਲੀ ਹੋਇਆ।
ਆਪੇ ਪ੍ਰੀਤਮ ਬਣ ਗਿਆ ਪ੍ਰੇਮੀ,
ਟੇਕ ਜਾਂ ਅੰਦਰ ਪਾਈ।

## ਗੁਲਾਬ ਦਾ ਫੁੱਲ

ਖੇੜੇ ਖਿੜਕੇ ਆਖਦਾ ਹੈ :—

ਧਰਤੀ ਗੋਦ ਬਨਾਇ
ਮੈਂ ਇਸ ਵਿਚ ਖੇਡਿਆ,
ਮਿੱਟੀ ਜੜ੍ਹਾਂ ਗਡਾਇ
ਮੈਂ ਭੋਜਨ ਖਿੱਚਿਆ,
ਰਜ ਰਜ ਪੀਤਾ ਨੀਰ
ਮੈਂ ਆਡੋਂ ਵਗਦੀਓਂ,
ਹੋਯਾ ਮੈਂ ਨਮਗੀਰ
ਤੇ ਤ੍ਰੇਲਾਂ ਚੱਖੀਆਂ,
ਬੱਦਲ ਅਰਸ਼ੋਂ ਸੱਦ
ਮੈਂ ਪਾਣੀ ਖਿੱਚਿਆ,
ਨ੍ਹਾਤਾ ਮੈਂ ਰਜ ਰੱਜ
ਤੇ ਨ੍ਹਾ ਨ੍ਹਾ ਨਿਖਰਿਆ,
ਸਰਜ ਪਾਸੋਂ ਧੂਹ
ਮੈਂ ਕਿਰਨਾਂ ਲੀਤੀਆਂ,
ਨਿੱਘੀ ਕੀਤੀ ਰੂਹ
ਮੈਂ ਵਧਿਆ ਮੌਲਿਆ,
ਚਾਨਣ ਤੇ ਨਿਘ ਕੱਢ
ਮੈਂ ਲੀਤਾ ਧੁੱਪ ਤੋਂ,
ਲਈ ਆਪ ਵਿਚ ਕੱਡ
ਓ ਮਾਨੋਂ ਧੁੱਪ ਮੈਂ.
ਤਾਣ ਚਾਂਦਨੀ ਸ਼ਾਲ
ਮੈਂ ਸੁੱਤਾ ਰਾਤ ਨੂੰ,
ਡਲ੍ਹਕ ਤਾਰਿਆਂ ਨਾਲ
ਮੈਂ ਲਈਆਂ ਲੋਰੀਆਂ,
ਨ੍ਹੇਰਾ ਲਿਆ ਬਿਠਾਲ
ਮੈਂ ਪਹਿਰੇਦਾਰ ਸੀ,
ਕੁਈ ਨ ਦੇਇ ਉਠਾਲ
ਮੈਂ ਰਾਤੀਂ ਸੁੱਤਿਆਂ;

ਜੋ ਕੁਛ ਮੇਰੇ ਹਾਲ
ਸੀ ਮੈਨੂੰ ਸੌਜਿਆ,
ਆਪੇ ਵਿਚ ਬਿਠਾਲਿ
ਮੈਂ ਆਪਾ ਪਾਲਿਆ,
ਪਲ ਪਲ ਰੰਗ ਜਮਾਇ
ਮੈਂ ਭਰੀਆਂ ਡੌਡੀਆਂ,
ਡੌਡੀਆਂ ਖੇੜੇ ਲਜਾਇ
ਮੈਂ ਸਾਰਾ ਖਿੜ ਪਿਆ,—
ਮਹਿਕਜਾ ਮੁਸ਼ਕ ਮਚਾਇ
ਤੇ ਲਪਟਾਂ ਛੱਡੀਆਂ,
ਹਾਂ, ਹੁਣ ਜਦ ਲਪਟ ਬੁਹਾਇ
ਮੈਂ ਝੂਲੂ ਝੂਲੂ ਪੈ ਰਿਹਾ :—
ਖੇੜਿਆਂ ਨਾਲ ਭਰਾਂਅ
ਮੈਂ ਝੋਲੀਆਂ ਅੱਡੀਆਂ,
ਅਣਹੋਂਦਾ ਆਪ ਵੰਡਾਇ
ਮੈਂ ਵੰਡਿਆ ਜਾ ਰਿਹਾ ।

---

'ਦੇਣਾ' ਬਣਦਾ ਰੂਪ ਹੈ 'ਖੇੜੇ ਖਿੜ ਪਿਆਂ',
'ਦੇਣਾ' ਰੰਗ ਅਨੂਪ ਹੈ ਚੜ੍ਹਦਾ ਮੁਸ਼ਕਿਆਂ ।

## ਇਨ੍ਹਾਂ ਨੈਣਾਂ ਨੇ ਮਾਰ ਮੁਕਾ ਲਿਆ

(ਇਕ 'ਨੈਣ-ਪਿੰਜਰੇ' ਫਸੇ ਸਾਧੂ ਦੀ ਅਰਜ਼ੋਈ)

ਇਨ੍ਹਾਂ ਨੈਣਾਂ ਨੇ ਮਾਰ ਮੁਕਾ ਲਿਆ,
ਦੂਰੋਂ ਜਾਦੂ ਨੂੰ ਬੰਨ੍ਹ ਬਹਾ ਲਿਆ,
ਬਿਨਾਂ ਸੰਗਲਾਂ ਕੱਸ ਕਸਾ ਲਿਆ,
ਬਿਨਾਂ ਦੰਮਾਂ ਦੇ ਬਰਦਾ ਬਣਾ ਲਿਆ,

ਕਿੱਥੇ ਅਰਸ਼ਾਂ ਦਾ ਗਿਆ ਤਕਾਵਣਾ ਓ,
ਕਿੱਥੇ ਸਾਈਂ ਦਰ ਨਜ਼ਰ ਜਮਾਵਣਾ ਓ,—
ਨਜ਼ਰ ਮੇਲਣੀ ਨਾ ਨਾਲ ਖ਼ਾਕੀਆਂ ਦੇ,
ਟਕ ਬੰਨ੍ਹਣੀ ਨੂਰੀਆਂ ਝਾਕੀਆਂ ਤੇ ।
ਹਾਇ ਭੁੱਲ ਦੇ ਨੈਣ ਤਕਾ ਬੈਠੇ,
ਫਾਕੇ ਪਹਿਲੜੇ ਖੰਭ ਖੁਹਾ ਬੈਠੇ !

ਜਾਦੂਗਰੀ ਕੀਤੀ ਏਨ੍ਹਾਂ ਅੱਖੀਆਂ ਨੇ,
ਮਾਰ ਘੱਤਿਆਂ ਸਾਂਭਕੇ ਰੱਖੀਆਂ ਨੇ !

ਇਨ੍ਹਾਂ ਨੈਣਾਂ ਨੇ ਪੂਰਾਂ ਦੇ ਪੂਰ ਲਾਹੇ,
ਜੌਧੇ ਬਲੀ ਵਰਿਆਮ ਤੇ ਸੂਰ ਫਾਹੇ,
ਖੰਭ ਸੜੇ ਪਤੰਗਿਆਂ ਵਾਂਗ ਬਿਸਮਲ,
ਪਏ ਖਿੱਚ ਖਾਵਣ, ਤੜਫਣ ਹੋਣ ਤਿਲਮਿਲ ।

ਮੈਂ ਬੀ ਮਾਰਿਆ ਇਕ ਮਟੱਕੜੇ ਨੇ ।
ਕਰ ਕੈਦ ਲੀਤਾ ਜੱਫੇ ਤੱਕੜੇ ਨੇ ।
ਕੋਈ ਕਰੋ ਕਾਰੀ ਸਾਡੀ ਆਣ ਲੋਕੋ !
ਕੋਈ ਰੱਬ ਪਜਾਰ ਆ ਬਚਾਣ ਲੋਕੋ !
ਤਾਨ ਅਸਾਂ ਵਿਚ ਰਹੀ ਨ ਸ਼ਾਨ ਲੋਕੋ !
ਫਾਥੇ ਪਿੰਜਰੇ ਆਣ ਛੁਡਾਣ ਲੋਕੋ !
ਕਰੇ ਬਾਹੁੜੀ ਰੱਬ ਜੇ ਆਪ ਲੋਕੋ !
ਵਿੱਸ ਚੜ੍ਹੀ ਦਾ ਝੜੇ ਏ ਤਾਪ, ਲੋਕੋ !
ਜੇ ਮੈਂ ਆਪਣੇ ਆਪ ਤੇ ਆਸ ਕੀਤੀ ।
ਅਪਣੇ ਬਚਨ ਦੀ ਆਸ ਫਿਰ ਨਾਸ ਕੀਤੀ ।

ਜਾਦੂਗਰੀ ਨੇ ਜਿਨ੍ਹਾਂ ਨੂੰ ਮਾਰਿਆ ਹੈ,
ਧੁਰੋਂ ਕ੍ਰਾਮਤ ਨੇ ਉਨ੍ਹਾਂ ਨੂੰ ਤਾਰਿਆ ਹੈ ।

ਤੂੰ ਸੱਤਾਰ ਗ਼ੁਫ਼ਾਰ ਹੇ ਰੱਬ ਸਾਈਂ !
'ਸਾਂਤੇ ਕਰਮ ਕਰੀਓ ਮੇਹਰ ਨਜ਼ਰ ਪਾਈਂ',—
ਰੱਖ ਲਓ ਸਾਨੂੰ ਏਹਨਾਂ ਅੱਖੀਆਂ ਤੋਂ,
ਮਾਰਨ ਵਾਸਤੇ ਸਾਧਾਂ ਨੂੰ ਰੱਖੀਆਂ ਜੋ,
ਬੇੜਾ ਕਰੋ ਸਾਡਾ ਆਪ ਪਾਰ ਸਾਈਂ !
ਰੂਪ, ਰੰਗ, ਮਟੱਕਿਓਂ ਤਾਰ ਸਾਈਂ !

## ਅਟਕ

(ਅਟਕ ਦਰਯਾ ਉੱਤੇ ਪ੍ਰਸ਼ਨ ਤੇ ਅਗੋਂ ਉਸ ਦਾ ਉੱਤਰ)

ਪ੍ਰਸ਼ਨ—

ਜੁਗਾਂ ਤੋਂ ਤੂੰ ਆਵੇਂ ਜਾਵੇਂ,
ਤਿੱਖਾ ਤਿੱਖਾ ਟੁਰਜਾ ਜਾਵੇਂ,
ਪਲ ਛਿਨ ਠਹਿਰੇਂ ਨਾਂਹੀ,
ਲਗਾਤਾਰ ਚਾਲ ਪਈ ।
ਅਟਕ ਹੈ ਨਾਮ ਤੇਰਾ
ਅਟਕਜਾ ਕਦੇ ਡਿੱਠਾ ਨਾ,
ਅਟਕਾਯਾ ਕਿਸੇ ਕੋਲੋਂ ਤੂੰ
ਅਟਕਜਾ ਕਦੇ ਹੈ ਨਹੀਂ ।
ਪੱਛੋਂ ਵੱਲੋਂ ਤੁਰੇ ਆਏ
ਜ੍ਵਾਨਿਆਂ ਦੇ ਦਲੋਂ ਦਲ,
ਮੂੰਹ ਚੱਕ ਪਾਰ ਆਏ,
ਪੇਸ਼ ਤੇਰੀ ਨਹੀਂ ਗਈ ।
ਅਟਕ ਕੋਈ ਪਾਈ ਨਾ
ਜ਼ਾਲਮ ਅਟਕਾਏ ਨਾ,
ਫੇਰ 'ਅਟਕ' ਨਾਉਂ ਤੇਰਾ,
ਗਲ ਦੱਸ ਕੀ ਹਈ ? ੧.

ਉੱਤਰ (ਅਟਕ ਵੱਲੋਂ)—

ਅਟਕਣਾ ਨ ਕੰਮ ਮੇਰਾ,
ਅਟਕਿਆ ਸੋ ਮਾਰਿਆ,
ਅਟਕ ਨਾਮ ਮੌਤ ਦਾ ਹੈ,
ਕੋਈ ਅਟਕਦਾ ਨਹੀਂ !
ਤੋਰੇ ਵਿਚ ਤੁਰਿਆ ਜਾਵੇ,
ਸਾਰਾ ਜੱਗ ਦਿੱਸਦਾ ਜੋ,
ਤੁਰੇ ਰਹਿਣਾ, ਤੁਰੇ ਰਹਿਣਾ—
ਕਾਰ ਧੁਰੋਂ ਏ ਪਈ ।

ਰੂਪ ਏਸ ਦਿੱਸਦੇ ਦਾ,
ਚੇਸ਼ਟਾ ਤੇ ਬਦਲਨਾ ਹੈ,
ਜਾਰੀ ਰਹਿਣਾ ਚੇਸ਼ਟਾ ਦਾ,
ਜਿੰਦ ਇਹਦੀ ਹੈ ਸਹੀ।
ਅਟਕ ਇਹ ਜਦੋਂ ਜਾਸੀ,
ਰੂਪ ਨਾਮ ਬਿਨਸ ਜਾਸੀ,
ਦ੍ਰਿਸ਼ੁਮਾਨ ਰਹੇ ਨਾਹੀਂ—
ਕਲਾ ਇਸ ਦੀ ਹੈ ਇਹੀ। ੨.

ਦੇਖ ਖਾਂ ਤੂੰ ਅਖ ਉਘਾੜ,
ਸੂਰਜ ਚੰਦ ਤਾਰੇ ਗ੍ਰੈਹ
ਲਗਾਤਾਰ ਤੁਰੇ ਜਾਣ,—
ਕਦੇ ਕੋਈ ਅਟਕਿਆ ਹੈ ?
ਧਰਤੀ ਨਖ਼ਜਤ ਚਲੇ,
ਰੈਣ ਦਿਨ, ਬਨਸਪਤੀ,
ਜੀਵ, ਜੰਤੁ ਸੱਭ ਟੁਰੇ,—
ਅਟਕਜਾ ਸੋ ਫਟਕਜਾ ਹੈ।
ਉਮਰਾ ਹੈ ਤਾਂ ਤੁਰੀ ਜਾਏ,
ਕਾਲ ਹੈ ਤਾਂ ਲਗਾ ਜਾਏ,
ਜਿੰਦ ਹੈ ਤਾਂ ਚਲੀ ਚਲੇ,
ਕਦੇ ਕੌਣ ਹਟਕਜਾ ਹੈ ?
ਦਿੱਸਦਾ ਸੰਸਾਰ ਸਾਰਾ,
ਸਦਾ ਸਦਾ ਟੁਰਨਹਾਰਾ,
ਅਟਕੇ ਜੇ ਇਹ ਨਜ਼ਾਰਾ,—
ਤਦੋਂ ਜਾਣ ਪਟਕਜਾ ਹੈ। ੩.

ਨਾਮ ਹੈ 'ਅਟਿਕ' ਮੇਰਾ,
'ਅਟਕ' ਹੈ ਭੁਲ ਤੁਹਾਡੀ,
ਅਟਕੇ ਬਿਨ ਟੁਰੀ ਜਾਣਾ,—
ਵਹਿਣ ਦਾ ਹੈ ਕੰਮ ਇਹੀ।
ਅਟਕ ਹੀਨ ਕਿਵੇਂ ਸਕੇ
ਅਕਲ ਵਾਲੇ ਅਟਕ ਪਾ!
ਅਟਕ ਪਾਉਣੀ ਆਦਮੀ ਨੂੰ
ਸਾਡੀ ਸਮਰੱਥ ਨਹੀਂ!
ਤੁਹਾਡੇ ਵਿਚ ਅਕਲ ਵੱਸੇ,
ਅਟਕ ਪਾਣੀ ਕੰਮ ਤੁਹਾਡਾ
'ਮੇਲ, ਬਲ, ਸਾਹਸ' ਦਾ
ਅਟਕ ਪਾਣਾ ਫਲ ਹਈ।
ਅਟਕ ਵਧਾਵਣੇ ਤੋਂ,
ਤੁਸੀਂ ਸਾਰੇ ਅਟਕ ਖਲੇ,
ਅਟਕਿਆ ਸੁ ਹਟਿਆ ਪਿੱਛੇ,
ਤਾਨ ਨਿੱਘਰਦੀ ਗਈ। ੪.

ਅੱਗੇ ਨੂੰ ਜੋ ਤੁਰੇ ਨਾਂਹੀਂ,
ਪਿੱਛੇ ਉਸ ਤੋਰ ਪੈਣੀ,
ਅਟਕ ਕਿਸੇ ਥਾਵੇਂ ਨਹੀਂ।
ਤੇ ਅਟਕ 'ਟਿਕਾ' ਨਹੀਂ।
ਅਟਕਣ ਨੂੰ ਅਰਾਮ ਜਾਣੇ
ਮਾਰਿਆ ਸੋ ਜਾਣ ਲੈਣਾ
ਅੱਗੇ ਅੱਗੇ ਟੁਰਦਾ ਜਾਵੇ
ਮਾਲੀ ਉਸ ਮਾਰ ਲਈ।
ਵਧਦੇ ਦੇ ਤੁਸੀਂ ਜਾਂਦੇ,
ਵਿਦਜਾ ਬਲ ਜ਼ੋਰ ਪਾਂਦੇ,
ਕਟਕਾਂ ਦੇ ਕਟਕ ਆਂਦੇ,
ਅਟਕ ਖਾ ਜਾਂਦੇ ਸਹੀ।
ਅਟਕੇ ਜਦ ਤੁਸੀਂ ਪਜਾਰੇ,
ਅਟਕਾਂ ਫੇਰ ਪਾਂਦਾ ਕੌਣ ?
ਜਿੰਦ-ਹੀਨ ਨਦੀਆਂ ਪਾਸੋਂ
ਅਟਕੇ ਕਟਕ ਹਨ ਨਹੀਂ। ੫.

ਹੋ ਬੇਖਟਕ ਸੌਂਦੇ ਨਾ,
ਅਟਕ ਨਾ ਅਰਾਮ ਲੈਂਦੇ;
ਲਟਕ ਐਸ਼ ਲਾਂਦੇ ਨਾ,
'ਅਟਕ' ਕੌਣ ਤੋੜਦਾ ?
ਕਟਕਾਂ ਦੇ ਕਟਕ ਆਂਦੇ,
ਤੁਸੀਂ ਉਠ ਅਟਕ ਪਾਂਦੇ,
ਇੱਕ-ਮੁੱਠ ਹਟਕ ਪਾਂਦੇ,
ਮੈਂ ਬੀ ਕੁਝ ਹੋੜਦਾ।
ਲਟਕਾਂ ਨੇਹੁੰ ਤੁਸਾਂ ਲਾਏ,
ਪਟਕ ਵੈਰੀ ਟੁਰੇ ਆਏ,
ਗਾਹਣ ਮੇਰੇ ਵਿਚ ਪਾਏ,
ਵਾਹ ਲਗੀ ਮੈਂ ਬੋੜਦਾ।
ਰੋੜ੍ਹੇ ਨੀ ਮੈਂ ਪੂਰਾਂ ਪੂਰ,
ਡੋਬੇ ਕੀਤੇ ਕਈ ਚੂਰ,—
ਅੱਗੋਂ ਭੰਨਦੇ ਤੁਸੀਂ ਮੂੰਹ
ਵੈਰੀ ਮੂੰਹ ਚਾ ਮੋੜਦਾ। ੬.

ਦੋਸ਼ ਸਾਰਾ ਤੁਸਾਂ ਦਾ ਹੈ
ਅਟਕ ਜੋ ਗਏ ਸਾਜੇ,
'ਅਟਕ' ਨਾਮ ਤੁਹਾਡਾ ਹੈ,
ਅਟਕ ਮੇਰਾ ਨਾਮ ਨਾ।
ਅੱਗੇ ਜਿਹੜਾ ਵਧਦਾ ਨਾ
ਜਾਣੋਂ ਪਿੱਛੇ ਮੁੜ ਰਿਹਾ ਹੈ,
ਬੇੜੀ ਅਪਣੀ ਬੋੜਦਾ
ਤੇ ਰੋੜ੍ਹਦਾ ਹੈ ਨਾਮਨਾ।
ਸਦਾ ਸਦਾ ਵਧੀ ਜਾਏ,
ਕਿਤੇ ਨਾ ਅਟਕ ਪਾਏ,
ਤੁਰੀ ਜਾਏ, ਵਧੀ ਜਾਏ,
ਉਸ ਦੀ ਪੁੱਜੇ ਕਾਮਨਾ।
ਲਗਾਤਾਰ, ਸਹਿਜ ਸਹਿਜ,
ਹੋਸ਼, ਬੁੱਧਿ, ਧਰਮ ਨਾਲ,
ਮੇਲ, ਵਿਉਂਤ, ਜੁਗਤ ਚੱਲੇ,—
ਕੌਣ ਕਰੇ ਸੁ ਸਾਮਨਾ ? ੭.

## ਮਰਦ ਦਾ ਕੁੱਤਾ

ਸੁਬਕ ਸੁਬਕ ਧਰਿ ਪੈਰ
ਕੱਤਾ ਸੀ ਇਕ ਜਾਂਵਦਾ,
ਕਿਤੇ ਕਿਤੇ ਪਲ ਠੈਰ੍ਹ
ਬੂਥੀ ਲਾ ਲਾ ਸੁਘਦਾ ।
ਖੜ੍ਹ ਗਈ ਏਸੇ ਥਾਨ
ਰਾਹ ਜਾਂਦੀ ਇਕ ਸੁੰਦਰੀ,
ਹੋਇ ਰਹੀ ਹੈਰਾਨ
'ਕੌਤਕ-ਕੁੱਤਾ' ਵੇਖਕੇ ।
ਦਾਨਾ ਇੱਕ ਸੁਜਾਨ
ਏਨੇ ਨੂੰ ਆ ਨਿਕਲਿਆ, —
'ਕੀ ਕਰਦਾ ਇਹ ਸ੍ਵਾਨ ?'
ਕਾਰਣ ਉਸ ਨੂੰ ਪੁੱਛਦੀ ।
'ਕੁੱਤਾ ਕਰੇ ਪਛਾਣ',
ਦਾਨੇ ਨੇ ਹੱਸ ਆਖਿਆ,
'ਕਿਤੇ ਪਿਆ ਪਕਵਾਨ
ਕੋਈ ਮੇਰੇ ਖਾਣ ਦਾ ।'
ਕੁੱਤਾ ਸੁਣਕੇ ਤੱਕਿਆ,
ਬੋਲਯਾ ਢਾਕ ਮਰੋੜ :—
'ਹੋਸ਼ ਕਰੀਂ ਓ ਦਾਨਿਆ !
ਮਨੋਂ ਉਕਤਿ ਨਾ ਜੋੜ :—
'ਲਾਲਚ ਬੱਧੇ ਆਦਮੀ
ਤ੍ਰਿਸ਼ਨਾ ਕੁੱਠੇ ਲੋਕ
'ਹਰ ਇਕ ਜਾਣਨ ਰੁੜ੍ਹ ਰਿਹਾ
ਲੋਭ ਲਹਿਰ ਦੀ ਝੋਕ ।
'ਕੁੱਤਾ ਸਜਣਾ ਠੀਕ ਮੈਂ
ਨੀਵੀਂ ਹੈ ਮੈਂ ਜਾਤ,
'ਨੀਚ ਜਾਣ ਮੈਂ ਤੇ ਤੁਸਾਂ
ਨੀਵੀਂ ਮਾਰੀ ਝਾਤ,
'ਪਰ ਤੁਹਾਨੂੰ ਨਹੀਂ ਪਤਾ ਹੈ
ਸੰਗਤ ਮਰਦ ਸੁਜਾਨ
'ਦੀ ਮੈਂ ਕੀਤੀ ਚਿਰਾਂ ਤੋਂ
ਠਰਕੀ ਹੋ ਗਿਆਂ ਸ੍ਵਾਨ ।
'ਸੁੰਘ ਨ ਰੋਟੀ ਮੈਂ ਰਿਹਾ,
ਬੋਟੀ ਦੀ ਨਹੀਂ ਝਾਕ,
'ਯਾਰੀ ਲੱਗੀ ਮਰਦ ਦੀ
ਉਸ ਦੀ ਹਰ ਥਾਂ ਤਾਕ ।
'ਠਰਕ ਪ੍ਰੇਮ ਦਾ ਪੈ ਗਿਆ,—
ਪ੍ਰੇਮ ਲਪਟ ਦੀ ਸਿੱਕ,
'ਮਰਦ-ਸੰਗ ਤੋਂ ਸਿੱਖਿਆ
ਗੁਣ ਮੈਂ ਵੱਡਾ ਇੱਕ ।
'ਪ੍ਰੇਮ ਕਰਾਂ ਨਿਜ ਮਰਦ ਨੂੰ
ਤੱਕਾਂ ਸੁੰਘਾਂ ਪਯਾਰ,
'ਜਿੱਥੇ ਮੁਸ਼ਕ ਪਰੀਤ ਦੀ
ਓਥੋਂ ਮੈਂ ਬਲਿਹਾਰ ।
'ਦੇਖੋ ਸੁੰਞੀ ਥਾਉਂ ਸਭ
ਤੁਸੀਂ ਪਈ ਹਰ ਓਰ,
'ਸੁੰਞੀ ਸਾਰੀ ਨਹੀਂ ਹੈ;
ਨਹੀਂ ਏ ਨਵੀਂ ਨਿਕੋਰ ।
'ਨਜ਼ਰ ਚੱਕ ਖਾਂ ਦਾਨਿਆਂ !
ਝਾਤ ਪਿਛੇਰੇ ਮਾਰ,
'ਜਿਨ੍ਹਾਂ ਵਸਾਏ ਦੇਸ਼ ਸਨ,
ਕਿੱਥੇ ਹਨ ਓ ਯਾਰ ?
'ਤੁਰ ਤੁਰ ਗਈਆਂ ਖੂਹਣੀਆਂ,
ਕਦਮ ਕਦਮ ਕਰ ਵਾਸ,
'ਗਹਿਮਾ ਗਹਿਮ ਸੁ ਨਗਰੀਆਂ
ਵਸ ਵਸ ਹੋਈਆਂ ਨਾਸ਼ ।
'ਜੰਗਲ ਸਨ, ਫਿਰ ਹਲ ਫਿਰੇ,
ਸ਼ਹਿਰ ਬਣੇ ਫਿਰ ਆਨ ।
'ਸ਼ਹਿਰ ਗਿਰੇ, ਫਿਰ ਹਲ ਫਿਰੇ
ਖੋਲੇ ਹੋ ਸੁਨਸਾਨ,
'ਕਈ ਵੇਰ ਇਉਂ ਦੌਰ ਹੈ
ਪਰਤ ਚੁਕਾ ਇਸ ਥਾਉਂ,
'ਬਾਕੀ ਲਭਦਾ ਹੈ ਨਹੀਂ
ਪਤਾ ਨਿਸ਼ਾਨ ਕਿ ਨਾਉਂ ।
ਕਿਸੇ ਕਿਸੇ ਥਾਂ ਆਦਮੀ
ਕਦੇ ਗਏ ਹਨ ਬੈਠ,
'ਬੱਧੇ ਹਿਤ ਦੇ ਕਿਸੇ ਥਾਂ,
ਕਿਸੇ ਜਗਾ ਕਰ ਐਂਠ ।
'ਕਿਤੇ ਜੋੜੀਆਂ ਸੁਹਣੀਆਂ,
ਕਿਤੇ ਗੁਟਕਦੇ ਯਾਰ,
'ਮਮਤਾ ਬੱਧੇ ਮਾਪੜੇ
ਖਿੱਚੇ ਕਿਤੇ ਪਿਆਰ ।
'ਬੈਠ ਬੈਠ ਉਠ ਗਏ ਹਨ
ਸੁੰਞੇ ਕਰ ਅਸਥਾਨ,
'ਮੁੜਕੇ ਪਰਤੇ ਨਾਂ ਕਦੇ
ਗਏ ਨ ਛੋਡ ਨਿਸ਼ਾਨ ।
'ਕਿਤੇ ਦਰਦ ਦੇ ਹੰਝੂ ਸਨ
ਕਿਰੇ ਕਲੇਜੇ ਠਾਰ,
'ਕਿਤੇ ਬਿਰਹੋਂ ਦੇ ਨੈਣ ਸਨ
ਵੱਸੇ ਮੋਲ੍ਹੇ-ਧਾਰ ।
'ਕਿਤੇ ਸ਼ੁਕਰ ਤੇ ਭਗਤਿ ਦੇ
ਸ਼ਬਦਾਂ ਦੀ ਝੁਨਕਾਰ,
'ਕੀਰਤਿ ਹੋਈ ਸੋਹਿਣੀ
ਲਗੇ ਦਿਵਾਨ ਅਪਾਰ ।
'ਵਿਛੁੜੇ-ਮਿਲਿਆਂ ਕਿਸੇ ਥਾਂ
ਨੈਣੀ ਨੈਣ ਮਿਲਾਇ,
'ਦੋ ਦੀਵਯਾਂ ਦੇ ਨੂਰ ਜਿਉਂ
ਇਕ ਹੋ ਰੰਗ ਜਮਾਇ ।
'ਹੰਸਾਂ ਵਾਂਙੂ ਸੁਹਣਿਆਂ
ਕੇਲ ਕਰੇ ਕਿਸਿ ਥਾਉਂ,

'ਪੈਲਾਂ ਪਈਆਂ, ਰਸ ਮਿਲੇ
ਖਿੜੇ ਕਲੇਜੇ ਭਾਉ ।
'ਜਿਸ ਜਿਸ ਬਾਵੇਂ ਪਜਾਰੂਏ
ਬੈਠ ਗਏ ਰੰਗ ਲਾਇ,
'ਓਥੇ ਓਥੇ ਅਜੇ ਤਕ
ਲਪਟ ਰਹੀ ਲਹਿਰਾਇ ।
'ਮਾਣਨ ਹਾਰੇ ਤੁਰ ਗਏ
ਸਮੇਂ ਗਏ ਹਨ ਬੀਤ,
'ਪਰ ਲਪਟੀ ਹੈ ਦੇ ਰਹੀ
ਲਪਟ ਆਪਣੀ ਪ੍ਰੀਤ ।
'ਸੁੱਚੀ ਪ੍ਰੀਤੀ ਦੇਂਵਦੀ
ਸਦਾ ਸਦਾ ਖੁਸ਼ਬੋਇ ।
'ਨਾਮ ਧਰੀਕੀ ਪ੍ਰੀਤਿ ਦੀ
ਨਾਸ਼ਮਾਨ ਹੈ ਲੋਇ ।
'ਪਜਾਰ-ਆਦਮੀ ਰਿਦੇ ਮੈਂ
ਡੂੰਘਾ ਲਿਆ ਵਸਾਇ,
'ਇਸ ਦੀ ਪਜਾਰ-ਸੁਗੰਧਿ ਦਾ
ਚਸਕਾ ਰਿਹਾ ਸਮਾਇ ।
'ਜਿੱਥੇ ਕੋਈ ਪਜਾਰੂਆ
ਕਰ ਗਜਾ ਕਦੇ ਪਿਆਰ,
'ਓਥੋਂ ਮੈਨੂੰ ਸੁੰਘਿਆਂ
ਮਿਲਦੀ ਲਪਟ ਅਪਾਰ,
'ਏਸ ਲਈ ਮੈਂ ਅੜਕਦਾ
ਸੁੰਘਦਾ ਹਰ ਥਾਂ ਜਾਉਂ,
'ਹੋ ਵਰਤੇ ਮਤ ਪਜਾਰ ਦੀ
ਕਿਤੇ ਲਪਟ ਮੈਂ ਪਾਉਂ ।
'ਇਕ ਛਾਬੇ ਸਰ ਜਗ ਤੁਲੇ
ਦੂਜੇ 'ਮਰਦ-ਪਿਆਰ',
'ਭਾਰੀ ਛਾਬਾ ਪਜਾਰ ਦਾ
ਹੋਰ ਜਾਣ ਸਭ ਛਾਰ ।
'ਜੋ ਬਣਿਆਂ ਸੋ ਭੱਜਸੀ
ਜੋ ਦਿੱਸੇ ਸੋ ਨਾਸ਼,
'ਲਪਟ ਲਹਿਰ ਇਕ ਪ੍ਰੇਮ ਦੀ
ਕਦੇ ਨ ਹੋਇ ਬਿਨਾਸਿ ।
'ਸੱਚੀ ਰਿਸ਼ਮ ਪਿਆਰ ਦੀ
ਜੁਗ ਜੁਗ ਚਮਕ ਦਿਖਾਇ,
'ਸੱਚੀ ਗੰਢ ਪਿਆਰ ਦੀ
ਪੀਡੀ ਹੁੰਦੀ ਜਾਇ,
'ਸੱਚੀ ਗੰਧਿ ਪਿਆਰ ਦੀ
ਸਦਾ ਸਦਾ ਮਹਿਕਾਇ,
'ਸੱਚੀ ਅੰਸ਼ ਪਿਆਰ ਦੀ
ਸਾਈਂ-ਚਰਨ ਪੁਚਾਇ ।'

## ਗੁਲਦਾਊਦੀਆਂ ਆਈਆਂ

ਗੁਲਦਾਊਦੀਆਂ ਆਈਆਂ ਸਾਡੀਆਂ
ਗੁਲਦਾਊਦੀਆਂ ਆਈਆਂ !
ਰਲ ਮਿਲ ਦਿਓ ਵਧਾਈਆਂ ਸਹੀਓ !
ਰਲ ਮਿਲ ਦਿਓ ਵਧਾਈਆਂ !
ਵਰ੍ਹਾ-ਵਿਛੁੰਨੀਆਂ ਸਹੀਆਂ ਸਾਡੀਆਂ,
ਝੂੰਮ ਝੁਮੰਦੀਆਂ ਆਈਆਂ;
ਲੰਮੀਆਂ ਲੰਮੀਆਂ, ਸਾਵੀਆਂ ਸਾਵੀਆਂ
ਗੰਦਲ ਕ੍ਵਾਰੀ ਜਿਹੀਆਂ ।
ਹਸੂੰ ਹਸੂੰ ਓ ਕਰਦੀਆਂ ਆਈਆਂ
ਆਪ, ਹਸਾਂਦੀਆਂ ਆਈਆਂ,
ਖਿੜੇ, ਖਿੜੰਦੇ ਮੱਥੇ ਆਈਆਂ
ਖੇੜਾ ਨਾਲ ਲਿਆਈਆਂ ।
ਮੁਖੜਾ ਮੁਖੜਾ ਚੰਦ ਚੰਦ ਹੈ
ਚੰਦ-ਮੁਖ ਹੋ ਕੇ ਆਈਆਂ,
ਖਾਣ-ਚੰਦਾਂ ਤੋਂ ਚੰਦ ਲਭਾਕੇ
ਚਿਹਰੇ ਚਾੜ੍ਹ ਲਿਆਈਆਂ ।
ਗਗਨ-ਮੰਡਲ ਇਕ ਚੰਦ ਕਾਰਣੇ
ਕੇਡਾ ਗਰਬ ਕਰੇਂਦਾ
ਏਥੇ ਵੇਖੋ ਡਾਲ ਡਾਲ ਹੈ
ਚੰਦ ਚੰਦ ਛਬਿ ਦੇਂਦਾ !
ਇਕ-ਰੰਗਾ ਉਹ ਚੰਦ ਅਸਮਾਨੀ
ਨਾਲ ਦਾਗ਼ ਦੇ ਭਰਿਆ,
ਹਰ-ਰੰਗੇ ਹਰ ਰੌਣਕ ਏਥੇ
ਸੈ ਲਖ ਚੰਦਾ ਚੜ੍ਹਿਆ ।
ਗੁਲਦਾਊਦੀਆਂ ਸਾਡੀਆਂ ਸਹੀਓ !
ਚੰਦ੍ਰ ਮੁਖੋਂ ਬੜ੍ਹ ਚੜ੍ਹੀਆਂ,
ਦਰਸ਼ਨ ਕਾਰਣ ਚੰਦ ਅਕਾਸ਼ੀ
ਚੜ੍ਹ ਦੇਖੇ ਚੰਦ ਲੜੀਆਂ ।
ਮਾਲੀ ਆਖੇ: 'ਗਮਲੇ ਵਿੱਚੋਂ
ਉੱਗ ਉਤਾਹਾਂ ਆਈਆਂ',
ਪਰ ਜੇ ਹੇਠੋਂ ਉੱਤੇ ਆਈਆਂ,
ਚੰਦ-ਮੁਖ ਕਿੱਥੋਂ ਲਵਾਈਆਂ ?
ਚੰਦ ਵਸੇ ਅਸਮਾਨੀਂ ਲੋਕੋ
ਅੰਬਰ ਡੇਰ ਲਗਾਵੇ,
ਮਿੱਟੀ ਗਮਲਯਾਂ ਅੰਦਰ ਨਾਹੀਂ
ਚੰਦ ਕਦ ਲੁਕ ਆਵੇ ।
'ਸੀਤੋਂ ਸੀਤਾ ਮਹਿਮਾ ਮਾਹਿ' ਹੈ,
ਅਰਸ਼ੀਂ ਰੂਪ ਵਸੇਂਦਾ,
ਸੁਹਜ ਸੁੰਦਰਤਾ ਵਸੇ ਓਸ ਥਾਂ,
ਘਾੜਤ ਰੂਪ ਘੜੇਂਦਾ ।
ਸੁਹਣੀਆਂ ਸਾਡੀਆਂ ਗੁਲਦਾਊਦੀਆਂ,
ਓਥੋਂ ਹੋ ਕੇ ਆਈਆਂ ।
ਰੂਪ ਰੰਗ ਇਹ ਫਬਨ ਅਜੈਬੀ,
'ਰੂਪ-ਦੇਸ਼' ਤੋਂ ਲਯਾਈਆਂ ।
ਭੋਲੇ ਮਾਲੀ ! ਗਮਲਯਾਂ ਵਿਚੋਂ
ਰਾਂ ਦੇ ਨਹੀਂ ਆਈਆਂ,
ਏ ਅਪੱਛਰਾਂ ਅਰਸ਼ ਤੋਂ ਸਜਨਾਂ !
ਸਾਡੇ ਘਰ ਉਤਰਾਈਆਂ ।

ਚਿਹਰੇ ਦੇਖ ਇਨ੍ਹਾਂ ਦੇ ਸਜਨਾ !
ਨੀਝ ਰੰਗ ਤੇ ਲਾਵੀਂ,
ਹਰ ਜੌਹਰ ਹਰ ਰੰਗੇ ਦੇਖੀਂ
ਗਹੁ ਕਰ ਸਮਝ ਕਰਾਵੀਂ ।
ਅੱਖੀਂ ਭਰੇ ਅਨੰਦ ਦਰਸ਼ਨੋਂ,
ਸਿਰ ਸਰੂਰ ਜੋ ਧਾਵੇ,
ਸੁਆਦ ਰਮੇਂ ਜੋ ਰੋਮ ਰੋਮ ਵਿਚ
ਮਨ ਨੂੰ ਮਨੋਂ ਭੁਲਾਵੇ,—
ਇਹ ਰਸ ਮਿੱਟੀ ਵਿੱਚ ਨ ਵਸਦਾ,
ਪੱਤਰ ਬੂਟੇ ਨਾਹੀਂ,
ਇਹ ਰਸ ਸਾਡੀ ਮਿਹਨਤ ਨਾਹੀਂ,
ਧਰਤੀ ਇਹ ਰਸ ਨਾਹੀਂ ।
ਇਹ ਰਸ ਗ਼ੈਬ ਖ਼ਜ਼ਾਨਾ, ਮਾਲੀ !
ਇਹ ਰਸ ਅਰਸ਼ੀ, ਭਾਈ !
ਇਹ ਰਸ 'ਰੂਪ-ਦੇਸ਼' ਦੀ ਆਭਾ,
ਇਹ ਰਸ ਧੁਰ ਤੋਂ ਆਈ ।
ਇਹ ਰਸ ਦੇਵਣਹਾਰੀਆਂ ਸਹੀਆਂ
ਅਰਸ਼ੋਂ ਰੰਗ ਲਿਆਈਆਂ ।
ਅਰਸ਼ੀ ਸੁਹਣਿਆਂ ਨੇ ਆ ਏਥੇ,
ਲੁਕ ਲੁਕ ਰਸੀਂ ਭਿੰਨਾਈਆਂ ।
ਚਾਨਣ ਜਿਵੇਂ ਅਕਾਸ਼ੋਂ ਆਵੇ
ਸ਼ੀਸ਼ਿਆਂ ਤੇ ਪੈ ਦਮਕੇ,
ਤਿਵੇਂ ਸੁੰਦਰਤਾ ਅਰਸ਼ੋਂ ਆਵੇ
ਸੁਹਣਿਆਂ ਤੇ ਪੈ ਚਮਕੇ ।

## ਕੁਤਬ ਦੀ ਲਾਠ

ਕੀ ਤੂੰ ਕੁਤਬ[1] ! ਕੁਤਬ[2] ਦਾ ਜਾਇਆ,
ਸੈਮਟਿਕ[3] ਹੈਂ ਤੂੰ ਅਸਲੋਂ ?
ਯਾ ਪੱਥਰ, ਤੂੰ ਪੁੱਤ ਪਿਥੌਰਾ,[4]
ਆਰਯ[5] ਹੈਂ ਤੂੰ ਨਸਲੋਂ ?
ਕੀ, ਤੂੰ ਕੁਤਬ,[6] ਧ੍ਰੂ ਧਰਤੀ ਦਾ,
ਛੋਟਾ ਉਸ ਦਾ ਭਾਈ,
ਵਿਚ ਅਸਮਾਨ ਅਟਲ 'ਧੁਰ' ਓ ਹੈ,
ਤੂੰ 'ਧੁਰ' ਹੈਂ ਇਸ ਥਾਈਂ ?
ਚੰਦ੍ਰ ਰਾਜ[1] ਨੇ ਹਸ਼ਤ ਧਾਂਤ ਦਾ
ਥੰਮ੍ਹ ਜਿਵੇਂ ਬਨਵਾਇਆ,
ਯਾਦਗਾਰ ਅਪਣੀ ਦੀ ਖ਼ਾਤਰ
ਇਸ ਥਾਂ ਤੇ ਗਡਵਾਯਾ,
ਤਿਵੇਂ, ਦੱਸ, ਤੁਧ ਯਾਦਗਾਰ ਹਿਤ
ਪ੍ਰਿਥੀ ਰਾਜ ਬਨਵਾਇਆ ?
ਹਿੰਦ ਰਾਜ ਗਏ ਦਾ ਬਾਕੀ
ਤੂੰ ਨੀਸ਼ਾਨ ਰਹਾਇਆ ?
ਅਸ਼ੋਕ ਪੁੱਤਰੀ ਜਿਉਂ ਲੰਕਾ ਵਿਚ
ਬੋਧੀ ਬੋੜ੍ਹ ਜਮਾਇਆ,
ਕੁਤਬਦੀਨ ਨੇ ਕੀ ਤਿਉਂ ਤੈਨੂੰ
ਥੰਮ੍ਹ ਇਸਲਾਮ ਗਡਾਯਾ ?
ਜਾਂ ਹਿੰਦੂ ਤੂੰ, ਕੁਤਬ ਦੀਨ ਨੇ
ਕਲਮਾ ਆਣ ਪੜ੍ਹਾਇਆ ?
ਪਹਿਲਾਂ ਹਿੰਦੂ, ਵਿਚ ਇਸਲਾਮੇ
ਤੂੰ ਦਾਖ਼ਲ ਸੈਂ ਆਇਆ ?
ਜਿਸ ਨੇ ਤੁਧ ਬਨਾਇਆ ਭਾਈ
ਗ਼ਲਤੀ ਬੜੀ ਕਰਾਈ,—
ਨਾਮ ਠਾਮ ਅਪਣੇ ਦੀ ਕੋਈ
ਸ਼ਿਲਾ ਨ ਇੱਕ ਲੁਕਾਈ ।
ਹਸ਼ਤ ਧਾਂਤ ਦੀ ਲਾਠ ਉੱਪਰੇ
ਚੰਦ੍ਰ ਰਾਜ ਉਕਰਾਇਆ—
ਅਪਣਾ ਨਾਮ ਪਤਾ ਲਿਖ ਦਿੱਤਾ
ਭਰਮ ਨ ਅੱਜ ਪੁਆਇਆ;
ਤਿਉਂ ਜੇ ਤੇਰਾ ਪਿਤਾ ਕੁਈ ਦੋ
ਹਰਫ ਕਿਤੇ ਲਿਖ ਜਾਂਦਾ,
ਤੈਂ ਅਸਲੇ ਦਾ ਝੇੜਾ ਸਾਰਾ
ਸਿਰ ਨਾ ਕਿਸੇ ਖਪਾਂਦਾ ।
'ਕੁਤਬ' ਨਾਮ ਤੋਂ ਸੈਮਟਿਕ ਜਾਪੇਂ,
'ਲਾਠ' ਨਾਮ ਤੋਂ ਹਿੰਦੂ,
ਪਰ ਸਾਨੂੰ ਤੂੰ ਸਾਂਝਾ ਦਿੱਸੇਂ,
ਹਿੰਦ ਗਗਨ ਦਾ ਇੰਦੂ ।
ਹਿੰਦੁਸਤਾਨੀ ਅਜਬਾਂ ਅੰਦਰ
ਤੂੰ ਮਿਨਾਰ ਲਾਸਾਨੀ,
ਅਸਲ ਨਸਲ ਭਾਵੇਂ ਹੈ ਕੋਈ
ਤੂ ਹੈਂ ਹਿੰਦੁਸਤਾਨੀ ।
ਜਾਤ ਜਨਮ ਤੇ ਅਸਲ ਨਸਲ ਨੂੰ
ਕੋਈ ਕਦੇ ਨ ਛਾਣੇ,
ਜਦ ਸੁੰਦਰਤਾ ਦਰਸ਼ਨ ਦੇਵੇ
ਸਭ ਕੁਈ ਅਪਣੀ ਜਾਣੇ ।

---

[1]ਕੁਤਬ ਦੀ ਲਾਠ ਜੋ ਦਿੱਲੀ ਵਿਚ ਇਕ ਮੁਨਾਰਾ ਹੈ । ਧ੍ਰੂ ਤਾਰੇ ਨੂੰ ਭੀ ਕੁਤਬ ਕਹਿੰਦੇ ਹਨ ।

[2]ਕੁਤਬੁੱਦੀਨ ਏਬਕ ਦਿੱਲੀ ਦਾ ਪਹਿਲਾ ਪਠਾਣ ਪਾਤਸ਼ਾਹ—ਜਿਸ ਨੇ ਆਖਦੇ ਹਨ ਕਿ ਕੁਤਬ ਦੀ ਲਾਠ ਬਣਾਈ । ਹਿੰਦੂ ਆਖਦੇ ਹਨ ਕਿ ਇਹ ਲਾਠ ਪ੍ਰਿਥੀ ਰਾਜ ਨੇ ਬਣਵਾਈ ਸੀ ਜੋ ਦਿੱਲੀ ਦਾ ਅੰਤਲਾ ਹਿੰਦੂ ਰਾਜਾ ਸੀ ।

[3]ਅਰਬ ਆਦਿ ਦੀਆਂ ਕੌਮਾਂ, ਜਿਨ੍ਹਾਂ ਦਾ ਪਿੱਛਾ ਆਰਯ ਨਹੀਂ ਹੈ ।

[4]ਪ੍ਰਥੀਰਾਜ ਦਾ ਦੂਸਰਾ ਨਾਮ 'ਰਾਇ ਪਿਥੌਰਾ' ਸੀ ।

[5]ਆਰਯ ਨਸਲਾਂ ਜੋ ਹਿੰਦ, ਈਰਾਨ ਤੇ ਯੂਰਪ ਦੇ ਕਈ ਹਿੱਸਿਆਂ ਵਿਚ ਜਾ ਕੇ ਵੱਸੀਆਂ ।

[6]ਧ੍ਰੂ ਤਾਰਾ ।

[1]ਕੁਤਬ ਦੀ ਲਾਠ ਪਾਸ ਇਕ ਵਿਸ਼ਨੂੰ ਦੀ ਗਦਾ ਚੋਖੀ ਵੱਡੀ ਤੇ ਉੱਚੀ ਹਸ਼ਤ ਧਾਂਤੀ ਸਦੀਆਂ ਤੋਂ ਖੜੀ ਹੈ । ਇਹ ਟਿਕਾਣਾ ਸਾਰਾ ਇਕ ਵਿਸ਼ਨੂੰ ਮੰਦਰ ਹੈ ਜੋ ਮੁਸਲਮਾਨਾਂ ਨੇ ਢਾਹ ਕੇ ਕਬਰਾਂ ਨਾਲ ਭਰਿਆ ਹੈ ।

## ਬੇਲਾ ਭੁਆਨੀ[1]

ਅਹੁ ਕੀ ਲਾਲ ਰੌਸ਼ਨੀ ਆਈ
ਪੀਲੀ ਹੈ ਹੁਣ ਹੋਈ,
ਰੰਗ ਮੋਤੀਏ ਦੇ ਵਿਚ ਪਲਟੀ,
ਸ਼ਕਲਧਾਰਿ, ਹਸਿ ਰੋਈ ।
ਕੋਮਲ ਦੇਹ, ਰੰਗ ਹੈ ਸੁੰਦਰ,
ਧਰਮ ਲਿਸ਼ਕ ਹੈ ਮਾਰੇ,
ਮੱਥੇ ਤੇਜ ਭਗਤਿ ਦਾ ਲਿਸ਼ਕੇ
ਨੈਣ ਪ੍ਰੇਮ ਦੇ ਤਾਰੇ ।
ਆ ਕਹਿੰਦੀ :—'ਕਿਉਂ ਸੋਚਾਂ ਸੋਚੋ ?
ਏ ਮੇਰਾ ਹੈ ਲਾਠਾ,
'ਇਸ ਉਤੋਂ ਦਰਸ਼ਨ ਸਾਂ ਕਰਦੀ
ਜਮਨਾ ਦੇਂਦੀ ਠਾਠਾਂ ।
'ਪ੍ਰਿਥੀ ਰਾਜ ਦੀ ਬੇਟੀ ਮੈਂ ਹਾਂ,
ਨਾ ਹੈ 'ਬੇਲਾ ਭੁਆਨੀ',
'ਜਮਨਾ ਰੋਜ਼ ਨ੍ਹਾਂਣ ਸਾਂ ਜਾਂਦੀ,
ਫਿਰ ਆ ਚੜ੍ਹੀ ਜੁਆਨੀ ।
'ਵਯਾਹ ਕੀਤਾ, ਝਟ ਪਤੀ ਮਰੇ,
ਮੁੜ ਰਹਿ ਗਈ ਪਿਤਾ ਦੁਆਰੇ,
'ਇਸ ਮੰਦਰ ਵਿਸ਼ਨੂੰ ਦੇ ਤਦ ਤੋਂ,
ਭਾਰੇ ਚਾ ਲਏ ਸਾਰੇ ।
'ਏਥੇ ਰਹਿਕੇ ਭਗਤਿ ਕਮਾਣੀ
ਸੇਵ ਵਿਸ਼ਣੁ ਦੀ ਕਰਨੀ,
'ਰਹਿਣਾਂ ਟੁੱਟ ਜਗਤ ਤੋਂ ਵਖਰੇ
'ਹਰਿ ਹਰਿ' ਹਰੀ ਸਿਮਰਨੀ ।
'ਜਮਨਾ ਜਾਣੋਂ ਤੇ ਨਿਤ ਨ੍ਹਾਣੋਂ
ਬਾਪੂ ਵਰਜਿ ਰਹਾਵੇ ;
'ਮੈਂ ਆਖਾਂ ਮੈਂ ਨੇਮ ਨ ਰਹਿਸੀ,
ਬਾਪੂ ਆਖ ਸੁਣਾਵੇ :—
'ਏਥੇ ਹੀ 'ਵਿਸ਼ਨੂੰ ਪਦ'[2] ਟਿੱਲੇ,
ਇਸ ਮੰਦਰ ਦੇ ਅੰਦਰ
'ਜਮਨਾ ਦਾ ਜਲ ਰੋਜ਼ ਪਹੁੰਚਸੀ
ਨ੍ਹਾਵੋ ਬੈਠੇ ਅੰਦਰ ।
'ਮੈਂ ਕਹਿਆ :—ਪਰ ਜਮਨਾ ਦਰਸ਼ਨ
ਕਿਵੇਂ ਪਿਤਾ ਜੀ ਹੋਵੇ ?
'ਦਰਸ਼ਨ ਬਾਝੋਂ ਮਨ ਨਹੀਂ ਤ੍ਰਿਪਤੇ,
ਨੇਮ ਨੇਮਤਾ ਖੋਵੇ ।

'ਪਿਤਾ ਤਦੋਂ ਇਹ ਲਾਠ ਬਣਾਈ,
ਉੱਚੀ ਬਹੁਤ ਕਰਾਈ,
'ਜੋ ਮੰਦਰ ਦੇ ਅੰਦਰ ਰਹਿੰਦਯਾਂ
ਮੈਂ ਦਰਸ਼ਨ ਨਿਤ ਪਾਈਂ ।
' 'ਬੇਲ ਭੁਵਾਨੀ ਲਾਠ' ਏਸ ਦਾ
ਨਾਮ ਤਦੋਂ ਸੀ ਭਾਈ,
' 'ਲਾਠ ਪਿਥੌਰਾ' ਫਿਰ ਲੋਕਾਂ ਨੇ
ਇਸ ਦੀ ਅੱਲ ਪਕਾਈ ।
'ਪਿਤਾ ਮਰੇ ਜਦ ਜੰਗ ਵਿਚਾਲੇ
ਘਰ ਦੀ ਜੋ ਸੀ ਨਾਰੀ ।
'ਹਰ ਇਕ ਅੱਗ ਚੜ੍ਹੀ, ਸੜ ਮੋਈ,
ਫੜੇ ਨ ਆਕੇ ਖ੍ਵਾਰੀ ।
'ਇਸ ਮੰਦਰ ਤੇ ਕੁਤਬ ਦੀਨ ਨੇ
ਕਬਜ਼ਾ ਆਕੇ ਕੀਤਾ,
'ਸੋਨਾ, ਚਾਂਦੀ, ਹੀਰਾ, ਮੋਤੀ,
ਸਭ ਸੰਭਾਲ ਉਸ ਲੀਤਾ ।
'ਚੱਕ ਮੂਰਤਾਂ ਸੱਟ ਦਿੱਤੀਆਂ,
ਕੰਧਾਂ ਦੀਆਂ ਤੁੜਵਾਈਆਂ,
'ਮਸਜਿਦ ਰਚੇ ਮੰਦਰੋ ਥਾਵੇਂ
ਵਿਧੀਆਂ ਏਹੁ ਬਨਾਈਆਂ ।
'ਏਸ ਲਾਠ ਤੇ ਚੜ੍ਹੇ ਪਥੇਰੇ
ਅਰਬੀ ਲੇਖ ਉਕਰਾਏ,
'ਇਸ ਜੇਹੇ ਤਿੰਨ ਹੋਰ, ਸੋਚਦਾ,
ਲਾਠੇ ਚਹੇ 'ਬਨਾਏ'
'ਮਹਿਰਾਬਾਂ ਕੰਧਾਂ ਬਨਵਾਈਆਂ—
ਸਨ ਉਸਰਾਈਆਂ ਲਾਈਆਂ,
'ਖੂੰਡੀ ਖੇਡ ਰਹੇ ਨੂੰ ਸਾਂਈਂ
ਮੌਤਾਂ ਤੁਰਤ ਭਿਜਾਈਆਂ ।
'ਲਾਠ ਦੂਸਰੀ ਕੁਤਬ ਦੀਨ ਦੀ[1]
ਰਹਿ ਗਈ ਅੱਧ ਵਿਚਾਲੇ,
'ਔਹ ਦੇਖੋ ਜੋ ਖੜੀ ਸਾਮ੍ਹਣੇ
ਰੋਂਦੀ ਹੈ ਦੁਰਹਾਲੇ ।
'ਮਹਿਰਬਾਂ ਤੇ ਕੰਧਾਂ ਦੇਖੋ
ਕੁਛ ਰਹੀਆਂ ਕੁਛ ਗਈਆਂ,
'ਪਰ ਏ ਲਾਠ ਪਿਤਾ ਦੀ ਮੇਰੇ
ਸਹੀ ਸਲਾਮਤ ਰਹੀਆ ।'
ਇਤਨੇ ਨੂੰ ਇਕ ਮਧਰਾ,
ਭਰਵਾਂ, ਕੁਲਹਾ ਪਹਿਨੇ ਆਯਾ ।
ਗਲ ਸਮੂਰ ਦਾ ਤਿੱਲੇ ਵਾਲਾ
ਚੋਗਾ ਲੰਮਾ ਪਾਯਾ ।
'ਮਲੇਛ' 'ਮਲੇਛ' ਕਹਿ ਬੇਲਾ ਉੱਡੀ,
ਫਿਰ ਨਜ਼ਰੀ ਨਹੀਂ ਆਈ,

---

[1]ਇਕ ਮਕਬਰੇ ਦੇ ਕਈ ਪੁਸ਼ਤਾਂ ਤੋਂ ਰਲੇ ਆ ਰਹੇ ਅਮੀਨ ਨੇ 'ਕੁਤਬ ਦੀ ਲਾਠ' ਦੀ ਅਸਲੀਅਤ ਇਹੋ ਦੱਸੀ ਸੀ, ਜੋ ਕਹਿੰਦਾ ਸੀ ਕਿ ਸਾਡੇ ਖ਼ਾਨਦਾਨ ਵਿਚ ਕਥਾ ਸੀਨੇ ਬਸੀਨੇ ਚਲੀ ਆਈ ਹੈ ।

[2]ਉਸ ਢੱਠੇ ਪਏ ਮੰਦਰ ਦਾ ਨਾਮ, ਜੋ ਇਕ ਟਿੱਬੀ ਦੇ ਉੱਤੇ ਹੈ, ਜਿਥੇ ਕੁਤਬ ਦੀ ਲਾਠ ਹੈ ।

[1]ਕਈ ਆਖਦੇ ਹਨ ਇਹ ਦੂਸਰੀ ਲਾਠ ਇਲਤਮਸ਼ ਨੇ, ਕਈ ਅਲਾਉਦੀਨ ਨੇ, ਸ਼ੁਰੂ ਕੀਤੀ ਸੀ, ਜੋ ਸਿਰੇ ਨਹੀਂ ਚੜ੍ਹੀ ।

ਕੁਤਬ ਦੀਨ ਦੀ ਏ ਸੀ ਸੂਰਤ
ਜੋ ਕਿਧਰੋਂ ਟੁਰ ਆਈ।
ਚੁੱਪ ਚਾਪ ਬਿਨ ਬੋਲੇ ਫਿਰਦੀ
ਘੁੰਮਰ ਸਾਰੇ ਪਾਂਦੀ,
ਚੱਕਰ ਦੇਂਦੀ ਤੇ ਸਾਹ ਭਰਦੀ
ਫਿਰ ਕਬਰੇ ਵੜ ਜਾਂਦੀ।
ਤ੍ਰਬੁਕ ਅਸਾਂ ਜਦ ਅੱਖ ਉਘਾੜੀ
ਨਜ਼ਰੀਂ ਕੁੱਛ ਨ ਆਯਾ।
ਸੁੰਦਰ ਥਾਵਾਂ ਦਾ ਓ ਖੋਲਾ
ਚਾਰ ਚੁਫੇਰ ਸੁਹਾਯਾ।
ਸਭ ਵੈਰਾਨ ਜਗਾਂ ਹਨ ਹੋਈਆਂ,
ਖੋਲੇ ਹਨਗੇ ਬਾਕੀ,
ਪਰ ਏ ਲਾਠ ਕੁਤਬ ਦੀ ਕਾਇਮ
ਜਿਉਂ ਕੀ ਤਿਉਂ ਹੈ ਆਕੀ,–
ਕਈ ਸੈ ਬਰਸ ਸਮੇਂ ਸੰਗ ਲੜਦੀ
ਤੱਤਾਂ ਘੋਲ ਘੁਲਾਂਦੀ,
ਜਿਉਂ ਕੀ ਤਿਉਂ ਹੈ ਖੜੀ ਏਸ ਥਾਂ,
ਉਮਰਾ ਅਜੇ ਰਹਾਂਦੀ।

## 'ਪਿਆਰ' ਤੇ 'ਫ਼ਰਜ਼' ਦੀਆਂ ਦੇਵੀਆਂ ਦਾ ਸੰਬਾਦ

ਬੈਠੇ ਮਿਲੇ ਪਿਆਰੇ,
ਵਾੜੀ ਪਿਆਰ ਵਾਲੀ
ਮਾਨੋਂ ਖਿੜੀ ਹੈ ਸੁਹਣੀ,
ਚੌ ਚੌ ਪਵੇ ਹੈ ਲਾਲੀ।
ਝੁੰਮਰ ਹੈ ਸੀਸ ਪਾਂਦੀ
ਦੇਵੀ 'ਪਿਆਰ' ਵਾਲੀ
ਖੀਵੀ, ਖਿੜੀ, ਖੁਸ਼ੀ ਹੈ
ਗਾਂਦੀ ਵਜਾਇ ਤਾਲੀ :—

ਪਿਆਰ ਦੀ ਦੇਵੀ ਗਾਂਵੇਂ :—

ਪਜਾਰੀ ਖਿੜੀ ਹੈ ਮੇਰੀ
ਵਾੜੀ ਮਿਲਾਪ ਵਾਲੀ,
ਲਹਿਰੇ ਪਿਆਰ ਵਾਯੂ,
ਝੂੰਮੇ ਪਿਆਰ ਡਾਲੀ।
ਛੁਟਦੇ ਖੁਸ਼ੀ ਫੁਹਾਰੇ,
ਬਰਸਨ ਅਨੰਦ ਬੱਦਲ,
ਮੌਜਾਂ ਦਾ ਰਾਗ ਛਿੜਿਆ,
ਹਾਸੀ ਬਜਾਇ ਤਾਲੀ,
ਮਿਲਨਾ ਸੁਖਾਲ ਸਭ ਕੁਛ,
ਮਿਲਨਾ 'ਮਿਲਾਪ' ਔਖਾ,
ਮਿਲ ਜੇ ਮਿਲਾਪ ਜਾਵੇ,
ਜਾਵੇ ਜਨਮ ਨ ਖਾਲੀ,

[1]ਕੁਤਬ ਦੀਨ ਦੀ ਕਬਰ ਲਾਹੌਰ ਅਨਾਰਕਲੀ ਵਿਚ ਦੱਸੀਦੀ ਹੈ।

ਮਿਲਨੇ ਦੀ ਚਿਣਂਗ ਸਭ ਦੇ
ਅੰਦਰ ਮੈਂ ਆਪ ਪਾਈ,
ਜਿਸ ਨੇ ਹੈ ਇਹ ਮਘਾਈ
ਚਿਣਗੋਂ ਹੈ ਅੱਗ ਬਾਲੀ।
ਬਲਦੀ ਹੈ ਅੱਗ ਡਾਢੀ,—
'ਮਿਲਣਾ' ਹੀ ਮਿਲਣ ਲੋਚੇ,
ਮਿਲਣਾ ਮਿਲੇ ਜੋ ਨਾਂਹੀ,
ਮਚਦੀ ਏ ਅੱਗ ਲਾਲੀ।
ਭੜਕੀ ਅਗਨ ਮਿਲਣ ਦੀ
ਬਿਰਹੋਂ ਦੇ ਕਸ਼ਟ ਤੋੜੇ,
ਝਾਗੇ ਪਹਾੜ ਨਦੀਆਂ,
ਘਾਲਾਂ ਕਠੋਰ ਘਾਲੀ।
ਜਿਉਂ ਜਿਉਂ ਵਧੀਕ ਅਟਕਾਂ
ਤਿਉਂ ਤਿਉਂ ਏ ਅੱਗ ਤਿੱਖੀ,
ਜਿਉਂ ਜਿਉ ਏ ਅੱਗ ਤਿੱਖੀ
ਅਟਕਾਂ ਨੂੰ ਜਾਇ ਜਾਲੀ।
ਬਿਰਹੋਂ ਭੁਯੰਗ ਡਾਢਾ
ਪਾਵੇ ਸਦਾ ਵਿਛੋੜੇ,–
ਮਿਲਣੀ ਘੜੀ ਮਿਲਣ ਦੀ
ਔਖੀ, ਕਠਨ ਦੁਰਾਲੀ।
ਮੇਰੇ ਚਮਨ ਵਧੇਰੇ
ਲੱਗੀ ਹੈ ਔੜ ਰਹਿੰਦੀ,
ਸਾਂਈਂ ਜਾਂ ਆਪ ਤ੍ਰੁੱਠੇ
ਹੁੰਦੀ ਤਦੋਂ ਖੁਸ਼ਾਲੀ।
ਆਵੇ ਬਨਸਪਤੀ ਤੇ
ਭਾਵੇਂ ਬਸੰਤ ਚਿਰਕੀ,
ਨਿਸਚੇ ਵਰ੍ਹੇ ਦੇ ਮਗਰੋਂ
ਆਵੇ, ਨ ਜਾਇ ਖਾਲੀ।
'ਬਾਰ੍ਹੀਂ ਵਰ੍ਹੀਂ ਸੁਣੀਵੇ'
ਕਹਿੰਦੇ 'ਅਰੂੜੀਆਂ ਦੀ',
ਗੇੜਾ ਚੁਰਾਸੀ ਖਾਕੇ
ਪਾਪੀ ਬੀ ਠੌਰ ਭਾਲੀ।
ਮੇਰੀ ਬਹਾਰ ਦਾ ਹੈ
ਵੇਲਾ ਘੜੀ ਨ ਕੋਈ,
ਆਉ ਕਦੋਂ ਇਹ ਮੁੜਕੇ
ਦੇਊ ਕਦੋਂ ਦਿਖਾਲੀ ?
ਸਿੱਕਾਂ ਸਿਕੇਂਦਿਆਂ ਏ,
ਰਾਹਾਂ ਤਕੇਂਦਿਆਂ ਏ,
ਲੋਚਾਂ ਲੋਚੇਂਦਿਆਂ ਏ,
ਖਿੜਦੀ ਕਦੇ ਹੈ ਲਾਲੀ।
ਤਾਹੀਓਂ ਏ ਅਤਿ ਪਿਆਰੀ,
ਮਹਿੰਗੀ ਹੈ ਜਿੰਦ ਨਾਲੋਂ
ਮਿਲਦੀ ਘੜੀ ਜਦੋਂ ਹੈ,
ਹੁੰਦੀ ਹਾਂ ਮੱਤਵਾਲੀ,[1]

[1]ਮਤਵਾਲੀ—ਮਸਤੀ।

ਐਸਾ ਅਮੋਲ ਵੇਲਾ,
ਏਥੇ ਹੈ ਅੱਜ ਆਯਾ,
ਖਿੜਿਆ ਚਮਨ ਏ ਤੱਕਾਂ,
ਮਾਵਾਂ ਨ ਵਾਂਗ ਮਾਲੀ !

(ਤ੍ਰੱਬ੍ਕ ਕੇ ਤੇ ਤੱਕ ਕੇ) :–

ਆਈ ਫਰਜ਼ ਦੀ ਦੇਵੀ
ਮੇਰੇ ਚਮਨ ਕੀ ਕਰਨੇ ?
ਕੱਛੇ ਹੈ ਕੁਛ ਲੁਕਾਯਾ,
ਹੱਥੋਂ ਬੀ ਹੈ ਨ ਖਾਲੀ।
ਦਾਤੀ ਹੈ ਕੱਛ ਮਾਰੀ,
ਕੈਂਚੀ ਹੈ ਹੱਥ ਅੰਦਰ,
ਮੱਥੇ ਤੇ ਤੀਉੜੀ ਹੈ
ਅੱਖੀ ਹੈ ਰੋਅਬ ਵਾਲੀ।
ਉਡਦੀ ਓ ਵੇਗ ਤਿੱਖੇ
ਆਈ 'ਫਰਜ਼' ਦੀ ਦੇਵੀ,
ਬੋਲੀ ਗੰਭੀਰ ਹੋਕੇ,
ਸੁਰ ਨਾਲ ਜ਼ੋਰ ਵਾਲੀ :–

ਫਰਜ਼ ਦੀ ਦੇਵੀ ਬੋਲੀ :–

ਉੱਠੋ, ਚਲੋ ਮੁਸਾਫਰ !
ਮਿਲ ਬੈਠਣਾਂ ਨਹੀਂ ਹੈ,
ਪੈ ਕੇ ਮਿਲਾਪ ਮੌਜੀਂ,
ਇਉਂ ਐਂਠਣਾ ਨਹੀਂ ਹੈ।
ਬੈਠੇ ਮਿਲੇ ਜੋ ਸਨਗੇ
ਤ੍ਰਬ੍ਕੇ ਏ ਸੱਦ ਸੁਣਕੇ,
ਹੋਰੋਂ ਹੀ ਰੰਗ ਹੋਏ,
ਹਾਲਤ ਨ ਓ ਰਹੀ ਹੈ।
ਦੇਵੀ ਫਰਜ਼ ਦੀ ਬੋਲੇ,
ਚਾਂਹਦੀ ਨਹੀਂ ਉਡੀਕੇ,
ਜਾਪੇ ਕਿ ਏਸ ਅੰਦਰ
ਰਸ ਦੀ ਕਣੀ ਨਹੀਂ ਹੈ।

ਫੇਰ ਫਰਜ਼ ਦੀ ਦੇਵੀ ਬੋਲੀ :–

ਕਾਰਜ ਹੈ ਢੇਰ ਕਰਨਾ,
ਵੇਲਾ ਬਹੁਤ ਹੈ ਥੋੜ੍ਹਾ,
ਮਾਰੋ ਹੀ ਮਾਰ ਕਰਦੀ
ਸਿਰ ਸੰਝ ਆ ਰਹੀ ਹੈ।
ਦੁਨੀਆਂ ਨ ਸੁੰਦਰਤਾ ਹੈ,
ਮੇਲਾ ਨ ਮੌਜ ਥਾਂ ਹੈ,
ਫਰਜ਼ਾਂ ਦੀ ਹੈ ਏ ਘਾਟੀ,
ਲੇਖੇ ਦੀ ਏ ਵਹੀ ਹੈ।
ਉੱਠੋ ਮਿਲਾਪ ਵਿੱਚੋਂ,
ਸਿਰ ਤੇ ਪਏ ਕਰਾਂ[1] ਨੂੰ

ਤੱਕੋ, ਤੇ ਚਾ ਨਿਬਾਹੋ,
ਬਾਣੀ ਏ ਸਚ ਕਹੀ ਹੈ।
ਬੋਲੀ ਪਿਆਰ ਦੇਵੀ
ਜਿਸ ਤੇ ਹੈ ਚਿੰਤ ਛਾਈ,
ਝੀਣੀ ਵਿਰਾਗ ਵਾਲੀ
ਕੋਮਲ ਅਵਾਜ਼ ਆਈ :–

ਪਿਆਰ ਦੀ ਦੇਵੀ ਬੋਲੀ :—

ਹਿਰਦੇ ਕਠੋਰ ਵਾਲੀ !
ਦਰਦੋਂ ਨਿਰੋਲ ਖਾਲੀ !
ਖਾਲੀ ਮੁਹੱਬਤੋਂ ! ਤੂੰ
ਕਿੱਥੋਂ ਹੈਂ ਦੌੜ ਆਈ ?
ਕੈਂਚੀ ਤੇ ਦਾਤਰੀ ਏ
ਲੂਣਨੇ ਨੂੰ ਮੈਂ ਬਗੀਚੀ
ਕਿਥੋਂ ਖ਼ਰੀਦ ਕੇ ਹੈਂ
ਅਪਣੇ ਤੂੰ ਨਾਲ ਲਯਾਈ ?
ਮਿਲਿਆਂ ਦੇ ਦੇਖ ਹਿਰਦੇ
ਕੀਕੂੰ ਪਏ ਨੀ ਥੱਝੇ,
ਦੂਈ ਤੋਂ ਦੂਰ ਹੋਏ
ਇਕ-ਰੂਪਤਾ ਸਮਾਈ ?
ਕਿਰਪਾ ਕਰੀਂ, ਪਿਆਰੀ !
ਪਾਵੀਂ ਨ ਭੰਗ ਕੋਈ,
ਦੁਰਲਭ ਬਹਾਰ ਮੇਰੀ
ਮਹਿੰਗੇ ਹੈ ਭਾਉ ਆਈ।
ਪਾ ਕੇ ਦੁਵੱਟ ਮੱਥੇ
ਦੇਵੀ ਫਰਜ਼ ਸੁਣਾਈ
ਡਾਢੀ ਕਰਖਤ ਬਾਣੀ
ਪਹਿਲੇ ਤੋਂ ਕਰ ਸਵਾਈ।

ਫਰਜ਼ ਦੀ ਦੇਵੀ ਬੋਲੀ :–

ਤੈਨੂੰ ਹੈ 'ਸੁੰਦਰਤਾ' ਦਾ
ਇਕੋ ਹੀ ਸ਼ੌਕ ਪਯਾਰਾ,
'ਫਰਜ਼ਾਂ' ਦੀ ਕਾਰ ਕਰਨੀ,
ਮੈਂ ਤਾਂ ਏ ਲੌ ਲਗਾਈ।
'ਨਰਮੀ ਦਿਲਾਂ' ਦੀ, ਨਾਲੇ
ਖਾਣੀ ਜੁ 'ਖਿੱਚ' ਅੰਦਰ,
ਰਹਿਣਾ 'ਮਿਲਾਪ' ਮੱਤੇ,
ਮੈਨੂੰ ਨ ਲੋੜ ਕਾਈ।
ਜਾਣਾ ਅਰਾਮ ਨਾਹੀਂ;
ਮੌਜਾਂ ਤਰਸ ਨ ਜਾਣਾਂ,
ਜਾਣਾਂ ਫਰਜ਼ ਦਾ ਕਰਨਾ,
ਦੁਖ ਸੁਖ ਵਿਚਾਰ ਨਾਹੀਂ।
ਛਡ ਚੋਹ ਦਿਲਾਂ ਨੂੰ, ਪਯਾਰੀ:
ਕਾਰਜ ਬੜਾ ਹੈ ਕਰਨਾ,
ਉਮਰਾ ਹੈ ਬਹੁਤ ਥੋੜੀ,
ਵੇਲਾ ਨਠੌਂਦਾ ਜਾਈ।

---

[1]ਫਰਜ਼ਾਂ ਨੂੰ।

ਦੇਵੀ ਪਿਆਰ ਵਾਲੀ
ਜਾਦੂ ਪਰੇਮ ਪਾਇਆ,
ਖਿੱਚੜਾ ਦਿਲਾਂ ਨੂੰ ਡਾਢਾ
ਮਾਨੋ ਸੀ ਇਕ ਕਰਾਯਾ ।
ਛਾਯਾ ਪਰੇਮ ਐਸਾ
ਬਾਕੀ ਨ ਹੋਸ਼ ਕੋਈ,
ਲੱਗੇ ਨ ਵਾਹ ਕੋਈ,
ਦੇਵੀ ਫਰਜ਼ ਦਾ ਲਾਯਾ ।
ਡਿੱਠਾ ਪਰੇਮ ਗਾੜ੍ਹਾ
ਦੇਵੀ ਫਰਜ਼ ਦੀ ਰੋਈ,
ਇਕ ਵੇਰ ਛੱਡ ਜਾਣਾ
ਉਸ ਦੇ ਰਿਦੇ ਬੀ ਆਯਾ ।
'ਮੋਹ' ਤੋਂ ਛੁਡਾਣ ਆਈ,
ਮੋਹੀ ਗਈ ਓ ਆਪੂੰ,
'ਫਰਜ਼ੋਂ' ਚਿਤਾਣ ਆਈ,
ਅਪਣਾ 'ਫਰਜ਼' ਭੁਲਾਯਾ ।
ਛਿਨ ਦੂਸਰੀ ਦੇ ਅੰਦਰ
ਵੱਟੀ ਕਸੀਸ ਇਸ ਨੇ
ਵਸਦਾ ਬਗੀਚੜਾ ਓ
ਬਿਰਹੋਂ ਦੀ ਨੈਂ ਰੁੜ੍ਹਾਯਾ ।
'ਫਰਜ਼ਾਂ' ਦੇ ਪਾਲਣੇ ਨੂੰ
ਸਭ ਅੱਡਰੇ ਕਰਾਏ,
ਕੋਈ ਕਿਤੇ ਲਿਚੱਲੀ,
ਕੋਈ ਕਿਤੇ ਪੁਚਾਯਾ ।
ਦੇਵੀ 'ਪਿਆਰ' ਦੀ ਦਾ
'ਮੇਲਾਪ' ਬਾਗ਼ ਖਿੜਿਆ
ਇਕ ਆਨ ਵਿਚ ਲੁਟਾਯਾ
ਇਕ ਆਨ ਵਿਚ ਖਿੰਡਾਯਾ ।
ਬਿਰਹੋਂ ਦੇ ਬਨ ਪਹਾੜੀਂ
ਖੋਜਣ 'ਮਿਲਾਪ' ਤਾਂਈਂ
ਦੇਵੀ 'ਪਿਆਰ' ਦੀ ਨੇ
ਫਿਰ ਸੀਸ ਤੇ ਸੀ ਚਾਯਾ ।
ਲਭਦੀ 'ਮਿਲਾਪ' ਫਿਰਦੀ
ਰੋਂਦੀ ਵਿਰਾਗ ਮਾਰੀ,
ਹੁੱਸੀ ਛਿਨਕ ਸੀ ਪਜਾਰੀ
ਪਰਬਤ ਗ਼ਮਾਂ ਦਾ ਆਯਾ ।
ਦੇਵੀ 'ਫਰਜ਼' ਦੀ ਚਾਹੇ
ਦਿੱਤੇ ਵਿਛੋੜ ਪਜਾਰੇ
ਮੇਟੀ ਨ 'ਖਿੱਚ' ਮਿਲਣ ਦੀ
ਭਾਵੇਂ ਸੀ ਜ਼ੋਰ ਲਾਯਾ ।
ਮੇਲੇਗੀ ਖਿਚ ਮਿਲਣ ਦੀ,
ਦੇਵੀ 'ਪਿਆਰ' ਵਾਲੀ !
ਕਾਹਨੂੰ ਉਦਾਸ ਹੋਵੇਂ
ਜੀ ਕਾਸਨੂੰ ਹੈ ਢਾਯਾ ।
ਮਿਲਣੇ ਦੀ 'ਖਿੱਚ' ਜੇ ਹੈ,
ਡੇਰਾ ਨ ਬਾਗ਼ ਲੁਟਿਆ
ਹੈ 'ਰਾਸ' ਕੰਮ ਜਿਸ ਦੀ
'ਤੋਟਾ' ਨ ਓਸ ਆਯਾ ।
ਖਿੱਚੇਗੀ ਖਿਚ ਅਗੰਮੀ
ਵਿੱਥਾਂ ਅਮਿਣਵੀਆਂ ਵਿਚ,
ਕਸਕਾਂ ਤੇ ਦੇ ਤੁਣੱਕੇ
ਮੇਲਣ ਦਾ ਤਾਣ ਲਾਯਾ ।
'ਖਿਚ' ਹੈ ਏ ਰਾਸ ਤੇਰੀ,
ਸ਼ਾਲਾ ਨਿਖੁੱਟੇ ਨਾਹੀਂ,
'ਵਿਛੁੜਨ' 'ਮਿਲਨ' ਦੇ ਅੰਦਰ
ਇਸ ਦਾ ਹੋ ਰਾਜ ਸੁਾਯਾ ।

ਕਸੌਲੀ ਪਹਾੜ ਉੱਤੇ

## ਪਦਮ ਬ੍ਰਿੱਛ ਦੀ ਬਹਾਰ

ਉੱਡੀ ਨਮੀਂ ਅਕਾਸ਼ਾਂ ਵਿਚੋਂ
ਬੱਦਲ ਹਨ ਖਿਸਕਾਏ,
ਨਿਰਮਲ ਹੋ ਅਸਮਾਨ ਟਹਿਕਿਆ
ਨੀਲੇ ਰੂਪ ਦਿਖਾਏ ।
ਸਾਰੀ ਛਬੀ ਅਕਾਸ਼ਾਂ ਵਾਲੀ
ਲੁਕੀ ਨਿਕਲ ਹੈ ਆਈ ।
ਮਾਨੋਂ ਫਬਨ ਗੁਆਚੀ ਹੋਈ
ਕੁਦਰਤ ਲੱਭ ਲਿਆਈ ।
ਦਿਨ ਨੂੰ ਸੂਰਜ, ਚੰਦ ਰਾਤ ਨੂੰ
ਤਾਰਿਆਂ ਰੂਪ ਦਿਖਾਇਆ,
ਨੀਲੇ ਧੋਤੇ ਅੰਬਰ ਉੱਤੇ
'ਸੁਹਜ' ਬਜ਼ਾਰ ਲਗਾਇਆ ।
ਪਰ ਹੇਠਾਂ ਹੁਣ ਤਰੀ ਘਟ ਗਈ
ਉੱਤੇ ਪਏ ਨ ਪਾਣੀ,
ਆਬ ਘਟੇ ਫੁੱਲਾਂ ਦੀ ਛਿਨ ਛਿਨ,
ਸਬਜ਼ੀ ਹੈ ਕੁਮਲਾਣੀ ।
ਸਾਵੇ ਸਾਵੇ ਟਿੱਬੇ ਸਾਰੇ
ਪੀਲੱਤਣ ਤੇ ਆਏ,
ਸ਼ਾਖਾਂ ਨੇ ਹੈ ਰੰਗ ਬਦਲਿਆ
ਸਬਜ਼ੀ ਘਟਦੀ ਜਾਏ,
ਪੱਤੇ ਝੜਨ ਉਦਾਸੀ ਖਾ ਖਾ,
ਡਾਲਾਂ ਕਾਂਬੇ ਆਈਆਂ,
ਠੰਢੀ ਪੌਣ ਵਗੇ, ਰੰਗ ਪਲਟੇ,
ਆਨ ਉਦਾਸੀਆਂ ਛਾਈਆਂ ।
ਗੁਲਾਬਾਸੀਆਂ ਬੀ ਲੈ ਆਈਆਂ
ਜਾਂਦੇ ਫੂਲ ਕੁਮਲਾਏ ।
ਇਸ਼ਕ ਪੇਚਿਆਂ ਦਾਨਾ ਪੈਗਜ਼ਾ,
ਫੁੱਲਾਂ ਮੂੰਹ ਲੁਕਾਏ ।
ਬਦਲ ਵਤੀਰਾ ਲਿਆ ਕਤੀਰੇਂ
ਸਾਰੇ ਫੁੱਲ ਸਮੇਟੇ,
ਬੀ ਬੀ ਹੋ ਕੇ ਕਿਰਦਾ ਜਾਂਦਾ,
ਪਿਆ ਖ਼ਾਕ ਵਿਚ ਲੇਟੇ,

ਵੰਨੋ ਵੰਨ ਰੰਗਾਂ ਦਾ ਡੋਲੀਆ
ਖੇੜਾ ਸੀ ਜਿਸ ਲਾਇਆ,
ਮੀਨਾ ਲਾਇ ਬਜ਼ਾਰ ਰੰਗਾਂ ਦਾ
ਜਾਦੂ ਸੀ ਜਿਨ ਪਾਇਆ,
ਕੁਮਲਾਂਦਾ ਸਿਰ ਸਿਟਦਾ ਜਾਂਦਾ
ਨਜ਼ਰ ਨਹੀਂ ਹੁਣ ਆਂਦਾ,
ਜ਼ਿਨੀਆ ਛੋਟਾ ਵੀਰ ਏਸ ਦਾ
ਨਾਲੇ ਟੁਰਿਆ ਜਾਂਦਾ।
ਨਿੱਕੇ ਮੋਟੇ ਹੋਰ ਫੁੱਲ ਬੀ
ਗੁੰਮ ਹੋ ਰਹੇ ਨਾਲੇ,
ਸਹਿਮ ਬਨਸਪਤਿ ਤੇ ਹੈ ਛਾਯਾ
ਰੱਖੇ ਪੈਰ ਸਿਆਲੇ।
ਅਸਮਾਨਾਂ ਦੀ ਖਿੜੀ ਸੁੰਦਰਤਾ,
ਪਰਬਤ ਦੀ ਕੁਮਲਾਈ,
ਭਈ ਉਦਾਸ ਬਨਸਪਤਿ ਸਾਰੀ,
ਦਿਲਗੀਰੀ ਵਿਚ ਆਈ
ਚਾਣਚੱਕ ਕੀ ਨਜ਼ਰੀਂ ਆਇਆ,
ਪਦਮ ਅੱਖ ਭਰ ਆਈਆਂ,
ਛੁਟੇ ਸ਼ਗੂਫੇ ਸ਼ਾਖ ਸ਼ਾਖ ਤੋਂ,
ਫੁੱਲਾਂ ਸਰੀਆਂ ਲਾਈਆਂ।
ਰੰਗ ਗੁਲਾਬੀ ਤੇ ਭਾ ਸੁਹਣੀ,
ਆਭਾ ਮਸਤੀਆਂ ਵਾਲੀ,
ਏਸ ਸ਼ਗੂਫੇ ਤੋਂ ਪਈ ਟਪਕੇ
ਹਲਕੀ ਸੁਹਣੀ ਲਾਲੀ,
ਪੱਤ ਨ ਦਿਸਦਾ ਨਵਾਂ ਨਿਕਲਿਆ
ਸ਼ਾਖ ਨ ਟਹਿਣੀ ਕੋਈ
ਫੁੱਲਾਂ ਦੀ ਭਰ ਡਾਰ ਆ ਗਈ,
ਟਹਿਣੀ ਸੱਭ ਪੁਰੋਈ।
ਸਿਰ ਤੋਂ ਪੈਰਾਂ ਤੀਕ ਸੁੰਦਰਤਾ,
ਟਿਕਵੀਂ ਰੰਗਤ ਵਾਲੀ।
ਸ਼ੋਖੀ ਤੋਂ ਖਾਲੀ ਪਰ ਮਿੱਠੀ,
ਬੈਠੀ ਡਾਲੀ ਡਾਲੀ।
ਸਾਰਾ ਖਿੜਿਆ ਬ੍ਰਿੱਛ ਪਦਮ ਦਾ
ਨਾਲ ਸ਼ਗੂਫੇ ਭਰਿਆ।
ਸਹਿਮੀ ਪਈ ਬਨਸਪਤਿ ਦੇ ਵਿਚ
ਖੜਾ ਹੁਲਾਸਾਂ ਵਰਿਆ।
ਦੱਸੇ ਕੁਦਰਤ ਦੀ ਇਕ ਵਰਤੋਂ,
ਵਿੱਚ ਉਦਾਸੀ ਰੁੱਤੇ,
ਫੁਲਝੜੀ ਜਦ ਹੋ ਰਹੀ ਸਾਰੇ,
ਤਦੋਂ ਪਦਮ ਦੇ ਉੱਤੇ
ਖਿੜ ਗੁਲਜ਼ਾਰ ਹੋਕਰੇ ਦੇਂਦੀ:—
ਹੈ 'ਬਹਾਰ-ਰੁਤ' ਏਥੇ,
ਨਹੀਂ ਉਦਾਸੀ ਛਈ ਅਸਾਂ ਤੇ,
ਫੁਲਝੜੀ ਨਹੀਂ ਚੇਤੇ।
ਸਹਿਮ ਗਈ ਬਨਰਾਇ ਸਗਲ ਹੈ
ਠਢਕ ਆਈ ਸੁਣਕੇ,
ਖੇੜਾ ਛੱਡ ਸਭਸ ਨੇ ਦਿੱਤਾ,
ਹੋ ਨਿਰਾਸ ਸਿਰ ਧੁਣਕੇ।
ਪਰ ਕੁਦਰਤ ਵਿਚ ਅਜੇ ਪਿਆ ਹੈ
ਉਹ ਸਮਾਨ ਇਸ ਰੁੱਤੇ।
ਜੇ ਲਈਏ ਤਾਂ ਖਿੜੀਏ ਫੁਲੀਏ
ਰਹੀਏ ਸ਼ਗੂਫੇ ਉੱਤੇ।
ਸਹਿਮ ਗਿਆਂ ਤੇ ਸੋਚੀਂ ਪੈਗਜਾਂ
ਗਿਆਂ ਉਦਾਸੀ ਮੰਦਰ,
ਫੁਲਝੜੀ ਆਪੇ ਹੋ ਜਾਂਦੀ,
ਛਾਇ ਹਨੇਰਾ ਅੰਦਰ।
ਜੇ ਕੁਦਰਤ ਦੇ ਰੰਗ ਵਟਾਇਆਂ
ਇਸਦੇ ਮਗਰ ਵਟਾਈਏ,
ਅਪਨਾ ਢੰਗ, ਖੋਜ ਇਸ ਕਰੀਏ
ਤਾਂ ਕੁਝ ਲੱਭ ਲਿਆਈਏ,
ਜਿਸਦੇ ਨਾਲ ਮਿਲੇ ਫਿਰ ਖੇੜਾ
ਵਿੱਚ ਸ਼ਗੂਫੇ ਬਹੀਏ,
ਸਦਾ ਬਸੰਤ ਬਹਾਰ ਹਮੇਸ਼ਾਂ
ਫੁੱਲਾਂ ਤੇ ਨਿਤ ਰਹੀਏ।
ਰੁਤ ਬਦਲੀ ਦੇ ਰੰਗ ਬਦਲਿਆਂ
ਆਪੇ ਸੱਟ ਨ ਖਾਈਏ,
ਖੇੜੇ ਦੇ ਸਾਮਾਨ ਢੂੰਡੀਏ
ਫਿਰ ਖੇੜੇ ਵਿਚ ਆਈਏ।
ਜੇਹੀ ਰੁੱਤ ਸਮਾਨ ਤੁਜੇਹਾ
ਲੱਭ ਕੁਦਰਤ ਤੋਂ ਲਈਏ,
ਇਸ ਦੇ ਬੇ ਅਸਗਾਹ ਖਜ਼ਾਨੇ
ਆਪ ਟੋਲ ਵਿਚ ਪਈ ਏ।
ਲੱਭ ਪਵੇ ਖੇੜਾ ਫਿਰ ਕਿਧਰੋਂ
ਰਹੇ ਬਹਾਰ ਹਮੇਸ਼ਾ
ਫੁਲਝੜੀ ਤੇ ਪੱਤਝੜੀ ਦਾ
ਮਿਟਦਾ ਫੇਰ ਅੰਦੇਸ਼ਾ।
ਰੁੱਤ ਉਦਾਸੀ ਦੇ ਵਿਚ ਖਿੜਕੇ
ਪਦਮ ਕੂਕ ਪਏ ਕਹਿੰਦੇ :—
'ਸਦਾ-ਬਹਾਰ' ਉਨ੍ਹਾਂ ਤੇ ਜਿਹੜੇ
ਹੋ ਦਿਲਗੀਰ ਨ ਬਹਿੰਦੇ।
ਖੇੜਾ ਭਰਿਆ ਹਰ ਰੁੱਤੇ ਹੈ,
ਹਰ ਹਾਲੇ ਹਰ ਜਾਈ,
ਖਹਿੜਾ ਛੱਡਯਾ ਜਿਸ ਨਾ ਇਸ ਦਾ
ਰਮਜ਼ ਓਸ ਨੇ ਪਾਈ।

## ਰੰਗਾਰਾਮ[1]

ਵਿਚ ਜੰਗਲ ਇੱਕ ਉਜਾੜ ਬੜੀ
ਇਕ ਤੋਤਾ ਬੈਠਾ ਰੋਂਦਾ ਹੈ,

[1]ਪਾਲਤੂ ਤੋਤੇ ਨੂੰ ਪੰਜਾਬੀ ਘਰਾਂ ਵਿਚ ਰੰਗਾਰਾਮ ਯਾ ਮੀਆਂ ਮਿਠੂ ਆਖਦੇ ਹਨ। ਇਹ ਪਿੰਜਰੇ ਪਿਆ ਚੂਰੀਆਂ ਖਾਂਦਾ ਤੇ ਆਦਮੀ ਨਾਲ ਗਿੱਝ ਜਾਂਦਾ ਹੈ ਅਰ ਉਸ ਦੀ ਬੋਲੀ ਦੀ ਨਕਲ ਭੀ ਕਰ ਲੈਂਦਾ ਹੈ।

ਡਰ ਉਠਦਾ, ਤਕਦਾ, ਟਪਦਾ ਹੈ ;
ਤਕ ਤਕ ਕੇ ਫਾਵਾ ਹੋਂਦਾ ਹੈ,
ਖਾ ਸਹਿਮ ਕਦੇ ਛਹਿ ਬਹਿੰਦਾ ਹੈ,
ਬੰਨ੍ਹ ਆਸ ਕਦੇ ਤੁਰ ਪੈਂਦਾ ਹੈ,
ਚਕ ਟੰਗ ਕਦੇ ਅਖ ਮੀਟੇ ਹੈ
ਥਕ ਖੰਭ ਕਦੇ ਫੜਕੋਂਦਾ ਹੈ ।
ਇਉਂ ਡਾਵਾਂ ਡੋਲਕ ਹੁੰਦੇ ਨੂੰ
ਭੁਖ ਤ੍ਰੇਹ ਨੇ ਨਾਲ ਸਤਾਯਾ ਹੈ,
ਪਰ ਦੁਖ-ਹਰਤਾ ਇਸ ਦੁਖੀਏ ਦਾ
ਕਈ ਲੈਣ ਸਾਰ ਨਾ ਆਯਾ ਹੈ ।
ਸੀ ਪਿੱਪਲ ਇੱਕ ਉਦਾਰ ਬੜਾ,
ਕੁਛ ਦੂਰ ਸੁਹਾਵਾ ਲਹਿਰ ਰਿਹਾ,
ਇਕ ਡਾਰ ਉਡੰਦੀ ਤੋਤਿਆਂ ਦੀ,
ਇਸ ਤੇ ਆ ਬੈਠ ਅਰਾਮ ਲਿਆ ।
ਝੂਮ ਝੂਮਣ ਡਾਲ ਹਿਲੰਦੀਆਂ ਤੇ,
ਟੁਕ ਗੋਲ੍ਹਾਂ ਖਾਣ ਅਚਿੰਤ ਬੜੇ ;
ਖੁਸ਼ ਹੋ ਹੋ ਚਹਿ ਚਹਿ ਸ਼ੋਰ ਕਰਨ,
ਫਿਰ ਚਾਰ ਚੁਫੇਰੇ ਨਜ਼ਰ ਲੜੇ ।
ਇਕ ਤੋਤੇ ਡਿੱਠਾ ਦੂਰ ਬੜੀ,
ਕੁਈ ਵੀਰ ਅਸਾਡਾ ਵਿਲਕ ਰਿਹਾ,
ਵਿਚ ਦੁੱਖ ਤਸੀਹੇ ਪਿਆ ਕਿਸੇ,
ਖੰਭ ਹੁੰਦਿਆਂ ਤੇ ਹੈ ਵਿਲਕ ਰਿਹਾ ।
ਇਹ ਮਾਰ ਉਡਾਰੀ ਪਾਸ ਗਿਆ :
ਜਾ ਕਹਿੰਦਾ 'ਤੂੰ ਕਿਉਂ ਸਿਸਕ ਰਿਹਾ ?
'ਹੈਂ ਦਖੀਆ ਕਿਉਂ ਦੁਖਿਆਰ ਬੜਾ,
ਵਿਚ ਸਹਿਮ ਉਦਾਸੀ ਬੁਸਕ ਰਿਹਾ ?
'ਆ ਮਾਰ ਉਡਾਰੀ ਨਾਲ ਮਿਰੇ,
ਲੈ ਚੱਲਾਂ ਉੱਪਰ ਬ੍ਰਿੱਛ ਬੜੇ,
'ਮਤ ਏਥੋਂ ਬਿੱਲੀ ਕੁੱਤਾ ਆ,
ਨਿਜ ਪੇਟ ਭਰਨ ਨੂੰ ਚੁੱਕ ਖੜੇ ।'
ਸੁਣ ਤੱਕ ਕਹੇ ਵਲ ਬ੍ਰਿੱਛ ਜ਼ਰਾ :
'ਕੀ ਮੈਂ ਜਾ ਉੱਥੇ ਸਕਦਾ ਹਾਂ ?
'ਕਈ ਚੁੱਕਣ ਵਾਲਾ ਨਾਲ ਨਹੀਂ,
ਮੈਂ ਸੋਚ ਸੋਚਣੋਂ ਝਕਦਾ ਹਾਂ ।'
'ਸ਼ਿਹ' ਤੋਤਾ ਕਹਿੰਦਾ ਝਿੜਕ ਜ਼ਰਾ :
'ਤੂੰ ਉੱਡ ਪਰਾਂ ਨੂੰ ਮਾਰ ਭਰਾ ।'
ਪਰ ਮਾਰੇ, ਪਰ ਉੱਡ ਸੱਕੇ ਨਾ,
ਹੋ ਗੰਗਾ ਰਾਮ ਲਚਾਰ ਰਿਹਾ ।
ਇਹ ਹਾਲ ਅਨੋਖਾ ਤੋਤੇ ਨੇ,
ਨਹੀਂ ਅੱਗੇ ਸੁਣਿਆ ਡਿੱਠਾਂ ਸੀ,
ਉਡ ਗਿਆ ਭਰਾਵਾਂ ਦੱਸਣ ਨੂੰ
ਇਹ ਨਵਾਂ ਸੁਆਦਲ ਚਿੱਠਾ ਸੀ,
ਜਾ ਸਾਰਾ ਹਾਲ ਸੁਣਾਇਓ ਸੂ ;
ਸੁਣ ਡਾਰ ਹਿਠਾਹਾਂ ਆਇ ਗਈ ।
ਤਕ ਸਭ ਨੇ ਆਖਿਆ : 'ਤੋਤਾ ਹੈ,
ਕੀ ਸਿਰ ਇਸ ਆਣ ਬਲਾਇ ਪਈ ?'

ਇਕ ਕਹਿੰਦਾ: 'ਵੀਰਾ ਸਾਵਿਆ ਵੇ !
ਤੂੰ ਕਿਉਂ ਏ ਚਾਲ ਬਣਾਈ ਹੈ ?
'ਵਿਚ ਸਹਿਮ ਘੁੱਟਿਆ ਦਬਕ ਰਿਹਾ,
ਕਿਉਂ ਉੱਡਣ ਬਾਣ ਭੁਲਾਈ ਹੈ ?'
ਰੋ ਕਹਿੰਦਾ ਗੰਗਾਰਾਮ : 'ਬਈ !
ਮੈਂ ਵਤਨੋਂ ਵਿਛੁੜ ਬਿਹਾਲ ਬੜਾ,
'ਭੁਖ ਤ੍ਰੇਹ ਨੇ ਮਾਰ ਮੁਕਾਯਾ ਹਾਂ,
ਦੁਖ ਸਹਿਮ ਪਿਆ ਸਿਰ ਆਣ ਕੜਾ।'
ਇਕ ਤੋਤਾ ਕਹਿੰਦਾ : 'ਦੱਸ ਬਈ
ਕੁਛ ਹਾਲ ਵਤਨ ਦਾ ਅਪਨੇ ਤੂੰ ।'
'ਵਿਚ ਬਿਰਹੋਂ ਜਿਸ ਦੇ ਰੋਂਦਾ ਹੈਂ,
ਵਿਚ ਪਹੁੰਚਣ ਚਾਹੇਂ ਜਿਸਦੇ ਤੂੰ ।'
ਸੁਣਿ ਆਖੇ ਗੰਗਾਰਾਮ: 'ਸੁਣੋਂ',
ਮੈਂ ਦੇਵਲੋਕ ਦਾ ਵਾਸੀ ਹਾਂ,
'ਸੁਖ ਮੌਜ ਬਹਾਰਾਂ ਭੋਗ ਬੜੇ,
ਦਿਨ ਰਾਤ ਰਹਾਂ ਵਿਚ •ਹਾਸੀ ਸਾਂ ।'
ਇਕ ਤੋਤੇ ਟੁੱਕੀ ਬਾਤ, ਕਹੇ:
'ਇਸ ਥਾਂ ਤੇ ਰਹਿਣਾ ਠੀਕ ਨਹੀਂ,
'ਉਡ ਚਲੋ ਉਤਾਹਾਂ ਪਿੱਪਲ ਤੇ,
ਗਲ ਬਾਕੀ ਓਥੇ ਚੱਲ ਸਹੀ ।'
ਉਡ ਡਾਰ ਚਲੀ, ਪਰ ਗੰਗੂ ਜੀ,
ਉਡ ਸਕਣ ਨ, ਫੜ ਫੜ ਕਰਦੇ ਹੈਂ,
ਪਰ ਸਾਵੇ ਵੀਰ ਉਡਾਵਣ ਦੀ,
ਬਿਧਿ ਉਸ ਦੇ ਮਨ ਤੇ ਧਰਦੇ ਹੈਂ,
ਕੁਈ ਕਹੇ: 'ਖਿਲਾਰ ਪਰਾਂ ਨੂੰ ਤੂੰ',
ਕੁਈ ਕਹੇ: 'ਹਿੱਕ ਦਾ ਜ਼ੋਰ ਭਰੀਂ',
ਕੁਈ ਕਹੇ: 'ਹੰਭਲਾ ਮਾਰ ਜ਼ਰਾ'
ਕੁਈ ਕਹੇ: 'ਰਿਦੇ ਤੋਂ ਭਰਮ ਹਰੀਂ ।
'ਕਰ ਪੱਕ ਭਰੋਸਾ ਅਪਣੇ ਤੇ,
ਸਮਰੱਥ ਆਪ ਤੂੰ ਉੱਡਣ ਨੂੰ ।
'ਫਿਰ ਹੋਇ ਅਚਿੰਤ ਚਲਾ ਚਲ ਤੂੰ,
ਕਰ ਦੂਰ ਦਿਲੋਂ ਡਰ ਡਿੱਗਣ ਨੂੰ ।'
ਇਉਂ ਹਿੰਮਤ ਹੀਆ ਦਾਨ ਕਰਨ,
ਕੁਛ ਡੋਲ ਨਾਲ ਸਿਖਲਾਂਦੇ ਹੈਂ,
ਕੁਛ ਡਿਗਦੇ ਨੂੰ ਦੇ ਆਸ੍ਰਾ ਓ
ਉਸ ਪਿੱਪਲ ਤੇ ਲੈ ਜਾਂਦੇ ਹੈਂ ।
ਇਕ ਤੋਤੇ ਆਖ਼ਯਾ: 'ਗੁਹਲ ਛਕੋ,
ਢਿਡ ਭੁੱਖਾ ਫਲ ਦੇ ਨਾਲ ਭਰੋ,
'ਰਜ ਜਾਵੋ ਤਦੋਂ ਨਿਹਾਲ ਕਰੋ;
ਉਸ ਦੇਵ ਪੁਰੀ ਦੇ ਹਾਲ ਰਰੋ ।'
ਟੁਕ ਗੋਹਲ ਗੰਗਾਰਾਮ ਲਈ,
ਪਰ ਸੁਾਦ ਨ ਆਯਾ, ਸਿੱਟ ਦਈ,
ਫਿਰ ਹੋਰ ਲਈ, ਟੁਕ ਸਿੱਟ ਦਈ,
ਨਕ ਵੱਟ ਕਹੇ: 'ਏ ਸੁਾਦ ਨਹੀਂ' ।
ਪਰ ਜ਼ਾਲਮ ਭੁੱਖਾ ਪੇਟ ਬੁਰਾ,
ਬਿਨ ਝੁਲਕੇ ਕਰੇ ਅਰਾਮ ਨਹੀਂ ।

ਸੌ ਰੋਂਦੇ ਧੋਂਦੇ ਗੰਗੂ ਠੇ,
ਕਰ ਉਗਲ ਨਿਗਲ ਖਾ ਗੁਹਲ ਲਈ।
ਚੁਣ ਪੁੱਛਣ ਹਾਲ ਵਿਲਾਯਤ ਦਾ
ਓ ਗੰਗੂ ਨਾਲ ਸੁਆਦ ਕਹੇ :—
'ਮੈਂ ਦੇਵਭਿਆਂ ਵਿਚ ਵਸਦਾ ਸਾਂ,
ਜਿਥਿ ਜੀਵਨ ਸਦਾ ਅਚਿੰਤ ਰਹੇ,
'ਮੈਂ ਵੈਂਸਣ ਨੂੰ ਇਕ ਮਹਿਲ ਸਿਗਾ,
ਜੋ ਲੋਹੇ ਨਾਲ ਬਨਾਯਾ ਸੀ,
'ਇਸ ਅੰਦਰ ਬੈਠਣਾਂ ਨਿਰਭੈ ਸਾਂ,
ਕੁਈ ਵੈਰੀ ਨਿਕਟ ਨ ਆਯਾ ਸੀ।
'ਕੁਈ ਭੰਨ ਨ ਇਸ ਨੂੰ ਸਕਦਾ ਸੀ,
ਫਿਰ ਪੌਣ ਅਜਾਇਬ ਵਗਦੀ ਸੀ।
'ਤੇ ਚੂਰੀ ਮਿੱਠੀ ਮਿਲਦੀ ਸੀ,
ਜੋ ਬਹਤ ਸੁਆਦੀ ਲਗਦੀ ਸੀ।
'ਕਈ ਮੇਵੇ ਮਿਰਚਾਂ ਮਿਲਦੇ ਸਨ,
ਕਈ ਭੋਜਨ ਸੁਹਣੇ ਆਂਦੇ ਸੀ,
'ਕਈ ਪਯਾਰ ਲਾਡ ਨਿਤ ਹੁੰਦੇ ਸੀ,
ਕਈ ਲੋਕੀ ਗੀਤ ਸੁਣਾਂਦੇ ਸੀ।
'ਦਿਨ ਰਾਤ ਮੌਜ਼ ਹੀ ਰਹਿੰਦੀ ਸੀ,
ਕੁਈ ਮੁਸ਼ਕਲ ਕਦੇ ਨ ਪੈਂਦੀ ਸੀ,
'ਨਹੀਂ ਚਿੰਤਾ ਆਕੇ ਖਹਿੰਦੀ ਸੀ,
ਮੈਂ ਲੋੜ ਉਨ੍ਹਾਂ ਸਿਰ ਬਹਿੰਦੀ ਸੀ।'
ਇਹ ਕਹਿ ਕੇ ਗੰਗਾ ਰਾਮ ਹੁਰੀਂ,
'ਲਟ ਪੰਛੀ ਪਟ ਪਟਾਂ' ਪੜ੍ਹਦੇ ਸੀ,
'ਖਾ ਚੂਰੀ' ਮੁੜ ਮੁੜ ਕਹਿੰਦੇ ਸੀ,
ਕਈ ਟੱਪੇ ਯਾਦੋਂ ਜੜਦੇ ਸੀ।
ਏ ਭਯਾਨਕ ਬੋਲੀ ਡਹਿਸ ਭਰੀ,
ਸੁਣ ਕੰਬੀ ਸਾਰੀ ਡਾਰ ਬੜਾ।
ਕੁਛ ਸਮਝ ਸਕੇ ਨਾ ਕੀ ਹੋਯਾ,
ਇਹ ਕੀ ਬਕਦਾ ਹੈ ਸਬਜ਼ ਚਿੜਾ ?
ਜਦ ਚੁਪ ਹੁਈ ਤਦ ਸੋਚ ਪਈ
ਸਭ ਫਿਕਰ ਦੁੜਾਂਦੇ ਥੱਕੇ ਨੀ।
ਨਹੀਂ ਸਮਝ ਪਿਆ ਜੋ ਓਸ ਕਿਹਾ,
ਫਿਰ ਪੁੱਛਾਂ ਪੁਛ ਪੁਛ ਅੱਕੇ ਨੀ।
ਕੁਝ ਸਿਆਣੇ ਤੋਤੇ ਉੱਡ ਗਏ,
ਇਕ ਸਿੰਮਲ ਦਾ ਸੀ ਬ੍ਰਿੱਛ ਬੜਾ,
ਇਕ ਬਹੁਤ ਪੁਰਾਣੇ ਤੋਤੇ ਦਾ
ਖੋਹ ਇਸ ਦੀ ਵਿਚ ਸੀ ਇੱਕ ਘੁਰਾ।
ਜਾ ਸਭ ਨੇ ਸੀਸ ਨਿਵਾਇਆ ਏ
ਤੇ ਸਾਰਾ ਹਾਲ ਸੁਣਾਇਆ ਏ,

ਫਿਰ ਪੁੱਛਿਆ: 'ਬਾਬਾ ! ਦੱਸ ਅਸਾਂ,
ਕੀ ਤੇਰੀ ਸਮਝੇ ਆਇਆ ਏ ?'
ਉਸ ਬੁੱਢੇ ਕਈ ਜ਼ਮਾਨੇ ਵਰਤੇ,
ਦੁਨੀਆਂ ਦੇ ਵਿਚ ਡਿੱਠੇ ਸੇ,
ਕਈ ਹਾਲ ਸੁਣੇ ਤੇ ਪੁੱਛੇ ਸੇ,
ਕਈ ਵਾਰੇ ਪਿਛਲੇ ਚਿੱਠੇ ਸੇ।
'ਹੂੰ' ਕਹਿੰਦਾ ਖੋੜੋਂ ਨਿਕਲਯਾ ਸੀ,
ਤੇ ਉੱਡ ਪਿੱਪਲੋ ਆਯਾ ਸੀ,
ਤਕ ਓਪ੍ਰੇ ਆਏ ਤੋਤੇ ਨੂੰ,
ਇਕ ਡੂੰਘਾ ਧਯਾਨ ਜਮਾਯਾ ਸੀ।
ਝਟ ਤਾੜ ਗਿਆ, ਰੰਗ ਪਿੱਲਾ ਹੈ,
ਤੇ ਹਿੱਲਣ ਜੁਲਣ ਢਿੱਲਾ ਹੈ,
ਅਖ ਦਬਕ ਦਬਕ ਕੇ ਤਕਦਾ ਹੈ,
ਜਿਉਂ ਸਿਰ ਤੇ ਹਰਦਮ ਬਿੱਲਾ ਹੈ,
ਬੁੱਲ੍ਹ ਢਿਲਕੇ, ਮੱਥੇ ਜੋਤ ਨਹੀਂ,
ਵਿਚ ਖੰਭਾਂ ਖਿਚਵੀਂ ਤਾਣ ਨਹੀਂ,
ਨਿਜ ਤਾਕਤ ਦੀ ਕੁਈ ਸ਼ਾਨ ਨਹੀਂ,
ਕਲ ਚੜ੍ਹਦੀ[1] ਦੀ ਕੁਈ ਆਨ ਨਹੀਂ।
ਉਸ ਬਾਬੇ ਬੁੱਢੇ ਸ਼ੱਕ ਪਿਆ——
ਏ ਕੈਦ ਪਿਆ ਯਾ ਦਾਸ ਰਿਹਾ –
ਨਹੀਂ ਦੇਵ ਲੋਕ ਦੇ ਪਾਸ ਗਿਆ:
ਲੈ ਐਵੇਂ ਉੱਭੇ ਸਾਸ ਰਿਹਾ।
ਫਿਰ ਨਾਲ ਪਯਾਰ ਦੇ ਬੋਲ ਪਿਆ,
'ਦਸ ਬੱਚੂ ਬਰਖ਼ੁਰਦਾਰ ਬੜੇ !
'ਤੈਂ ਦੇਵਲੋਕ ਤੋਂ ਵਿਛੁੜ ਕਦੋਂ
ਦੇ ਲੀਤੇ ਸਿਰ ਤੇ ਦੁੱਖ ਕੜੇ ?'
ਰੋ ਗੰਗੂ ਆਖੇ: 'ਸੈਰ ਕਰਨ
ਟੁਰ ਦੇਵ-ਬਾਲ ਅਜ ਆਏ ਸੀ,
'ਚੁਕ ਮੈਨੂੰ ਨਾਲ ਲਿਆਏ ਸੀ;
ਫਿਰ ਖੇਡੀਂ ਸੱਭ ਲੁਭਾਏ ਸੀ,
'ਓ ਖੇਡ ਖਿਡੰਦੇ ਚੁਹਲ ਭਰੇ
ਰੋ ਟਪਦੇ ਨਚਦੇ ਦੌੜ ਰਹੇ,
'ਛਡ ਮੈਨੂੰ ਕਿਧਰੇ ਨਿਕਲ ਗਏ
ਮੁੜ ਓਸ ਥਾਉਂ ਨਹੀਂ ਪਰਤ ਲਹੇ !
'ਉਹ ਗਏ ਕਿਸੇ ਵਲ ਹੋਰਸ ਨੂੰ,
ਪਟ ਪਟਕੇ ਅੱਖੀਂ ਵੇਂਹਦਾ ਸਾਂ,
'ਫਿਰ ਟੁਰ ਟੁਰ ਥਾਂ ਲਭਦਾ ਸਾਂ
ਮੈਂ ਹਾਰਯਾ ਭਾਲ ਕਰੇਂਦਾ ਸਾਂ।'
'ਹੂੰ', ਬੁੱਢਾ ਕਹਿੰਦਾ, 'ਦੱਸ ਭਈ !
ਤੂੰ ਦੇਵਲੋਕ ਨੂੰ ਜਾਣਾ ਹੈ ?
'ਕਿ ਰਹਿਕੇ ਜੰਗਲ ਵਾਂਗ ਅਸਾਂ
ਬਨ ਬਨ ਦਾ ਮੇਵਾ ਖਾਣਾ ਹੈ ?'

---

[1]ਗੰਗਾਰਾਮ ਨੂੰ ਪਿੰਜਰੇ ਵਿਚ ਪਹਿਲੀ ਗੱਲ ਲੋਕੀ ਇਹੋ ਬੋਲਣੀ ਸਿਖਾਲਦੇ ਹਨ :— 'ਲਟਪਟ ਪੰਛੀ ਚਤੁਰ ਸੁਜਾਨ, ਸਭ ਦਾ ਦਾਤਾ ਸ੍ਰੀ ਭਗਵਾਨ। ਪੜ੍ਹ ਗੰਗਾਰਾਮ।'

— [1]ਚੜ੍ਹਦੀਆਂ ਕਲਾਂ ਦੀ।

'ਧਰਮੀ' ਐਸੇ ਅਸਾਂ ਨ ਮੇਲੀਂ
ਡੋਰ ਪਾਇ ਹਥ ਵਾਗ ਫੜੇ।
ਖੁੱਲ੍ਹੇ ਉਡੰਦਯਾਂ, ਮੌਜ ਫਿਰੰਦਯਾਂ,
ਬਾਜ ਕਿ ਬਿੱਲਾ ਆਣ ਪਵੇ,
'ਮਦਦ ਵਿਹੂਣੇ, ਰਾਖੀ ਬਾਝੋਂ
ਕੁਲ ਸਾਰੀ ਰਹਿ ਨਾਸ਼ ਹੁਏ,
'ਜਦ ਤਕ ਇਕ ਅਸਾਂ 'ਚੋਂ' ਜੀਵੇ
ਖੁੱਲ੍ਹ ਵਿਚ ਓਸ ਸੁਆਸ ਵਹੇ।'
'ਇਕ ਅਰਦਾਸ ਹੋਰ ਹੈ ਸਾਈਆਂ
ਮਿਹਰ ਕਰੀਂ ਦੇ ਕੰਨ ਸੁਣੀਂ,
'ਪਸ਼ੂ ਅਸ਼ੀਂ ਹਾਂ, ਪਸ਼ੂ ਰਖਾਵੀਂ
ਬੇਸ਼ਕ ਸਖਣੇ ਸਭਨ ਗੁਣੀ।
'ਉਹ ਨਾ ਅਕਲ ਅਸਾਨੂੰ ਦੇਵੀਂ,
ਉਹ ਤਹਿਜ਼ੀਬ ਦਿਵਾਵੀਂ ਨਾ,
'ਉਹ ਸੱਭਯਤਾ ਦੂਰ ਰਹਾਵੀਂ
ਵਿੱਦਯਾ ਓਹ ਸਿਖਾਵੀਂ ਨਾ,
'ਜਾਲ ਲਾਣ ਤੇ ਘੜਨ ਪਿੰਜਰੇ
ਕੈਦ ਪਾਣ ਸਿਖਲਾਵੇ ਜੋ,
'ਖੰਭ ਤੋੜ ਕਰ ਬੋਟ ਬਹਾਵੇ
ਦੂਜਿਆਂ ਬੰਦੀ ਪਾਵੇ ਜੋ;
'ਲੋਕ ਗ਼ੁਲਾਮ ਬਣਾਇ ਬਹਾਲੇ
ਸੁਰਤਾਂ ਕਤਲ ਕਰਾਵੇ ਜੋ,
'ਤੇਰੇ ਰਚੇ ਸੁਤੰਤਰ ਬੰਦੇ
ਪਰ ਦੇ ਤਾਣ[1] ਸੁਟਾਵੇ ਜੋ।
'ਖੁੱਲ੍ਹ ਹਰਨ ਦੀ ਜਾਚ ਅਸਾਨੂੰ
ਸਾਈਆਂ! ਕਦੇ ਸਿਖਾਈਂ ਨਾਂ,
'ਪਸ਼ੂ ਅਸਾਂ ਨੂੰ ਚਾਹੇ ਰੱਖੀਂ,
ਮਾਨੁਖ ਕਦੇ ਬਨਾਈਂ ਨਾਂ,
'ਚਹੇ ਜੰਗਲੀ ਚਹੇ ਪਸੂ ਰੱਖ
ਦਾਨੇਂ ਚਹੇ ਬਨਾਵੀਂ ਨਾਂ।
'—ਖੁਲ ਵੇਚਣ—ਦੀ ਅਕਲ ਨ ਦੇਵੀਂ
—ਖੁਲ੍ਹ ਖੋਹਣ—ਜਾਚ ਸਿਖਾਵੀਂ ਨਾ।
'ਖੁਲ੍ਹ ਰੱਖਣ— ਦੀ ਗ਼ੈਰਤ ਦੇਵੀਂ
—ਖੁਲ੍ਹ ਖੁਹਣੋਂ— ਸ਼ਰਮ ਦਿਖਾਵੀਂ ਤੂੰ,
'ਖੁਲ੍ਹ ਲਈਏ ਖੁਲ੍ਹ ਦਾਨ ਕਰਾਈਏ
ਖੁਲ੍ਹ ਦੇ ਦਾਸ ਬਨਾਵੀਂ ਤੂੰ।
'ਮੌਰ ਮਰੇ ਨਾ ਕਦੇ ਅਸਾਡਾ
ਕੌੜ ਕਦੇ ਦਿਲ ਛਾਵੇ ਨਾ,
'ਖੁਸ਼ੀ ਰਹੇ ਮਨ ਭਰੀ ਅਸਾਡੇ
ਸ਼ੋਚ ਕਦੇ ਸਿਰ ਆਵੇ ਨਾ,
'ਗ਼ੈਰਤ ਠਰਨ ਖ਼ੂਨ ਨਾ ਦੇਵੇ,
ਅਣਖ ਰਗਾਂ ਵਿਚ ਰੱਖੇ ਜੀ,
'ਭੁਜਾਂ ਸਾਡੀਆਂ ਤਾਣ ਲਾਜ ਰਹਿ,
ਅੱਖ ਉਚੇਰੀ ਤੱਕੇ ਜੀ।
'ਮੌਢੇ ਤਣ ਤਾਣ ਵਿਚ ਸਿੱਧੇ,
ਗਰਦਨ ਆਕੜ ਭਰੀ ਰਹੇ,
'ਛੋਰ ਰਹੇ ਹਿਕ ਸਾਡੀ ਭਰਿਆ,
ਡਰ ਖਾ ਧੌਣ ਨ ਕਦੇ ਢਹੇ।'

## ਹੁਣ

'ਭੂਤ ਕਾਲ' ਵਿਚ 'ਹੁਣ' ਦੇ ਜੀਂਦਾ,
'ਭ੍ਰਿੱਖਤ' ਬੀ ਵਿਚ 'ਹੁਣ' ਦੇ ਜੀ,
'ਪੋਹਨ[1] ਟਿਕੇ ਜਿਉਂ ਕੇਂਦਰ ਉੱਤੇ,
ਕਾਲ ਪਸਾਰਾ 'ਹੁਣ' ਤੇ ਬੀ।
ਤੂੰ ਬੀ ਟਿਕ 'ਹੁਣ ਨੁਕਤੇ' ਉੱਤੇ
'ਹੁਣ' ਵਿਚ ਜੀ, ਰਸ ਅੰਮ੍ਰਿਤ ਪੀ,
'ਹੁਣ' ਵਿਚ ਜੀਂਦਿਆਂ ਅੰਮ੍ਰਿਤ ਪੀਂਦਯਾਂ
ਕਾਲ ਵਡੇ ਹੋ ਜਾਂਦਾ ਈ।

---

[1]ਪਰਾਏ ਦੇ ਆਸਰੇ।

[1]ਵਿਸਥਾਰ।

## ਮੁਖ ਬੰਧ

ਇਹ 'ਪ੍ਰੀਤ ਵੀਣਾ', ਅਛੋਹ, ਪਰੀਆਂ ਵਰਗੀ ਨੂਰਾਨੀ ਤੇ ਅਪਣੇ ਅਕਹਿ ਸੁਹਜਦੇ ਨਾਚ ਵਿਚ ਨਚਦੀ ਇਕ ਕਵਿਤਾ ਹੈ, ਜਿਸ ਵਿਚ ਦੋ ਪ੍ਰੀਤਮਾਂ ਦੀ ਪੀੜਾ ਦਾ 'ਬਿਰਹੋਂ' ਦੁਖ' ਤੇ 'ਸੁਹਾਗ ਸੰਜੋਗ' ਦਾ ਗਾਇਨ ਹੋ ਰਿਹਾ ਹੈ। ਇਹ ਨਾਜ਼ਕ ਅਟਖੇਲੀਆਂ ਕਰਦੀ ਕਵਿਤਾ ਇਕ ਸੁਪਨੇ ਵਰਗੇ ਸੁਹਣੇ ਰੰਗ ਰਸ ਦੀ ਖਿਰਨ ਹੈ, ਜਿਸ ਵਿਚ ਅਨੇਕ ਤਰਬਾਂ ਰੂਹ ਦੀਆਂ ਡੂੰਘਾਈਆਂ ਵਿਚ ਗੂੰਜ ਰਹੀਆਂ ਹਨ।

‡ ‡ ‡

ਇਸ ਕਵਿਤਾ—ਪ੍ਰੀਤ ਵੀਣਾ—ਵਿਚ ਇਹ ਤਸਵੀਰ ਅੰਕਿਤ ਹੈ :—ਇਕ ਜ਼ਾਲਮ ਰਾਜੇ ਨੇ ਕਿਸੇ ਝੀਲ ਦੇ ਇਕ ਕਿਨਾਰੇ 'ਫੁੱਲ ਯੁਵਤੀ, ਨੂੰ ਅਤੇ ਦਜੇ ਕਿਨਾਰੇ 'ਚੰਨ ਗੱਭਰੂ' ਨੂੰ ਬੰਦੀ ਵਿਚ ਰੋਕ ਬਹਾਇਆ। ਆਸ ਇਹ ਸੀ ਕਿ ਸੁੰਦਰੀ ਚੰਨ ਨੂੰ ਛਡਕੇ ਗੀਂਗਦੇ ਮਕੌੜੇ ਵੱਲ ਖਿੱਚ ਖਾ ਖਿੜੇਗੀ ਤੇ ਸੋਹਣਾ ਅੱਕ ਥੱਕ ਕੇ ਖਹਿੜਾ ਛੋੜ ਦੇਵੇਗਾ। ਪਹਿਰੇ ਲੱਗੇ ਹਨ, ਚਾਰ ਚੁਫੇਰੇ ਨਾਕੇ ਬੰਦ ਹਨ, ਫਿਰ ਅਜੀਬ ਘਟਨਾ ਹੁੰਦੀ ਹੈ ਕਿ ਅੱਧੀ ਰਾਤ ਨੂੰ ਉਹ ਫੁਲ-ਅੰਗਨੀ ਯੁਵਤੀ ਤੇ ਉਹ ਚੰਨ-ਜੁੱਸੇ ਵਾਲਾ ਗੱਭਰੂ ਇਕ 'ਚੁਪ-ਰੰਗ-ਰਾਗ' ਵਿਚ ਮਿਲਦੇ ਹਨ। ਜੁੱਸੇ ਦੋਹਾਂ ਦੇ ਪ੍ਰੀਤ-ਪੀੜਾ ਦੀ ਕਰਾਮਾਤ ਨਾਲ ਮਾਨੋਂ ਰੂਹ ਹੋ ਚੁਕੇ ਹਨ। ਕੋਈ ਬਾਦੇ-ਸੁਰਤ (ਨਛੱਤ੍ਰੀ ਹਵਾ) ਆਉਂਦੀ ਹੈ, ਉਹ ਸੁੰਦਰੀ ਦੀ ਕਿਸ਼ਤੀ ਨੂੰ ਸੱਜਣ ਵਲ ਰੁਮਕਾਕੇ ਲੈ ਜਾਂਦੀ ਹੈ, ਮਾਨੋਂ ਕਿਸ਼ਤੀ ਵੀ ਤੇ ਹਵਾ ਵੀ ਅੰਤਰਯਾਮੀ ਹੋ ਗਈਆਂ ਹਨ। ਤਾਰਿਆਂ ਦੀ ਲੋ ਹੇਠ ਬਜਰੇ ਜੁੜ ਜਾਂਦੇ ਹਨ, ਦਿਲ ਧੜਕਦੇ ਹਨ, ਪਰ ਦੋ ਨਹੀਂ ਇਕ ਧਾਪ ਵਜਾਉਂਦੇ ਇਕੋ ਹੋ ਰਹੇ ਹਨ। ਪ੍ਰੀਤ ਦੀ ਯੋਗ-ਨਿੰਦ੍ਰਾ ਵਿਚ ਸੁੱਤੇ ਰੂਹ ਰੂਪ ਜਿਸਮ ਬਜਰੇ ਸਮੇਤ ਕੀਹ ਹੋ ਜਾਂਦੇ ਹਨ ? ਲੋਪ ਹੋ ਜਾਂਦੇ ਹਨ। ਪਰ ਕਿਸ ਤਰ੍ਹਾਂ ਲੋਪ ਹੁੰਦੇ ਹਨ ? ਇਸ ਸੰਗੀਤ ਦੀਆਂ ਥਰ੍ਰਾਟਾਂ ਨੂੰ, ਕੁਦਰਤ ਦੇ ਵਲਵਲਿਆਂ ਨੂੰ ਤੇ ਕਾਵ੍ਯ ਦੇ ਅਮਰ ਤੇ ਅਕਹਿ ਭਾਵਾਂ ਨੂੰ ਹੀ ਕੇਵਲ ਬਹੁ ਪਿਆ। ਇਥੇ ਹੀ ਕਵਿਤਾ ਦੀ 'ਅਕਹਿਤਾ' ਦਾ ਨਕਸ਼ਾ ਬੱਝਦਾ ਹੈ, ਜੋ ਅਪਣੇ 'ਕੰਬਣੀਆਂ ਤੇ ਥਰ੍ਰਾਟਾਂ' ਦੇ ਰੂਪ ਨੂੰ ਛੇਕੜਲੇ ਬੰਦ ਵਿਚ ਇਕ ਸਦਾ ਦੀ ਥ੍ਰਿੱਲ[1] (ਥਰਰ) ਦਾ ਰੂਪ ਦੇ ਕੇ ਅਟੱਲ ਕਰ ਦੇਂਦਾ ਹੈ। ਹਾਂ, ਉਸ ਵੇਲੇ ਦੇ ਇਸ ਹੋ ਰਹੀ ਖੇਲ ਨੂੰ ਦੇਖਣ ਵਾਲੇ ਲੋਕੀ ਤੇ ਸੱਜਣ ਮਿਤ੍ਰ ਆਪੋ ਅਪਣੇ ਖਿਆਲਾਂ ਮੂਜਬ ਵਰਣਨ ਕਰਦੇ ਹਨ ਤੇ ਕੋਹਕਾਫ਼ ਦੇ ਸੁਣੇ ਖਯਾਲ ਨੂੰ ਮੂਰਤੀਮਾਨ ਕਰਕੇ ਕਿਸੇ ਅਟੱਲ ਨਿਯਮ ਨੂੰ ਭੇਲੇਭਾ ਦੱਸਦੇ ਹਨ ਕਿ ਸਚੇ ਪ੍ਰੇਮ ਦੇ ਸਿਰ ਉਤੇ ਧੁਰ ਦਾ ਛਾਇਆ ਹੈ।

‡ ‡ ‡

ਇਸ ਕਵਿਤਾ ਵਿਚ ਨਜ਼ਾਰਾ ਕੰਮੀਆਂ (ਕੁਮੁਦਨੀਆਂ) ਦੇ ਤਾਲ ਦਾ ਹੈ, ਕਾਲੀ ਰਾਤ ਤੇ ਬੱਦਲੀਆਂ, ਥੋੜਾ ਜਿਹਾ ਚਿਰ ਚੰਨ ਦਾ ਉਦਯ। ਨਿਰਮਲ ਜਲ ਦੀ ਝੀਲ ਹੈ; ਰਾਤ ਅਪਣੇ ਕੇਸਾਂ ਵਿਚ ਹੀਰੇ ਲਟਕਾਏ ਝੀਲ ਕਿਨਾਰੇ ਖੜੀ ਹੈ। ਹਨੇਰਾ ਕਿਸੇ ਅਪਣੇ ਸੰਗੀਤ ਰਸ ਵਿਚ ਗੁੰਮ ਹੋਏ ਬਜੱਯੇ ਵਾਂਗੂ ਇਕ ਸੂਖਮ ਸਰਗਮ ਦੀ ਸੁਰ ਵਜਾ ਰਿਹਾ ਹੈ, ਜਿਸ ਨੂੰ ਕੰਮੀਆਂ ਦੇ ਦਿਲ ਦੇ ਰੰਗ-ਰਾਗ ਵਾਂਗ ਕੋਈ ਓਪਰਾ ਕੰਨ ਸੁਣ ਨਹੀਂ ਸਕਦਾ, ਪਰ ਮਹਿਰਮ ਦਿਲ ਅਨੁਭਵ ਕਰ ਸਕਦਾ ਹੈ :—

> ਦਾਦਰ ਤੂੰ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ
> ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ ੧ ॥
> ਰਹਾਉ ॥ ਬਸੁ ਜਲ ਨਿਤ ਨਵ ਸਤ ਅਲੀਅਤ ਮੇਰ
> ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ
> ਅਨਭਉ ਕਾਰਨਿ ਰੇ ॥੨॥

ਨਜ਼ਾਰੇ ਵਿਚ ਕੁਦਰਤ ਦੀਆਂ ਦਿੱਸਦੀਆਂ ਤੇ ਅਣ-ਦਿੱਸ-ਦੀਆਂ ਤਾਕਤਾਂ ਸਹਾਈ ਹੋ ਰਹੀਆਂ ਹਨ। ਜੁੜੀ ਜੋੜੀ ਨੂੰ ਰਾਤ, ਹਵਾ ਪਾਣੀ, ਬਜਰਾ, ਸਭ ਇਕ ਮਨ ਹੋ ਖੁਲ੍ਹ ਬਖਸ਼ਣ ਵਿਚ ਸਹਾਈ ਹੋ ਰਹੇ ਹਨ। ਹਾਂ ਇਸ "ਸੱਚ-ਪ੍ਰੇਮ" ਉੱਪਰ 'ਧੁਰ ਦਾ ਛਾਇਆ' ਹੋਣ ਦਾ ਅਟੱਲ ਨੇਮ ਇਸ ਕਵਿਤਾ ਵਿਚ ਪ੍ਰਦੀਪਤ ਹੈ।

† † †

ਇਨਸਾਨੀ ਵਲਵਲੇ ਦਾ ਜੀਵਨ ਸਿਰਜਣਹਾਰ ਕੁਦਰਤ ਨੇ ਆਦਿ ਪੁਰਸ਼-ਜੀਵਨ ਦੇ ਸੁਪਨ ਤੋਂ ਸਾਜਿਆ ਪ੍ਰਤੀਤ ਦੇਂਦਾ ਹੈ। ਆਦਿ ਸੁਪਨ, ਹਾਂ ਕਾਲੀ ਰਾਤ, ਬੱਦਲ ਆਛਾਦਿਤ ਗਗਨ, ਹਾਲ ਚੰਨ ਨਹੀਂ ਉਦੇ ਹੋਯਾ, ਕੁਮੁਦਨੀਆਂ (ਕੰਮੀਆਂ) ਨਿਰਮਲ ਜਲ ਦੇ ਭਰੇ ਸਰੋਵਰ ਵਿਚ ਨਹਾ ਰਹੀਆਂ ਹਨ, ਮਾਨੋਂ ਇਹ ਅਪੱਛਰਾਂ ਦੇ

---

[1]Thrill.

## ਦੋ ਗੱਲਾਂ

ਸ੍ਰੀ ਗੁਰੂ ਸਾਹਿਬਾਨ ਨੇ ਸਿਫਤ ਸਲਾਹ ਨੂੰ ਬੜਾ ਉੱਚਾ ਦਰਜਾ ਦਿੱਤਾ ਹੈ :—"ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥" ਆਪ ਆਪਣੇ ਪਰਮ ਸ਼ੁੱਧ ਤੇ ਪ੍ਰੇਮ ਸਮੁੰਦਰ ਹਿਰਦੇ ਨਾਲ ਅਤੇ ਇਲਾਹੀ ਮਿਠਾਸ ਵਾਲੀ ਰਸਨਾ ਨਾਲ ਵਾਹਿਗੁਰੂ ਜੀ ਦਾ ਕੀਰਤਨ ਸਦਾ ਗਾਉਂਦੇ ਰਹੇ[1] ਤੇ ਕੀਰਤਨ ਦੀ ਮਹਿਮਾਂ ਉਚਾਰਦੇ ਰਹੇ[2]। ਉਹ ਇਲਾਹੀ ਸੰਗੀਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਜੋ ਧੁਰ ਤੋਂ ਆਈ ਬਾਣੀ ਹੈ[3], ਅਤੇ ਪਾਵਨ ਗੁਰੂ ਹ੍ਰਿਦੇ ਤੋਂ ਪ੍ਰਗਟੀ ਗੁਰ ਬਾਣੀ ਹੈ[4], ਜਿਸਦੇ ਗਾਉਣ ਦੀ ਆਗਜ਼ਾ ਹੈ[5] ਤੇ ਪੱਕੇ ਗੁਰੂ ਤੋਂ ਪ੍ਰਕਾਸ਼ਣ ਕਰਕੇ ਪੱਕੀ ਬਾਣੀ ਹੈ[6] ਤੇ ਬਾਣੀਆਂ ਸਿਰ ਬਾਣੀ ਹੈ[7]।

ਸਿੱਖੀ ਦੇ ਰੁਕਨਾਂ ਵਿਚ ਪਹਿਲਾ ਰੁਕਨ ਅਕਾਲ ਪੁਰਖ ਹੈ ਤੇ ਦੂਸਰਾ ਗੁਰੂ। ਅਕਾਲ ਪੁਰਖ ਦੀ ਸਿਫਤ ਸਲਾਹ ਗੁਰਬਾਣੀ ਵਿਚ ਸਤਿ ਗੁਰਾਂ ਨੇ ਆਪ ਅਪਣੀ ਬਾਣੀਆਂ ਸਿਰ ਬਾਣੀ ਤੇ ਪੱਕੀ ਬਾਣੀ ਵਿਚ ਗਾਵੀਂ ਹੈ, ਪਰ ਗੁਰੂ ਦੀ ਸਿਫਤ ਸਲਾਹ ਸਿੱਖਾਂ ਨੇ ਗਾਉਣੀ ਹੈ।

ਇਸ ਪਾਸੇ ਸਭ ਤੋਂ ਪਹਿਲਾਂ ਸ਼ੁੱਧ ਹ੍ਰਿਦੇ ਵਾਲੇ ਭੱਟਾਂ ਨੇ ਅਪਣੇ ਨਿਜ ਤਜਰਬੇ ਦੇ ਆਧਾਰ ਤੇ ਹਿੰਦੀ ਬੋਲੀ ਵਿਚ ਤੇ ਭਾਈ ਗੁਰਦਾਸ ਜੀ ਨੇ ਨਿਜ ਤਜਰਬੇ ਦੇ ਆਧਾਰ ਤੇ ਪੰਜਾਬੀ ਤੇ ਹਿੰਦੀ ਵਿਚ, ਤੇ ਨਿਜ ਤਜਰਬੇ ਦੇ ਆਧਾਰ ਤੇ ਹੀ ਭਾਈ ਨੰਦ ਲਾਲ ਜੀ ਨੇ ਫਾਰਸੀ ਵਿਚ ਸਤਿਗੁਰਾਂ ਦੇ ਗੁਣ ਤੇ ਯਸ਼ ਗਾਇਨ ਕੀਤੇ ਹਨ। ਏਹ ਸਾਰੇ ਪੂਰਨ ਬ੍ਰਹਮ ਗਿਆਨੀ ਸੇ। ਮਗਰੋਂ ਹੋਰ ਕਵੀਆਂ ਨੇ ਬ੍ਰਿਜ ਭਾਸ਼ਾ ਵਿਚ ਸਿਫਤ ਸਲਾਹ ਉਚਾਰੀ ਤੇ ਗਾਵੀਂ ਹੈ। ਪਿਛਲੇ ਸਮੇਂ ਰੌਂ ਬ੍ਰਿਜ ਭਾਸ਼ਾ ਵਲ ਬਹੁਤਾ ਸੀ, ਇਸ ਕਰਕੇ ਸਿਆਣੇ ਉਸੇ ਬੋਲੀ ਵਿਚ ਨਿਜ ਭਾਵ ਉਚਾਰਦੇ ਰਹੇ।

ਸਤਿਗੁਰਾਂ ਦੀ ਮਹਿਮਾ ਦੇ ਦਿਲਤਰੰਗ ਸਿਖ ਹਿਰਦਿਆਂ ਵਿਚ ਉੱਠਣੇ ਇਕ ਉਮਾਹੂ ਗਲ ਹੈ ਤੇ ਉਨ੍ਹਾਂ ਦੇ ਗਾਵਨ ਸੁਣਨ ਨਾਲ ਸਿੱਖਾਂ ਵਿਚ ਪ੍ਰੇਮ ਵਧਣਾ ਹੋਇਆ। ਚਾਹੇ ਲਿਖਣ ਹਾਰ ਮਿਤ ਵਾਲੇ ਹੋਣ, ਪਰ ਪਜਾਰ ਉਛਾਲ ਉਂਮਲ ਹੀ ਪੈਂਦੇ ਹਨ। ਇਉਂ ਅਪਣੀ ਬੋਲੀ ਵਿਚ ਅਪਣੇ ਦਿਲ-ਭਾਵ ਪੈਂਤੀ ਚਾਲੀ ਕੁ ਬਰਸ ਹੋਏ ਤਾਂ ਸਤਿਗੁਰੂ ਦੀ ਮਿਹਰ ਨਾਲ ਪੰਜਾਬੀ ਵਿਚ ਪ੍ਰਗਟਣੇ ਆਰੰਭ ਹੋਏ। ਗੁਰਪੁਰਬਾਂ ਦੇ ਸਮੇਂ ਯਾ ਹੋਰ ਵੇਲਿਆਂ ਤੇ ਜੋ ਭਾਵ ਤੇ ਅੰਤ੍ਰੀਵ ਵਲਵਲੇ ਸੰਗੀਤਕ ਰੂਪ ਲੈ ਕੇ ਪੰਜਾਬੀ ਬੋਲੀ ਵਿਚ ਇਸ ਲੇਖਣੀ ਤੋਂ ਲਿਖੀਂਦੇ ਰਹੇ ਓਹ ਸੰਗਤਾਂ ਵਿਚ ਸੰਗੀਤ ਰੂਪ ਲੈ ਕੇ ਗਾਵੇਂ ਜਾਂਦੇ ਰਹੇ ਹਨ। ਏਹ ਗੁੰਮ ਹੁੰਦੇ ਜਾਂਦੇ ਸਨ ਤੇ ਸੰਗਤਾਂ ਵਿਚ ਇਨ੍ਹਾਂ ਲਈ ਚਾਹ ਸੀ, ਇਸ ਲਈ ਇਸ ਸੰਚਯ ਵਿਚ ਇਕੱਤ੍ਰ ਕੀਤੇ ਗਏ ਹਨ।

ਧਰਮ ਦੇ ਆਗੂਆਂ ਦੇ ਜੀਵਨ ਤੇ ਉਨ੍ਹਾਂ ਦੀ ਯਾਦ ਤੇ ਉਨ੍ਹਾਂ ਦੇ ਆਤਮ ਸਰੂਪ ਨਾਲ ਸਿੱਖਾਂ ਤੇ ਪ੍ਰੇਮੀਆਂ ਨੂੰ ਖਾਸ ਪਿਆਰ ਹੁੰਦਾ ਹੈ। ਜਿਸ ਲਈ ਤਰ੍ਹਾਂ ਤਰ੍ਹਾਂ ਦੇ ਵਲਵਲਿਆਂ ਦੇ ਗੀਤ ਪ੍ਰੇਮੀਆਂ ਵਿਚ ਉਪਜਦੇ ਤੇ ਪ੍ਰਵਿਰਤਦੇ ਹਨ। ਜਿਸ ਮਤ ਦੇ ਪ੍ਰੇਮੀ ਵਾਹਿਗੁਰੂ ਦਾ ਜਸ ਤਾਂ ਅਪਣੇ ਧਰਮ ਪੁਸਤਕ ਤੋਂ ਗਾਵਣ ਪਰ ਅਪਣੇ ਪ੍ਰਾਣ ਪਿਆਰੇ ਗੁਰ-ਅਵਤਾਰਾਂ ਦੇ ਜਸ ਵੇਲੇ ਇਤਰ ਮਤਾਂ ਦੇ ਗੀਤ ਗਾਉਣ, ਉਨ੍ਹਾਂ ਦੀ ਭਗਤੀ ਅਨਿੰਨ ਨਹੀ ਰਹਿ ਸਕਦੀ। ਠੇਠ ਬੋਲੀ ਵਿਚ ਗੁਰੂ ਯਸ਼ ਦੇ ਗੀਤਾਂ ਦੀ ਭਾਰੀ ਥੁੜ ਸੀ ਜਦੋਂ ਕਿ ਏਹ ਗੀਤ ਲਿਖੇ ਜਾਣੇ ਆਰੰਭ ਹੋਏ ਤੇ ਹਰ ਸਾਲ ਦੇ ਵਡੇ ਗੁਰਪੁਰਬਾਂ ਪਰ ਏਹ ਛਪਦੇ ਤੇ ਪ੍ਰਚਾਰ ਪਾਉਂਦੇ ਰਹੇ; ਜਿਸ ਕਰਕੇ ਪੰਥ ਵਿਚ ਆਮ ਰੌ ਅਪਣੇ ਸਤਿਗਰਾਂ ਦੀ ਸਿਫਤ ਸਲਾਹ ਤੇ ਗੁਣ ਗਾਇਨ ਦਾ ਚੱਲ ਪਿਆ। ਹੁਣ ਸਾਰੇ ਗੀਤਾਂ ਨੂੰ ਇਕੱਠਿਆਂ ਕਰਨ ਦੇ ਨਾਲ ਮੁੜ ਸੁਧਾਰਿਆ ਹੈ ਤੇ ਸੋਧਕੇ ਇਸ ਪੋਥੀ ਵਿਚ ਛਾਪਿਆ ਹੈ।

ਗੁਣਾਂ ਦੇ ਕੀਰਤਨ ਨਾਲ ਮਨ ਪਵਿੱਤ੍ਰ ਹੁੰਦਾ ਹੈ: 'ਗੁਨ ਗਾਵਤ ਤੇਰੀ ਉਤਰਸਿ ਮੈਲੁ।' ਗੁਣ ਗਾਇਨ ਨਾਲ ਆਨੰਦ ਪ੍ਰਾਪਤ ਹੁੰਦਾ ਹੈ: 'ਗੁਨ ਗਾਵਤ ਮਨਿ ਹੋਇ ਅਨੰਦ' ਤੇ ਅਰਸ਼ੋਂ ਆਏ, ਸਾਈਂ ਨਾਲ ਸਦਾ ਜੁੜੇ ਤੇ ਸਾਈਂ ਦੇ ਸੁੱਚੇ ਗਜਾਨ ਨੂੰ ਸਾਡੇ ਪਰ ਪ੍ਰਕਾਸ਼ਣ ਵਾਲੇ ਜੀਅਦਾਨ ਦਾਤੇ ਸਤਿਗੁਰਾਂ ਦਾ ਜਸ-ਗਾਇਨ ਕਰਨਾ ਗੁਰਬਾਣੀ ਨੇ ਸਿਖਾਇਆ ਹੈ: 'ਮਨ ਮੇਰੇ ਗੁਰੁ ਪੂਰਾ ਸਾਲਾਹਿ।' ਫਿਰ ਫੁਰਮਾਇਆ:—'ਸੇ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ।' ਇਹ ਸੰਚਯ ਉਨ੍ਹਾਂ ਸੂਰੇ ਸਤਿਗੁਰਾਂ

---

[1] "ਅਨਦ ਸੁਖ ਮੰਗਲ ਬਨੇ ਪੇਖਤ ਗੁ ਗਾਉ ॥੧॥ ਰਹਾਉ ॥ ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥"

[2] 'ਕੀਰਤਨ ਨਿਰਮੋਲਕ ਹੀਰਾ'।

[3] ਧੁਰ ਕੀ ਬਾਣੀ ਆਈ'। ਪੁਨਃ :—'ਮੈਂ ਕਹਿਆ ਸਭੁ ਹੁਕਮਾਉ ਜੀਉ।'

[4] 'ਬਾਣੀ ਗੁਰੂ ਗੁਰੂ ਹੈ ਬਾਣੀ।'

[5] 'ਗੁਰਬਾਣੀ ਗਾਵਹੁ ਭਾਈ।'

[6] 'ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ।'

[7] 'ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ।'

ਦਾ 'ਧੰਨ ਧੰਨ' ਹੈ, ਤਿਨ੍ਹਾਂ ਦੇ ਚਰਨਾਂ ਵਲ ਪ੍ਰੇਮ ਦਾ ਪ੍ਰਵਾਹ ਹੈ ।[1]

ਇਹ ਇਕ ਉਸ ਤਰ੍ਹਾਂ ਦੀ ਸਿੱਕ ਭਰੀ ਉੱਲਰ ਹੈ ਜਿਵੇਂ ਮੁਗਧਾ ਦੀ ਪਜਾਰ-ਕਲਾਈ ਪ੍ਰੀਤਮ ਦੇ ਗਲੇ ਵਲ ਉਠਦੀ ਹੈ, ਲਿਫਦੀ ਹੈ, ਚੱਕਰ ਖਾਂਦੀ ਹੈ ਪਰ ਕੰਬਦੀ ਹੋਈ ਆਸਵੰਤ ਰੁਖ ਵਿਚ ਰਹਿੰਦੀ ਹੈ । ਨਾਂ ਘੁੱਟਕੇ ਲਿਪਟਦੀ ਹੈ, ਮਤਾਂ ਅਦਬ ਵਿਚ ਫਰਕ ਪਵੇ; ਨਾਂ ਪਰੇ ਹਟਦੀ ਹੈ, ਮਤਾਂ ਵਿੱਥ ਪੈ ਜਾਵੇ; ਸਗੋਂ ਇਕ ਤਾਂਘ ਵਿਚ, ਖਿੱਚ ਵਿਚ, ਲਪੇਟ ਦੇ ਰੁਖ਼ ਵਿਚ ਆਈ ਥਰਰ ਥਰਰ ਕਰ ਰਹੀ ਪ੍ਰੀਤਮ ਵਲ ਨੂੰ ਉੱਲਰੀ ਰਹਿੰਦੀ ਹੈ ।

---

## ਕੰਬਦੀ ਕਲਾਈ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੀਮ ਪਲਾਸ । ਤਾਲ ਤੇ ਗਤ—ਦਾਦਰਾ । ਮਾਤ੍ਰਾ—੬ ।
ਲਯ—ਬਹੁਤ ਧੀਮੀ । 'ਆ ਦਾ ਘਰ 'ਗਲਵੱਕੜੀ ਪਾਈ' ਦੇ ਪਿੱਛੋਂ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ । ਇਸ ਵਿਚ 'ਧਾ' ਕੋਮਲ ਵੀ ਲੱਗੇਗਾ ।

‡ ‡ ‡

ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ ਅਸਾਂ ਧਾ ਗਲਵੱਕੜੀ ਪਾਈ;
ਨਿਰਾ ਨੂਰ ਤੁਸੀਂ ਹੱਥ ਨ ਆਏ, ਸਾਡੀ ਕੰਬਦੀ ਰਹੀ ਕਲਾਈ ।
ਧਾ ਚਰਨਾਂ ਤੇ ਸੀਸ ਨਿਵਾਯਾ, ਸਾਡੇ ਮੱਥੇ ਛੁਹ ਨ ਪਾਈ,
ਤੁਸੀਂ ਉੱਚੇ ਅਸੀਂ ਨੀਵੇਂ ਸਾਂ, ਸਾਡੀ ਪੇਸ਼ ਨ ਗਈਆ ਕਾਈ ।
ਫਿਰ ਲੜ ਫੜਨੇ ਨੂੰ ਉੱਠ ਦੌੜੇ, ਹਾਇ, ਲੜ ਓ ਬਿਜਲੀ ਲਹਿਰਾ
ਉਡਦਾ ਜਾਂਦਾ ਪਰ ਉਹ ਅਪਣੀ ਇਕ ਛੁਹ ਸਾਨੂੰ ਗਿਆ ਲਾਈ:
ਮਿੱਟੀ ਚਮਕ ਪਈ ਇਹ ਮੋਈ ਤੇ ਤੁਸੀਂ ਲੂਆਂ ਵਿਚ ਲਿਸ਼ਕੇ,
ਬਿਜਲੀ ਕੂੰਦ ਗਈ ਥਰਰਾਂਦੀ, ਹੁਣ ਚਕਾਚੂੰਧ ਹੈ ਛਾਈ ।

---

ਸ੍ਰੀ ਗੁਰੂ ਨਾਨਕ ਦੇਵ ਜੀ ਜੋਗ

## ਅਰਸ਼ੀ ਸੱਦ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੂਰੀਆ । ਤਾਰ—੪ । ਮਾਤ੍ਰਾ ੧੨ । ਲਯ—ਧੀਮੀ ।
ਆ ਦਾ ਘਰ 'ਮੇਰਾ ਨਾਮ' ਪਰ ਹੈ ।
**ਸੁਰ ਖਾਸ**—ਪੂਰੀਆ ਰਾਗ ਦੇ—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਸਾਰੇ ਜਾ ਜਪਾਈਂ ਮੇਰਾ ਨਾਮ,
ਥਾਂ ਥਾਂ ਜਾਵੀਂ ਪਿਲਾਵੀਂ ਅੰਮ੍ਰਿਤ ਜਾਮ,
ਟੁੱਟੀ ਨੂੰ ਗੰਢੀਂ ਤੇ ਵਿਛੁੜੀ ਮਿਲਾਈਂ,
ਦੇਵੀਂ ਜੀਅ-ਦਾਨ, ਤੂੰ ਕਰੀਂ ਏ ਕਾਮ ।

ਅਰਸ਼ੀ ਸੱਦ ਪਰ

## ਬੀਬੀ ਨਾਨਕੀ ਜੀ ਦੇ ਖਿਆਲ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਮਲਾਰ । ਤਾਰ ੩ । ਮਾਤ੍ਰਾ ੧੬ । ਲਯ ਧੀਮੀ ।
'ਆ' ਦਾ ਘਰ 'ਆਈ' ਪਰ ਹੈ ।
**ਸੁਰ ਖਾਸ** ਮਲਾਰ ਰਾਗ ਦੇ—ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

ਸੱਦ ਧੁਰੋਂ ਅਰਸ਼ਾਂ ਤੋਂ ਆਈ;
ਵੀਰਨ ਲੈ ਪਰਦੇਸ ਸਿਧਾਈ ।
ਜੀਅ ਘਬਰਾਵੇ, ਚੈਨ ਨ ਆਵੇ,
ਨਾਨਕ ਬਿਨ ਅੰਧਿਆਰਾ ਛਾਵੇ ।
ਜਾਈਂ ਗੁਰੂ ਜੀ ਰਬ-ਕਾਰ ਕਮਾਈਂ,
ਕਦੇ ਝਾਤੀ ਆ ਪਾਈਂ !

---

## ਅਰਸ਼ੀ ਸੱਦ ਤੇ ਸੰਗਤ

ਸੁਲਤਾਨਪੁਰੋਂ ਸੰਸਾਰ ਉਧਾਰਨ ਲਈ ਟੁਰਨ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਸੰਗਤ ਦੀ ਬੇਨਤੀ :

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਜ਼ਿਲਾ ਪਹਾੜੀ ਮਿਲਿਆ ਹੋਇਆ । ਤਾਲ—੩ । ਗਤ—ਤਲਵਾੜਾ । ਲਯ ਚਲੰਤ । ਮਾਤ੍ਰਾ—੮ । 'ਆ' ਦਾ ਘਰ 'ਸੁਆਰਿਆ' ਦੇ ਬਾਦ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਧਾ ਨੀ ।

‡ ‡ ‡

**ਟੇਕ**—ਠਹਿਰ ਜਾਈਂ ਠਹਿਰ ਜਾਈਂ ਰੱਬ ਦੇ ਸੁਆਰਿਆ !

ਸੰਗਤ ਹੈ ਅਰਜ਼ ਕਰਦੀ, ਹਥ ਜੋੜੇ ਨੈਣ ਭਰਦੀ
ਠਹਿਰ ਜਾਈਂ ਠਹਿਰ ਜਾਈਂ ਰੱਬ ਦੇ ਦੁਲਾਰਿਆ ! ੧.
ਰੱਜ ਨਾ ਦਿਦਾਰ ਪਾਇਆ, ਬਿਜਲੀ ਲਿਸ਼ਕਾਰ ਆਇਆ,
ਜਾਈਂ ਵੇ ਨ ਜਾਈਂ ਦਾਤਾ ! ਰੱਬ ਦੇ ਸੁਆਰਿਆ ! ੨.
ਵਾੜੀ ਜੁ ਆਪ ਲਾਈ, ਅਜੇ ਹੈ ਨਿਆਣੀ ਸਾਈਂ !
ਮੰਗਦੀ ਹੈ ਪਾਣੀ ਹੱਥੋਂ, ਖੇਤੀ ਰਖਵਾਰਿਆ ! ੩.
ਪੌਣ ਵੇਗ ਕੌਣ ਰੋਕੇ, ਬੱਦਲਾਂ ਨੂੰ ਕੌਣ ਠਾਕੇ ?
ਧੁਰਾਂ ਤੋਂ ਜੁ ਚਾਲ ਪਾਏ ਟਰਨ ਨਹੀਂ ਟਾਰਿਆ । ੪.
ਚੱਲੇ ਜੇ ਆਪ ਸਾਈਂ ! ਦਾਸਾਂ ਨੂੰ ਨ ਭੁੱਲਨਾ ਈਂ,
ਕੂੰਜ ਵਾਂਗੂ ਯਾਦ ਰੱਖੀਂ, ਦੇਵੀਂ ਆ ਦਿਦਾਰਿਆ । ੫.

---

## ਅਰਸ਼ੀ ਸੱਦ ਤੇ ਮਾਤਾ ਸੁਲੱਖਣੀ ਜੀ

ਦੁਨੀਆ ਤਾਰਨ ਹਿਤ ਗੁਰੂ ਨਾਨਕ ਦੇਵ ਜੀ ਦੇ ਟੁਰਨ ਵੇਲੇ ਮਾਤਾ ਜੀ ਦਾ ਵਿਯੋਗ :

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਕੌਂਸੀਆ । ਤਾਰ—੩ । ਗਤ—ਤਲਵਾੜਾ । ਮਾਤ੍ਰਾ—੮ ।

---

[1] ਸ੍ਰੀ ਗੁਰੂ ਜੀ ਬਾਬਤ ਫੁਰਮਾਣ ਹੈ:—'ਸਤਿਗੁਰ ਜੇਵਡੁ ਅਵਰੁ ਨ ਕੋਇ ॥ ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥' ਤੇ ਪਤਾ ਦਿਤਾ ਹੈ :—'ਗੁਰ ਨਾਨਕੁ ਨਾਨਕੁ ਹਰਿ ਸੋਇ ॥'

ਲਯ—ਵਿਚਲੇ ਮੇਲ ਦੀ। ਆ ਦਾ ਘਰ 'ਮਿਟ ਜਾਓ ਨੈਣ' ਦੇ ਬਾਦ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਪਾਪੀ ਮਿਟ ਜਾਓ ਨੈਣ !
ਸਾਈਆਂ ! ਹੇ ਸਾਈਆਂ !
ਪੀਆ ਪਰਦੇਸ ਸਿਧਾਇ !
ਹਾਇ ਮੈਂ ਨਿਕਾਰੀ,
ਪੀਆ ਰੱਬ ਦਾ ਵਪਾਰੀ
ਉਚ ਸ਼ਾਨ,
ਮੈਥੋਂ ਫੜਿਆ ਨਾ ਜਾਇ।

— —— —

## ਦੁਆਰੇ ਤੇਰੇ ਆ ਗਿਆ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੀਲੋ। ਤਾਰ—੩। ਗਤ—ਤਲਵਾੜਾ। ਲਯ—ਵਿਚਲੇ ਮੇਲ ਦੀ। ਮਾਤ੍ਰਾ—੮। 'ਆ' ਦਾ ਘਰ 'ਝਮੱਕਾ ਤੇਰਾ' ਪਰ ਹੈ।

**ਸੁਰ ਖਾਸ** – ਸਾ ਰੇ ਗਾ ਮਾ ਪਾ ਧਾ ਨੀ ਨੀ।

‡ ‡ ‡

ਨਾਮ ਦਾ ਝਮੱਕਾ ਤੇਰਾ ਖੇੜਾ ਕੋਈ ਲਾ ਗਿਆ।
ਅੱਖ ਦਾ ਮਟੱਕਾ ਦਾਤਾ। ਜਿੰਦ ਨਵੀਂ ਪਾ ਗਿਆ।
ਆਪੇ ਤੂੰ ਪਿਆਰ ਦਿੱਤਾ, ਨੈਣਾਂ ਦਾ ਦਿਦਾਰ ਦਿੱਤਾ।
ਮਿਹਰਾਂ ਵਾਲਾ ਨੂਰ ਦਾਤਾ। ਖੁੱਲ੍ਹਾ ਤੂੰ ਵਸਾ ਗਿਆ।
ਨਾਮ ਦਾ ਝ ...

ਦਿਨੇ ਰਾਤ ਇਹੋ ਹਾੜੇ, ਲਾਈਆਂ ਨੂੰ ਤੋੜ ਚਾੜ੍ਹੇਂ,
'ਟੁੱਟੀਆਂ ਨੂੰ ਗੰਢਨ' ਦਾਤਾ ! ਬਿਰਦ ਤੇਨੂੰ ਭਾ ਗਿਆ।
ਨਾਮ ਦਾ ਝ....

ਧੰਨ ਗੁਰੂ ਨਾਨਕ ਤੂੰ, ਅਰਸ਼ਾਂ ਦਾ ਮਾਲਿਕ ਤੂੰ,
ਮੰਗਦਾ ਏ ਖ਼ੈਰ ਦਿਲ ਦੁਆਰੇ ਤੇਰੇ ਆ ਗਿਆ!
ਨਾਮ ਦਾ ਝ....

—— —

## ਦੇਹੁ ਦਾਰੂ ਦੀਦਾਰ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ। ਤਾਰ—੩। ਗਤ—ਤਲਵਾੜਾ। ਲਯ—ਵਿਚਲੇ ਮੇਲ ਦੀ। ਮਾਤ੍ਰਾ ੮। 'ਅ' ਦਾ ਘਰ 'ਮਾਰ ਗਏ ਹੋ' ਪਰ ਹੈ।

**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

**ਟੇਕ**– ਕਰ ਕਲਗ਼ੀ ਪਰਕਾਸ਼ ਕਿ ਅਣੀਆਂ ਮਾਰ ਗਏ ਹੋ,
ਦਿਓ ਦਾਰੂ ਦੀਦਾਰ ਕਿ ਕਰ ਬੀਮਾਰ ਗਏ ਹੋ। ੧.

ਕਲਗ਼ੀ ਵਾਲੇ ! ਮੀਤ ਨਿਰਾਲੇ ! ਮੋਹਿਤ ਕਰ ਮਦਹੋਸ਼
ਬਿਰਹੁ ਕਰ ਵਾਰ ਗਏ ਹੋ,
ਕਿ ਅਣੀਆਂ ਮਾਰ ਗਏ ਹੋ,
ਕਿ ਕਰ ਬੀਮਾਰ ਗਏ ਹੋ। ੨.

ਪ੍ਰੀਤ ਲਗਾਕੇ ਤੇ ਅਪਨਾ ਕੇ ਭੌਰਾ ਚਰਨ ਬਨਾਇ
ਬਿਨਾਂ ਦੇ ਸਾਰ ਗਏ ਹੋ, ਕਿ...। ੩.

ਫੁਲ ਫੁਲ ਭਾਲਾਂ, ਕਰਾਂ ਸੰਭਾਲਾਂ, ਕਿਤੇ ਨਹੀਂ ਉਹ ਪਜਾਰ
ਜੁ ਖ਼ੁਦ ਕਰ ਪਜਾਰ ਗਏ ਹੋ, ਕਿ...। ੪.

ਮੈਂ ਮਨਤਾਰੂ ਤਰਨ ਨ ਜਾਣਾ ਆ ਪ੍ਰੀਤਮ ਉਰਵਾਰ
ਚਲੇ ਕਿਉਂ ਪਾਰ ਗਏ ਹੋ ? ਕਿ...। ੫.

ਮੈਂ ਸੰਸਾਰੀ, ਤੂੰ ਅਰਸ਼ਾਂ ਦਾ, ਪੰਖੀ ਹਾਂ ਪਰਹੀਨ,
ਨਿਸ਼ਾਨਾ ਮਾਰ ਗਏ ਹੋ ਕਿ...। ੬.

ਮੈਂ ਪਿੰਗਲ, ਤੂੰ ਪਰਬਤ ਵਾਸੀ, 'ਆ' ਯਾ 'ਲੈ ਚਲ ਨਾਲ,
ਕਿ ਬਨ ਦੁਖ-ਯਾਰ ਗਏ ਹੋ, ਕਿ...। ੭.

ਨਾ ਸੁੰਦਰ, ਨਾ ਗੁਣ ਮੈਂ ਪੱਲੇ, ਕਿਰਪਾ ਹੀ ਕਰ ਤਾਰ
ਤੁਸੀਂ ਕਰਤਾਰ ਭਏ ਹੋ, ਕਿ...। ੮.

ਮੈਂ ਦੁਖੀਆ ਦਾ ਦਾਰੂ ਦਰਸ਼ਨ, ਅੱਜ ਦਿਓ ਦੀਦਾਰ
ਕਿ ਕਰ ਇਕਰਾਰ ਗਏ ਹੋ, ਕਿ...। ੯.

ਆ ਮਿਲ, ਆ ਮਿਲ ਕਲਗ਼ੀਆਂ ਵਾਲੇ ! ਅੱਜ ਮਿਲੋ ਕਰ ਪਜਾਰ,
ਕਿ ਲਾ ਲਿਵਤਾਰ ਗਏ ਹੋ, ਕਿ...। ੧੦.

————

## ਕਲਗ਼ੀ ਵਾਲੇ ਦਾ ਮਾਲ

ਖਯਾਲ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਗੰਧਾਰੀ ਟੋਡੀ। ਗਤ—ਨਾ ਧੀ ਧਿ ਨਾ। ਲਯ—ਧੀਮੀ। ਮਾਤ੍ਰਾ—੧੬। 'ਆ' ਦਾ ਘਰ—'ਗੁਰ ਦਾ ਮਾਲ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਸੁਹਣਿਆਂ ਵੇ ! ਅਜ ਪਾ ਜਾਈਂ ਫੇਰਾ,
ਹਾਰ ਗਈਆਂ ਨਿਤ ਕਰਦੀ ਮੈਂ ਜੇਰਾ।
ਮੈਂ ਜਾਸਾਂ ਨੀ ਮਾਏ ! ਹੁਣ ਸਤਿਗੁਰ ਦੇ ਨਾਲ ;
ਮੈਨੂੰ ਹੋੜ ਨ ਮਾਏ ! ਦੂਣੀ ਅੱਗ ਨਾ ਬਾਲ।
ਮੇਰਾ ਤਨ ਮਨ ਧਨ ਸਤਿਗੁਰ ਦਾ ਮਾਲ ;
ਉਸ ਸੋਹਣੇ ਦਾ ਮਾਲ, ਕਲਗ਼ੀ ਵਾਲੇ ਦਾ ਮਾਲ।

————

## ਦਿਲ ਲਗ ਗਿਆ ਸ਼ਾਹਿਨਸ਼ਾਹ ਨਾਲ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸੋਹਣੀ। ਤਾਰ—੩। ਗਤ—ਪੰਜਾਬੀ ਠੇਕਾ। ਮਾਤ੍ਰਾ—੮। ਲਯ—ਵਿਚਲੇ ਮੇਲ ਦੀ। 'ਆ' ਦਾ ਘਰ 'ਸ਼ਾਹਿਨਸ਼ਾਹ ਨਾਲ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਧਾ ਨੀ।

‡ ‡ ‡

**ਟੇਕ**—ਦਿਲ ਲਗ ਗਿਆ ਸ਼ਾਹਿਨਸ਼ਾਹ ਨਾਲ।

ਉਸ ਕਲਗ਼ੀਆਂ ਵਾਲੇ ਪਾਤਸ਼ਾਹ
ਤੇ ਦੀਨ ਦੁਨੀ ਦੇ ਰਾਹ ਨਾਲ,

ਜਿਨ ਇੱਕੋ ਸੈਨਤ ਮੋਹਿ ਲਿਆ,
ਬੰਨ੍ਹ ਲੀਤਾ ਇੱਕ ਨਿਗਾਹ ਨਾਲ ;
ਕਰ ਲੀਤਾ ਸਾਨੂੰ ਅਪਣਿਆਂ
ਦੇ ਪੂੰਜੀ ਨਾਮ-ਵਿਸਾਹ ਨਾਲ,
ਕੁਈ ਅੰਦਰ ਖਿੱਚਾਂ ਪਾਈਆਂ,
ਜਿੰਦ ਫੂਕੀ ਅਪਣੇ ਸਾਹ ਨਾਲ,
ਇਕ ਅਪਣੀ ਚਾਹਤ ਚਾੜ੍ਹਿਆ,
ਤੋੜ ਦਿੱਤਾ ਦੂਜੀ ਚਾਹ ਨਾਲ,
ਕੁਈ ਦੇਇ ਉਛਾਲਾ ਚੱਕਿਆ,
ਪੈਰ ਟਿਕੇ ਨ ਹੇਠ ਉਮਾਹ ਨਾਲ,
ਹੁਣ ਹਰਦਮ 'ਤੂੰ ਤੂੰ' ਹੋ ਰਹੀ,
ਕੰਮ ਹੋ ਗਿਆ 'ਵਾਹ ਵਾ ਵਾਹ' ਨਾਲ,
ਮਨ ਜੀਵਿਆ, ਰੰਗਣ ਚੜ੍ਹ ਗਿਆ,
ਛੁਹ ਚਰਨਾਂ ਵਾਲੀ ਪਾਹ ਨਾਲ,
ਤੇਜ ਆ ਆ ਝਲਕੇ ਮਾਰਦਾ,
ਅਖ ਜੁੜਦੀ ਸ਼ਾਹਿਨਸ਼ਾਹ ਨਾਲ ।

— —

[ਸੈਦ ਖ਼ਾਨ ਜੀ ਦਾ ਬਿਰਹਾ]

## ਕਲਗੀ ਦਿਲ ਵਿਚ ਚੁਭੀ ਰਹੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**—ਭੈਰਵੀ । ਤਾਰ—੩ । ਗਤ ਤਲਵਾੜਾ । ਮਾਤ੍ਰਾ ੮ ।
**ਲਯ**—ਵਿਚਲੇ ਮੇਲ ਦੀ । 'ਆ' ਦਾ ਘਰ 'ਛਡੀ ਨਹੀਂ' ਖਰ ਹੈ ।
**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਕਲਗੀ ਦਿਲ ਵਿਚ ਚੁਭੀ ਰਹੀ,
ਗਈ ਕੱਢੀ ਨਹੀਂ, ਜਾਂਦੀ ਛੱਡੀ ਨਹੀਂ ।

ਜਦ ਦੇ ਦੇਖੇ ਕਲਗੀਆਂ ਵਾਲੇ ਕਲਗੀ ਅੰਦਰ ਚੁਭੀ ਰਹੀ ।
ਓਹੋ ਮੁਖੜਾ ਓਹੋ ਕਲਗੀ, ਓਹੋ ਮੁਹੰਦੀ ਛਬੀ ਰਹੀ ।
ਓਹੋ ਪਿਆਰੀ ਮੋਹਨਹਾਰੀ ਮੂਰਤ ਸੁਹਣੀ ਫਬੀ ਰਹੀ ।
ਫਿਰ ਦਰਸ਼ਨ ਦੀ ਤਾਂਘ ਤ੍ਰਿਖੇਰੀ ਸੀਨੇ ਅੰਦਰ ਖੁਭੀ ਰਹੀ ।
ਨੈਣ ਤੁਸਾਂ ਦਰ ਲਗੇ ਰਹੇ, ਹਾਂ, ਦਰਸ਼ਨ-ਝੋਲੀ ਅਡੀ ਰਹੀ ।
'ਦਿਓ ਦਰਸ਼ਨ, ਦਿਓ ਦਰਸ਼ਨ ਸਾਈਆਂ !'
ਸਦ ਦੀ ਲਲਨਾ ਲਗੀ ਰਹੀ ।

— —

## ਗੁਦਾਵਰੀ ਦੀ ਸੰਗੀਤਕ ਥਰਹਰ

[ਜਦੋਂ ਕਲਗੀਆਂ ਵਾਲੇ ਨੇ ਉਸ ਵਿਚ ਚਰਨ ਕਮਲ ਪਾਏ]

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਮਾਲਕੌਂਸ । ਤਾਰ—੩ । ਗਤ ਨਾ ਧੀ ਧਿ ਨਾ ।
**ਲਯ**—ਧੀਮੀ । ਮਾਤ੍ਰਾ—੧੬ । 'ਆ' ਦਾ ਘਰ 'ਬਉਰਾਨੀ' ਪਿੱਛੋਂ ਹੈ ।
**ਸੁਰ ਖਾਸ**—ਸਾ ਗਾ ਮਾ ਧਾ ਨੀ ।

‡ ‡ ‡

**ਟੇਕ**—ਨੀ ਮੈਂ ਚਰਨ ਪਰਸ ਬਉਰਾਨੀ !

ਥਰਰ ਥਰਰ ਕੁਈ ਛਿੜੀ ਖਿਰਨ ਹੈ ਲਰਜ਼ ਗਏ ਮੇਰੇ ਪਾਨੀ ।
ਝਰਨ ਝਰਨ ਰਸ-ਭਿੰਨੜੀ ਫੁਟ ਪਈ ਕੰਬ ਉਠੀ ਜਿਉਂ ਕਾਨੀ ।
ਚਮਕ ਚਮਕ ਲਹਿਰਾਂ ਵਿਚ ਲਿਸ਼ਕੀ ਬਿਜਲੀ ਜਿਉਂ ਥੱਰ੍ਹਾਨੀ ।
ਮਸਤ ਅਲਸਤੀ ਝੂਮਨ ਝੂੰਮੀ ਪ੍ਰੇਮ ਲਟਕ ਲਟਕਾਨੀ ।
ਜੋਗੀ ਜਤੀ ਤਪੀ ਸਿਧ ਪਰਸੇ ਪਰਸ ਪਰਸ ਪਛੁਤਾਨੀ ।
ਪਰਸ ਚਰਨ ਨਿਤ ਖੁਸ਼ਕ ਰਹੀ ਮੈਂ ਰਸ ਬਿਨ ਉਮਰ ਬਿਹਾਨੀ ।
ਕਉਣ ਸਖੀ ਅਜ ਛੁਹ ਗਿਆ ਸਾਨੂੰ ਜੀਅ-ਦਾਨ ਦਾ ਦਾਨੀ ?

ਰਾਹੀ :—

ਚਰਨ ਕਮਲ ਏ ਕਲਗੀਧਰ ਦੇ 'ਰਸ-ਰੰਗ' ਛੁਤ ਨਿਸ਼ਾਨੀ ।
ਜੀਵਨ-ਧਨ, ਰਸ ਪਸਾਰ ਅਨੰਦੀ ਕਲਗੀਧਰ ਚਰਨਾਨੀ ।
ਪਾਰਸ ਛੁਹ ਹੈ ਛੁਹ ਚਰਨਾਂ ਦੀ ਥਰਹਰ ਕੰਪ ਕੰਪਾਨੀ,
ਪਾਰਸ-ਛੁਹ, ਹਾਂ ਛੁਹ ਚਰਨਾਂ ਦੀ ਜੀਅ ਦਾਨ ਦਾ ਦਾਨੀ ।
ਚਰਨ-ਪਰਸ ਜੇ ਮਿਲੇ ਉਨ੍ਹਾਂ ਦੀ ਚਰਨ ਕਮਲ ਲਪਟਾਨੀ ।
ਲਿਪਟੀ ਲਿਪਟ ਲਿਪਟ ਜਾ ਸਜਨੀ !
ਲਿਪਟ ਨ ਫਿਰ ਛੁਟਕਾਨੀ ।
ਭਾਗੇ ਭਰੀ, ਸਖੀ ! ਉਹ ਹੋਈ, ਪ੍ਰਿਯ ਪਦ ਪਰਸ ਸਮਾਨੀ ।

— ——

ਰਾਣੀ ਪੰਜਾਬ ਕੌਰ[1]

## ਕਲਗੀਆਂ ਵਾਲੇ ਦੇ ਵਿਯੋਗ ਵਿਚ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਰ ੩ । ਪਸ਼ਤੋ ਬੀ ਹੈ । ਮਾਤ੍ਰਾ ੮ ।
ਪਸ਼ਤੋ ਦੀਆਂ ੭ । ਗਤ—ਤਲਵਾੜਾ । ਲਯ ਵਿਚਲੇ ਮੇਲ ਦੀ । 'ਆ' ਦਾ ਘਰ 'ਜੋੜਕੇ' ਦੇ ਪਿੱਛੋਂ ਹੈ ।'
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ।

‡ ‡ ‡

ਪੰਜਾਬ ਕੌਰ ਦੀ ਅਰਜ਼ੋਈ—

ਸੁਣ ਕਲਗ਼ੀਆਂ ਵਾਲਿਆ ਵੇ !
ਮੈਂ ਅਰਜ਼ ਕਰਾਂ ਹਥ ਜੋੜਕੇ: -
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜਕੇ !
ਸੁਣ ਸਾਈਆਂ ! ਮੈਂਡੇ ਪੁਤ ਅਵੈੜੇ,
ਜਿਨ੍ਹਾਂ ਡਾਢੇ ਧ੍ਰੋਹ ਕਮਾਏ,
ਔਖੀਆਂ ਵੇਲੇ ਲਿਖੇ ਬਿਦਾਵੇ,

---

[1]ਪੰਜਾਬ ਜਾਂ ਮਦ੍ਰ ਦੇਸ਼ ਦੀ ਧਰਤੀ ਤੋਂ ਮੁਰਾਦ ਹੈ ।

ਤੇ ਨ ਕੀਤੇ ਕੌਲ ਕਮਾਏ,
ਪਰ ਬਖ਼ਸ਼ਣ ਵਾਲਿਆ ਵੇ !
ਮੈਂ ਅਰਜ਼ ਕਰਾਂ ਹੱਥ ਜੋੜਕੇ:—
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜਕੇ ।
ਸੁਣ ਸਾਂਈਆਂ ! ਮੇਰੀ ਮਿੱਟੀ ਮਾੜੀ,
ਜਿਨ ਜ਼ਾਲਮ ਪੈਦਾ ਕੀਤੇ,
ਤੇਰੇ ਜਿਹਾਂ ਤੇ ਚੜ੍ਹ ਚੜ੍ਹ ਆਏ,
ਭਰ ਜ਼ਹਿਰ ਪਿਆਲੇ ਪੀਤੇ ।
ਤੂੰ ਸਾਰ ਨ ਜਾਣਨ ਵੇ !
ਮੈਂ ਅਰਜ਼ ਕਰਾਂ ਹਥ ਜੋੜਕੇ:—
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜਕੇ ।
ਬਖ਼ਸ਼ੇਂ ਪਾਪ ਤੂੰ ਜ਼ੁਲਮ ਸਹਾਰੇਂ,
ਕਦੀ ਔਗੁਣ ਨਹੀਂ ਚਿਤਾਰੇਂ,
ਤੂੰ ਬਖ਼ਸ਼ਿੰਦ ਅਨੋਖਾ ਦਾਤਾ !
ਮੂੰਹੋਂ ਬਖ਼ਸ਼ੇ ਤੇ ਮਨੋਂ ਵਿਸਾਰੇਂ ।
ਸਦ ਰਹਿਮਤ ਵਾਲਿਆ ਵੇ !
ਮੈਂ ਅਰਜ਼ ਕਰਾਂ ਹਥ ਜੋੜਕੇ:—
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜ ਕੇ ।

ਕਲਗ਼ੀਆਂ ਵਾਲੇ ਦੀ ਸੱਦ —

ਤੂੰ ਸੁਣ ਧਰਤ ਸੁਹਾਵੀ ਸੁਹਿਣੀ !
ਮੈਂ ਸਾਂ ਜ਼ਹਿਰ ਉਤਾਰਣ ਆਇਆ,
ਦੇ ਦੇ ਅੰਮ੍ਰਿਤ ਤੇਰੇ ਲਾਲ ਜਿਵਾਏ,
ਜਿਨ੍ਹਾਂ ਰੰਗ ਤੁਧੇ ਨੂੰ ਲਾਯਾ ।
ਸੁਣ ਕਰਮਾਂ ਵਾਲੀਏ ਨੀ !
ਹਥ ਸਾਈਂ ਅੱਗੇ ਜੋੜਕੇ—
ਰਹੁ ਨਾਮ ਜਪੰਦੀ ਤੂੰ,
ਮਨ ਮਾਯਾ ਵੱਲੋਂ ਮੋੜਕੇ ।

**ਪੰਜਾਬ ਕੌਰ —**

ਤਾਂ ਵੀ ਸੁਣ ਕਲਗ਼ੀਆਂ ਵਾਲਿਆ ਵੇ !
ਮੈਂ ਅਰਜ਼ ਕਰਾਂ ਹਥ ਜੋੜਕੇ :
ਮੁੜ ਆ ਜਾ ਵਿਹੜੇ ਵੇ !
ਘੋੜੇ ਦੀਆਂ ਵਾਗਾਂ ਮੋੜਕੇ !

---

## ਸੰਗਤ ਦਾ ਸੰਦੇਸ਼

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਪਹਾੜੀ । ਤਾਰ—ਪਸ਼ਤੋ । ਮਾਤ੍ਰਾ—੭ । ਲਯ—ਵਿਚਲੇ ਮੇਲ ਦੀ । ਗਤ—ਤਲਵਾੜਾ । 'ਆ' ਦਾ ਘਰ—'ਸੰਦੇਸ਼ ਤੂੰ' ਪਰ ਹੈ ।

**ਸੁਰ ਖਾਸ** — ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਰਾਹੀਆ ਜਾਂਦਿਆ ਪਜਾਰੇ ਦੇ ਦੇਸ਼ ਨੂੰ !
ਦੇਈਂ ਸੁਹਣੇ ਨੂੰ ਮੇਰਾ ਸੰਦੇਸ਼ ਤੂੰ :—
ਪਈ ਜ਼ੱਫ਼ਰਾਂ ਨੂੰ ਨਿੱਤ ਜਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ । ੧.

ਵਿੱਥਾਂ ਬਿਰਹੋਂ ਨੇ ਡਾਢੀਆਂ ਪਾਈਆਂ,
ਘਟਾਂ ਉਮਡ ਉਦਾਸੀ ਦੀ ਆਈਆਂ,
ਜਿੰਦ ਗ਼ਮਾਂ ਦੇ ਵਿੱਚ ਪਈ ਗਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ । ੨.

ਦਿਨੇ ਚੈਨ ਨਾ ਨੀਂਦਰਾਂ ਰਾਤ ਨੂੰ,
ਰਹੇ ਸਿੱਕਣੀ ਸੰਝ ਪਰਭਾਤ ਨੂੰ,
ਘਾਲਾਂ ਦਰਸ਼ਨਾਂ ਵਾਸਤੇ ਘਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ । ੩.

ਨਿੱਕੀ ਰਿਵੀਏ ! ਸੰਦੇਸੜਾ ਲੈ ਜਈਂ
ਕਲਗ਼ੀ ਵਾਲੇ ਦੇ ਚਰਨੀਂ ਅਪੜਾ ਦਈਂ,
ਸਹੀਏ ! ਖ਼ਬਰ ਦੇਈਂ ਮੇਰੇ ਹਾਲ ਦੀ,
ਕਲਗ਼ੀ ਵਾਲੇ ਨੂੰ ਪਈਆਂ ਸੰਮ੍ਹਾਲਦੀ । ੪.

ਦਰਦਾਂ ਤੇਰੇ ਫ਼ਿਰਾਕਾ ਨੇ ਲਾਈਆਂ,
ਤੇਰੇ ਦਰਸ਼ਨ ਹੀ ਹੈਨ ਦਵਾਈਆਂ,
ਤਾਹੀਓਂ ਦਰਸ਼ਨਾਂ ਨੂੰ ਪਈ ਭਾਲਦੀ,
ਕਲਗ਼ੀ ਵਾਲੇ ਨੂੰ ਨਿੱਤ ਸੰਮ੍ਹਾਲਦੀ । ੫.

---

## ਬਾਬਾ ਨਾਨਕ ! ਏ ਤੇਰੇ ਕਮਾਲ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੀਲੋ । ਤਾਬ ਤੇ ਗਤ—ਚੰਚਲ । ਮਾਤ੍ਰਾ—੭, ਪਰ ਆਵੇਗਾ ੧੪ ਵਿਚ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਟੁੰਬ ਜਗਾਈਆਂ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਬਾਬਾ ਨਾਨਕ ! ਏ ਤੇਰੇ ਕਮਾਲ,
ਰੂਹਾਂ ਟੁੰਬ ਜਗਾਈਆਂ ।
ਫਾਥੀਆਂ ਮਾਇਆ ਦੇ ਆਲ ਜੰਜ਼ਾਲ,
ਰੋਂਦੀਆਂ ਤੂੰਹੇਂ ਹਸਾਈਆਂ ।

ਦੇਸ਼ ਬਦੇਸ਼ੀਂ ਤੂੰ ਫੇਰੇ ਚਾ ਪਾਏ,
ਨਾਦ ਇਲਾਹੀ ਤੂੰ ਦਰ ਦਰ ਵਜਾਏ,
ਸੁੱਤੇ ਦਿੱਤੇ ਤੂੰ ਟੁੰਬ ਉਠਾਲ,
ਨਵੀਆਂ ਜਿੰਦੀਆਂ ਪਾਈਆਂ ।

ਬਾਬਾ ਨਾਨਕ ! ਏ ਤੇਰੇ ਕਮਾਲ,
ਰੂਹਾਂ ਟੁੰਬ ਜਗਾਈਆਂ,
ਫਾਥੀਆਂ ਮਾਇਆ ਦੇ ਆਲ ਜੰਜਾਲ,
ਰੋਂਦੀਆਂ ਤੂੰਹੇਂ ਹਸਾਈਆਂ !

ਭਰਮਾਂ ਦੇ ਛੋੜ ਦਿਲਾਂ ਤੋਂ ਚਾ ਕੱਟੇ,
ਉਤੋਂ ਪਾਏ ਖੁੱਲ੍ਹੇ ਨਾਮ ਦੇ ਛੱਟੇ,
ਵਿਛੜੇ ਮੇਲੇ ਤੂੰ ਸਾਈਂ ਦੇ ਨਾਲ,
ਲਿਵ ਦੀਆਂ ਡੋਰਾਂ ਲਗਾਈਆਂ ।

ਬਾਬਾ ਨਾਨਕ ! ਏ ਤੇਰੇ ਕਮਾਲ,
ਰੂਹਾਂ ਟੁੰਬ ਜਗਾਈਆਂ,
ਫਾਥੀਆਂ ਮਾਇਆ ਦੇ ਆਲ ਜੰਜਾਲ,
ਰੋਂਦੀਆਂ ਤੂੰਹੇਂ ਹਸਾਈਆਂ ।

ਸੰਗਤ ਸਾਰੀ ਦੀ ਹੈ ਏ ਦੁਹਾਈ,
ਸਾਨੂੰ ਬੀ ਖ਼ੈਰ ਓ ਨਾਮ ਦੀ ਪਾਈਂ,
ਲਾ ਲਈਂ ਆਪਣੇਂ ਚਰਨਾਂ ਦੇ ਨਾਲ,
ਬਖ਼ਸ਼ੀਂ ਸਾਡੀਆਂ ਉਕਾਈਆਂ ।

ਬਾਬਾ ਨਾਨਕ ! ਏ ਤੇਰੇ ਕਮਾਲ,
ਰੂਹਾਂ ਟੁੰਬ ਜਗਾਈਆਂ,
ਫਾਥੀਆਂ ਮਾਇਆ ਦੇ ਆਲ ਜੰਜਾਲ,
ਰੋਂਦੀਆਂ ਤੂੰਹੇਂ ਹਸਾਈਆਂ ।

—— ————

## ਗੁਰੂ ਦਰਸ਼ਨ ਦੀ ਸਿੱਕ

### ਇਸ ਗੀਤ ਦੇ ਗਾਉਣ ਦ ਸਰ ਤਾਲ

ਰਾਗ – ਆਸਾਵਰੀ ਟੋਡੀ । ਤਾਰ—੩ । ਗਤ – ਕਵਾਲੀ । ਮਾਤ੍ਰਾ—੮ । ਲਯ- ਧੀਮੀ । 'ਆ' ਦਾ ਘਰ 'ਅਘਾਵੇ ਹੈ' ਪਰ ਹੈ ।

**ਸੁਰ ਖਾਸ**—ਸਾ ਰੇ ਰੇ ਗਾ ਮਾ ਪਾ ਧਾ ਨੀ ।

‡ ‡ ‡

ਲਗੀ ਹੈ ਪਜਾਸ ਦਰਸ਼ਨ ਦੀ ਕਿਵੇਂ ਬੀ ਨਾ ਅਘਾਵੇ ਹੈ,
ਗੁਰੂ ਨਾਨਕ ਬਿਨਾ ਦੇਖੇ ਨਹੀਂ ਦਿਲ ਚੈਨ ਪਾਵੇ ਹੈ ।
ਫਿਰੀ ਮੈਂ ਦੇਸ਼ ਸਾਰੇ ਹਾਂ ਤੇ ਕੀਤੀ ਢੂੰਡ ਸਭ ਥਾਂ ਤੇ,
ਗੁਰੂ ਦਾ ਰੂਪ ਕਿਧਰੇ ਬੀ ਦਰਸ ਨਾਹੀਂ ਦਿਖਾਵੇ ਹੈ ।
ਏ ਮੰਡਲ ਸੋਚ ਫ਼ਿਕਰਾਂ ਦਾ ਮੈਂ ਸਾਰਾ ਆਪ ਗਾਹਜਾ ਹੈ,
ਏ ਪਰਦਾ ਹੋ ਖੜੋਵੇ ਹੈ, ਭੁਲਾਂਦਾ ਰਾਹ ਜਾਵੇ ਹੈ;
ਜਾਂ ਇਸ ਤੋਂ ਮੋੜ ਮੂੰਹ ਲੀਤਾ ਦਿਤਾ ਦਿਲ ਪ੍ਰੇਮ ਨੂੰ ਸਾਰਾ,
ਤਾਂ ਇਸ ਨੇ ਸੋਚ ਮਾਰੀ ਚਾ, ਪਿਆ ਇਕ ਖਿੱਚ ਖਿਚਾਵੇ ਹੈ ।
ਖਿਚੀਂਦਾ ਦਿਲ ਇਕੱਠਾ ਹੋ ਗੁਰੂ ਲਲਨਾ ਦੇ ਵਿਚ ਲੱਗਾ
ਇਕੱਠਾ ਹੋਇ ਦੇਖੇ ਕੀ, ਗੁਰੂ ਇਸ ਥਾਂ ਵਸਾਵੇ ਹੈ ।
ਨ ਲੁਕਿਆ ਹੈ ਗੁਰੂ ਪਜਾਰਾ, ਹੈ ਗ਼ਾਇਬ ਚਾਨਣੇ ਤ੍ਰਿੱਖੇ,
ਨਜ਼ਰ ਦਿਲ ਦੀ ਜੇ ਕਾਇਮ ਹੋ ਮੁਹੱਬਤ ਰੰਗ ਲਾਵੇ ਹੈ,
ਤਦੋਂ ਸਤਿਗੁਰ ਪਿਆ ਦਿੱਸੇ, —ਅਸਾਨੂੰ ਪ੍ਰੇਮ ਕਰਦਾ ਹੈ—
ਰਿਦਾ ਵਿਚ ਪ੍ਰੇਮ ਦੇ ਮੱਤਾ, ਗੁਰੂ ਹਰ ਥਾਂ ਦਿਸਾਵੇ ਹੈ ।

——————

## ਦਰਸ਼ਨ ਜੋਦੜੀ

### ਸ੍ਰੀ ਕਲਗੀਧਰ ਜੀ ਦੀ ਸੇਵਾ ਵਿਚ

### ਇਸ ਗੀਤ ਦੇ ਗਾਉਣ ਦ ਸੁਰ ਤਾਲ

ਰਾਗ—ਕੌਂਸੀਆ । ਤਾਰ – ੩ । ਮਾਤ੍ਰਾ – ੮ । ਲਯ—ਵਿਚਲੇ ਮੇਲ ਦੀ । ਗਤ—ਤਲਵਾੜਾ । 'ਆ' ਦਾ ਘਰ—'ਸੁਹਣਿਆਂ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਇਕ ਵੇਰੀ ਫੇਰ ਦਿਖਾਈਂ, ਵੇ ਦਿਖਾਈਂ !
ਮੈਂ ਕਮਲੀ ਦਿਆ ਸੁਹਣਿਆਂ !
ਕਲਗ਼ੀ ਦੀ ਝਮਕ ਦਿਖਾਈਂ, ਵੇ ਦਿਖਾਈਂ !
ਮੈਂ ਕਮਲੀ ਦਿਆ ਸੁਹਣਿਆਂ !
ਅਵੇ ਆ ਕਲਗ਼ੀ ਵਾਲਿਆ !
ਕਿਵੇਂ ਆ ਕਲਗ਼ੀ ਵਾਲਿਆ !
ਇਕ ਵੇਰੀ ਝਾਤ ਪੁਆਈਂ; ਵੇ ਪੁਆਈਂ !
ਮੈਂ ਕਮਲੀ ਦਿਆ ਸੁਹਣਿਆਂ ! ੧.

ਪਛੜ ਪਛੜ ਮੈਂ ਵੇ ਆਈ, ਵੇ ਆਈ !
ਮੈਂ ਕਮਲੀ ਦਿਆ ਸੁਹਣਿਆਂ !
ਇਕ ਫੇਰਾ ਫੇਰ ਤੂੰ ਪਾਈਂ, ਵੇ ਪਾਈਂ !
ਮੈਂ ਕਮਲੀ ਦਿਆ ਸੁਹਣਿਆਂ !
ਅਵੇ ਆ ਕਲਗ਼ੀ ਵਾਲਿਆ ! ਕਿਵੇਂ...੨.

ਸਿਕਦੇ ਮੈਂ ਨੈਣ ਠਰਾਈਂ, ਵੇ ਠਰਾਈਂ !
ਮੈਂ ਕਮਲੀ ਦਿਆ ਸੁਹਣਿਆਂ !
ਇਕ ਵੇਰੀਂ ਠੰਢਕ ਪਾਈਂ, ਵੇ ਪਾਈਂ !
ਮੈਂ ਕਮਲੀ ਦਿਆ ਸੁਹਣਿਆਂ !
ਅਵੇ ਆ ਕਲਗ਼ੀ ਵਾਲਿਆ ! ਕਿਵੇਂ...੩.

ਇਕ ਵੇਰ ਓ ਚਰਣ ਚੁਮਾਈਂ, ਵੇ ਚੁਮਾਈਂ !
ਮੈਂ ਕਮਲੀ ਦਿਆ ਸੁਹਣਿਆਂ ।
ਸੁਹਣੇ ਉਹ ਚਰਣ ਚੁਮਾਈਂ ! ਵੇ ਚੁਮਾਈਂ !
ਮੈਂ ਕਮਲੀ ਦਿਆ ਸੁਹਣਿਆਂ !
ਆਵੇ ਆ ਕਲਗ਼ੀ ਵਾਲਿਆ ! ਕਿਵੇਂ...੪.

——— ———

## ਬੁੱਢਣ ਸ਼ਾਹ ਦੀ ਅਰਜ਼ੋਈ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ । ਤਾਰ—੩ । ਗਤ ਤਲਵਾੜਾ । ਲਯ—ਵਿਚਲੇ ਮੇਲ ਦੀ । ਮਾਤ੍ਰਾ—੮ । 'ਆ' ਦਾ ਘਰ—'ਸੁੱਤੇ ਨੂੰ ਆ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਧਾ ਧਾ ਨੀ ।

‡ ‡ ‡

ਸੁੱਤੇ ਨੂੰ ਆ ਜਗਾਕੇ, ਹਿਰਦੇ ਪਰੀਤ ਪਾਕੇ,
ਮੋਏ ਨੂੰ ਜੀ ਜਿਵਾਕੇ, ਢੱਠੇ ਨੂੰ ਗਲ ਲਗਾਕੇ,

ਅਪਨਾ ਬਨਾ ਕੇ ਸਾਈਂ ਸਾਨੂੰ ਨ ਛੱਡ ਜਾਈਂ,
ਮਿਲਕੇ ਅਸਾਂ ਗੁਸਾਈਂ ਬਿਰਹੋਂ ਨ ਹੁਣਦਿਖਾਈਂ।
ਚਰਨੀਂ ਜਿ ਆਪ ਲਾਯਾ, ਰਸ ਪ੍ਰੇਮ ਦਾ ਚਖਾਯਾ,
ਦਾਸ ਆਪਣਾ ਬਨਾਯਾ, ਵਿਛੁੜ ਨ ਹੁਣ ਗੁਸਾਈਂ!

———

## ਕਲਗੀਆਂ ਵਾਲਾ ਪਾਪ ਹਰੇ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਸਿੰਧੜਾ। ਤਾਰ—੩। ਗਤ—ਨਾ ਧੀ ਧਿ ਨਾ। ਮਾਤ੍ਰਾ—੧੬। ਲਯ—ਧੀਮੀ। 'ਆ' ਦਾ ਘਰ—'ਪਾਪ ਹਰੇ' ਪਿੱਛੋਂ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

**ਟੇਕ**—ਕਹੁ ਕਲਗੀਆਂ ਵਾਲਾ ਪਾਪ ਹਰੇ,
ਆ ਤੇਰੀ ਮੇਰੀ ਮੁਕਤ ਕਰੇ।
ਸੁਹਣੀ ਸੂਰਤ ਰੰਗ ਮਤਵਾਲਾ, ਕਲਗੀ ਸੁੰਦਰ ਸੀਸ ਧਰੇ,
ਨੈਣ ਜਲਾਲੀ ਮਿਹਰਾਂ ਵਾਲੇ, ਮਸਤਕ ਨੂਰੋ ਨੂਰ ਝਰੇ,
ਮੁਸਕ੍ਰਾਹਟ ਬੁੱਲ੍ਹਾਂ ਦੀ ਤੱਕੋ, ਹਿਰਦਾ ਤਕਦਿਆਂ ਸਾਰ ਠਰੇ,
ਫਬਨ ਅਨੋਖੀ ਛਬਿ ਹਿਰਦੇ ਦੀ ਛਬੀ ਛਬੀ ਤੇ ਮਾਨ ਕਰੇ,
ਮਾਨ ਕਰੇ ਜੋ ਇਸ ਪ੍ਰੀਤਮ ਤੇ, ਜਨਮ ਜਨਮ ਦੇ ਪਾਪ ਹਰੇ,
ਰੱਬੀ ਰੂਪ, ਇਲਾਹੀ ਦਰਸ਼ਨ ਜੋ ਪਾਵੇ ਭਵ ਸਿੰਧ ਤਰੇ,
ਕਰੁ ਅਰਦਾਸ: 'ਸ਼ਰਨ ਦਿਹ ਸੁਾਮੀ, ਚਰਨ ਸ਼ਰਨ ਰਖ ਸਦਾ ਹਰੇ!'

———

## ਸੱਚੇ ਤਬੀਬ ਦਾ ਮਾਣ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਰਾਮਕਲੀ। ਤਾਰ ੩। ਗਤ—ਪੰਜਾਬੀ ਠੇਕਾ। ਮਾਤ੍ਰਾ—੮। ਲਯ—ਚਲੰਤ। 'ਆ' ਦਾ ਘਰ 'ਕਾਰੀ ਕਰੇ ਨ ਕੋਈ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਮੈਂ ਬੀਮਾਰ ਰੋਗ ਅਤਿ ਭਾਰੀ,
ਕਾਰੀ ਕਰੇ ਨ ਕੋਈ,
ਸਾਫ਼ ਜਵਾਬ ਸਿਆਣਿਆਂ ਦਿੱਤੇ,
ਫਾਹਵੀ ਹੋ ਹੋ ਰੋਈ।
ਆ ਢੱਠੀ ਗੁਰ ਨਾਨਕ ਦੁਾਰੇ
ਵੈਦ ਅਰਸ਼ ਦਾ ਤੂੰਹੀਓਂ!
ਹਾਂ ਬੀਮਾਰ ਖ਼ੁਸ਼ੀ ਪਰ ਡਾਢੀ
ਪਾ ਤੇਰੇ ਦਰ ਢੋਈ।

———

## ਬੇਬੇ ਨਾਨਕੀ ਜੀ ਦੀ ਯਾਦ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੀਲੋ। ਤਾਰ ਤੇ ਗਤ—ਦਈਆ। ਮਾਤ੍ਰਾ—੭। ਲਯ—ਵਿਚਲੇ ਮੇਲ ਦੀ। 'ਆ' ਦਾ ਘਰ 'ਤਾਰਨਹਾਰ ਜੀ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ।

‡ ‡ ‡

ਹੇ ਵੀਰ ਤੇ ਹੇ ਗੁਰੂ ਜੀ!
ਜੀਅਦਾਨ ਦੇਵਣਹਾਰ ਜੀ!
ਹੇ ਬਿਰਦਪਾਲਕ ਪ੍ਰਭੂ ਜੀ!
ਭਵ ਸਿੰਧੂ ਤਾਰਨਹਾਰ ਜੀ!
ਕਈ ਜੁੱਗ ਜਾਪਣ ਹੋ ਗਏ,
ਦਰਸ਼ਨ ਇਲਾਹੀ ਕੀਤਿਆਂ,
ਹੈ ਹੋਰ ਝਾਲ ਨ ਜਾਇ ਝੱਲੀ
ਆ ਲਓ ਹੁਣ ਸ਼ਾਰ ਜੀ!
ਕਰੁਣਾ ਕਰੋ ਹੇ ਪ੍ਰਭੂ ਜੀ!
ਕਰ ਮਿਹਰ ਆਓ ਵੀਰ ਜੀ!
ਨਿਜ ਬਿਰਦ ਪਾਲਣਹਾਰ ਜੀ!
ਆਪੇ ਉਬਾਰਣਹਾਰ ਜੀ!

———

## ਰਾਜੇ ਸ਼ਿਵਨਾਭ ਦੀ ਜੋਦੜੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜੋਗ। ਤਾਲ ਤੇ ਗਤ—ਤਲਵਾੜਾ। ਲਯ—ਵਿਚਲੇ ਮੇਲ ਦੀ। ਮਾਤ੍ਰਾ—੮। 'ਆ' ਦਾ ਘਰ 'ਆਵੇਂ ਵੇ' ਪਰ ਹੈ।
**ਸੁਰ ਖਾਸ** - ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਸ਼ਾਲਾ! ਕਦੀ ਤਾਂ ਆਵੇਂ ਵੇ! ਲੱਗੀ ਆਣ ਬੁਝਾਵੇਂ ਵੇ!
ਅਣਡਿੱਠਿਆਂ ਦਿਲ ਲਗ ਗਈ ਕਾਤੀ,
ਕਦੀ ਤਾਂ ਆ ਕੇ ਪਾਵੇਂ ਝਾਤੀ!
ਸ਼ਾਲਾ! ਕਦੀ ਤਾਂ ਆਵੇਂ ਵੇ! ਲੱਗੀ ਆਣ ਬੁਝਾਵੇਂ ਵੇ!
ਮਾਰੀ ਝਾਤ ਨ ਖੋਲ੍ਹੀ ਤਾਕੀ,
ਘੁੰਡ ਨ ਚੁੱਕ ਦਿਖਾਈ ਝਾਕੀ।
ਸ਼ਾਲਾ! ਕਦੀ ਤਾਂ ਆਵੇਂ ਵੇ! ਲੱਗੀ ਆਣ ਬੁਝਾਵੇਂ ਵੇ!
ਨੈਣ ਤਰਸਦੇ ਦਿਨ ਤੇ ਰਾਤੀ,
ਕਸਕ ਮਿਲਣ ਦੀ ਸੱਲਦੀ ਛਾਤੀ।
ਸ਼ਾਲਾ! ਕਦੀ ਤਾਂ ਆਵੇਂ ਵੇ! ਲੱਗੀ ਆਣ ਬੁਝਾਵੇਂ ਵੇ!
ਬਾਣ ਕਲੇਜੇ ਕਿਸ ਨੇ ਵਾਹਿਆ?
ਵਾਹਨਹਾਰ ਨਜ਼ਰ ਨਾ ਆਇਆ।
ਸ਼ਾਲਾ! ਕਦੀ ਤਾਂ ਆਵੇਂ ਵੇ! ਲੱਗੀ ਆਣ ਬੁਝਾਵੇਂ ਵੇ!

———

## ਰਾਜੇ ਸ਼ਿਵਨਾਭ ਦਾ ਬਿਰਹਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ। ਤਾਰ—੩। ਗਤ—ਤਲਵਾੜਾ। ਮਾਤ੍ਰਾ—੮।

ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਝੱਲੀ ਹਾਂ' ਪਰ ਹੈ ।
**ਸੁਰ ਖਾਸ**— ਸਾ ਰੇ ਰੇ ਗਾ ਮਾ ਪਾ ਧਾ ਨੀ ।

‡ ‡ ‡

ਖੜੀ ਕਿਨਾਰੇ ਕੂਕ ਪੁਕਾਰਾਂ,
ਸਾਈਂ ਨੂੰ ਪਈ ਵਾਜਾਂ ਮਾਰਾਂ,
'ਆ ਸਾਈਂ ਮੈਂ ਤਨ ਮਨ ਵਾਰਾਂ,
ਅੱਲ ਵਿਲੱਲੀ ਝੱਲੀ ਹਾਂ' ।
ਜੀ ਤਰਸੇ ਉਡ ਮਿਲਾਂ ਪਿਆਰੇ,
ਲੋਚਾਂ ਜਾਵਾਂ ਪਾਰ ਕਿਨਾਰੇ,
ਜਾਵਾਂ ਮੈਂ ਕਿਸ ਓਟ ਸਹਾਰੇ ?
ਸਿਦਕੀ ਖੜੀ ਇਕੱਲੀ ਹਾਂ ।
ਉਤ ਵਲ ਜਾਣੋਂ ਵਰਜ ਰਹਾਣੀ,
ਇਤ ਵਲ ਖੜਿਆਂ ਉਮਰ ਵਿਹਾਣੀ,
ਜਾਇ ਨ ਸੱਕਾਂ ਆਪ ਨਿਮਾਣੀ,
ਦੁਖੀਆ ਖੜੀ ਦੁਵੱਲੀ ਹਾਂ ।
ਆਵੋ ਪ੍ਰੀਤਮ ਦਰਸ ਦਿਖਾਵੋ,
ਕਰੋ ਮਿਹਰ ਚਾ ਫੇਰਾ ਪਾਵੋ,
ਸਿਕਦੀ ਚਰਨੀਂ ਆਣ ਲਗਾਵੋ,
ਬੌਰੀ ਹੋ ਹੁਣ ਚੱਲੀ ਹਾਂ ।

——————

## ਰਾਜੇ ਸ਼ਿਵਨਾਭ ਦੀ ਰਾਣੀ ਦੀ ਸਿੱਕ

ਰਜੋਂ ਕੂੰਜ ਕੂਕ ਰਹੀ ਪਜਾਰੀ,
ਪਾਰ ਸਜਣ ਉਰਵਾਰ ਖੜੀ ਮੈਂ, ਤਾਣ ਪਰਾਂ ਦੀ ਹਾਰੀ ।
ਸੱਜਣ ਏਸ ਉਰਾਰ ਨ ਆਵੇ, ਹਾਂ ਮੈਂ ਔਗੁਣਿਆਰੀ ।
ਕੂਕਾਂ ਤੈਂ ਧਿਰ ਪੌਣ ਸੁਹਾਵੀ, ਕੂਕ ਪੁਚਾ ਦੇ ਪਜਾਰੀ :—
'ਆ ਪ੍ਰੀਤਮ ਸਿਕ ਲਾਹ ਚਿਰੋਕੀ, ਸਦਕੇ ਜਾਵਾਂ ਸਾਰੀ ।'

## ਰਾਜੇ ਸ਼ਿਵਨਾਭ ਦੀ ਸਿੱਕ

### ਇਨ੍ਹਾਂ ਦੋਹਾਂ ਗੀਤਾਂ ਦੇ ਵਜਾਉਣ ਦੇ ਸੁਰ ਤਾਲ

ਰਾਗ—ਪਹਾੜੀ । ਤਾਰ—੩ । ਗਤ—ਤਲਵਾੜਾ । ਮਾਤ੍ਰਾ ੮ । ਲਯ ਵਿਚਲੇ ਮੇਲ ਦੀ । 'ਆ' ਦਾ ਘਰ 'ਸਦਕੇ ਜਾਵਾਂ ਸਾਰੀ' ਪਰ ਹੈ ।
**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਮੈਂ ਹੋਇਆਂ ਬਲਿਹਾਰੇ,
ਬਿਨ ਵੇਖੇ, ਬਿਨ ਬਚਨ ਸੁਣੇਂਦੇ, ਬਿਨ ਪਰਸੇ ਚਰਨਾਰੇ,
ਮੈਂ ਘਾਇਲ ਮੈਂ ਸਦਕੇ ਹੋਇਆ, ਮੈਂ ਹੋਇਆ ਬਲਿਹਾਰੇ ।
ਸੋਇ ਸੁਣੰਦਿਆਂ ਖਿੱਚਾਂ ਪਈਆਂ, ਜੀਵਾਂ ਨਾਮ ਅਧਾਰੇ ।
ਮਿੱਠਾ ਲੱਗੇ ਨਾਮ ਤੁਸਾਡਾ, ਸਦਕੇ ਜਾਵਾਂ ਵਾਰੇ ।
ਯਾਦ ਦਿਲੇ ਵਿਚ ਪੁੜਦੀ ਜਾਂਦੀ, ਲੂੰ ਲੂੰ ਪਜਾ ਝਰਨਾਰੇ ।
ਕਦ ਪਰ ਦੇਖਾਂ ਸ਼ਰਨ ਸਮਾਵਾਂ, ਕਦ ਆਵਨ ਗੁਰ ਪਜਾਰੇ ?
ਵਿੱਥ ਦੁਰੇਡੀ, ਪੰਧੋਂ ਟੋਂਦੀ, ਨਦੀ ਸਮੁੰਦਰੋਂ ਪਾਰੇ ।
ਕੀ ਕਹਿ ਸੱਦਾਂ, ਕਿਵੇਂ ਬੁਲਾਵਾਂ, ਕੀਕੂੰ ਪਹੁੰਚਾਂ ਦੁਆਰੇ ।
ਤਰਸ ਰਿਹਾ ਹਾਂ ਦਰਸ ਖੈਰ ਨੂੰ, ਝੋਲੀ ਨੈਣ ਖਿਲਾਰੇ ।
ਆਵੋ ਸਤਿਗੁਰ ! ਆਵੋ ਪਜਾਰੇ ! ਆਵੋ ਤਾਰਨਹਾਰੇ !
ਚਰਣੀ ਲਾਵੋ, ਚਰਣ ਸਮਾਵੋ, ਦੁੱਖ ਮਿਟਾਵੋ ਸਾਰੇ ।
ਬਿਰਦ ਸੰਭਾਰੋ, ਪਤਿਤ ਉਧਾਰੋ, ਆਵੋ ਪ੍ਰਭੂ ਇਕ ਵਾਰੇ ।
ਦਰਸ ਦਿਖਾਵੋ, ਠੰਢਾ ਪਾਵੋ, ਆਵੋ ਰੱਬ-ਸੁਆਰੇ ।
ਮਸਤਕ ਚਰਣ ਕਮਲ ਰਸ ਮਾਣੇ, ਮੁਖ ਲਾਵਾਂ ਰੇਣਾਰੇ ।
ਚਰਨ-ਛੁਹ ਵਿਚ ਮਗਨ ਹੋਇਕੇ ਫੇਰ ਨ ਵਿਛੁੜਾਂ ਪਜਾਰੇ !

——————

## ਸੰਗਲਾਦੀਪ ਦੇ ਪੰਡਤ ਦੀ ਅਰਦਾਸ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ । ਤਾਰ—੩ । ਮਾਤ੍ਰਾ—੧੬ । ਲਯ—ਚਲੰਤ । ਗਤ—ਤਲਵਾੜਾ । 'ਆ' ਦਾ ਘਰ—'ਕੋਰੜੂ ਨੂੰ ਤਾਰ ਦੇ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਤਾਰ ਬਾਬਾ ਨਾਨਕ ! ਮੈਨੂੰ ਕਰੋੜੂ[1] ਨੂੰ ਤਾਰ ਦੇ ।
ਮਾਰ ਬਾਬਾ ਨਾਨਕ ! ਮੇਰੀ ਚਿੰਜੜੀ[2] ਨੂੰ ਮਾਰ ਦੇ ।
ਦਾਨ ਬਾਬਾ ਨਾਨਕ ! ਮੈਨੂੰ ਸਿਮਰਨ ਦਾ ਦਾਨ ਦੇ !
ਮਾਨ ਬਾਬਾ ਨਾਨਕ ! ਮੈਨੂੰ ਚਰਨਾਂ ਦਾ ਮਾਨ ਦੇ ।
ਦੇਹ ਬਾਬਾ ਨਾਨਕ ! ਜੀਅਦਾਨ ਮੈਨੂੰ ਦਾਨ ਦੇ ।
ਤੁੱਠ ਬਾਬਾ ਨਾਨਕ ! ਮੈਨੂੰ ਆਤਮਾ ਦਾ ਦਾਨ ਦੇ ।

ਦੋਹਰਾ—

ਸ਼ਰਧਾ ਵਾਲੇ ਤਾਰ ਕੇ ਕੀਤੇ ਨੀ ਭਵ ਪਾਰ ।
ਇਕ ਨਿੰਦਕ ਬੀ ਤਾਰ ਲੈ ਢੱਠਾ ਆਨ ਜੁ ਦੁਆਰ ।

——————

## ਸੈਦ ਖ਼ਾਂ—ਗੁਰਸਿੱਖੀ ਦੇ ਪ੍ਰਾਪਤ ਅਨੰਦ ਵਿਚ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਕਾਲੰਗੜਾ । ਤਾਰ ਤੇ ਗਤ—ਦਾਦਰਾ । ਮਾਤ੍ਰਾ—੬ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਹਥ ਫੜੇਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਹੋਵਾਂ ਕੈਦ ਪਿੰਜਰੇ ਤੇਰੇ,
ਪਿੰਜਰਾ ਤੂੰ ਨਿਜ ਹੱਥ ਫੜੇਂ ।

---

[1] ਨਾ ਕਲਣ ਵਾਲੇ, ਪੱਥਰ ਵੱਤ ਕਰੜੇ ।
[2] ਚਰਚਾਵਾਦ ਦੀ ਬ੍ਰਿਤੀ ।

ਚਾਈ ਫਿਰੇਂ ਤੂੰ ਕੈਦੀ ਅਪਣਾ,
ਕੈਦੀ ਖੁਸ਼ ਹੋ ਹੱਸੇ ਖਿੜੇ।
ਵਾਹਵਾ ਕੈਦ ਸੁਭਾਗੀ ਸਹੀਓ!
ਮਿਲੀ ਹਜ਼ੂਰੀ ਕੈਦ ਪਿਆਂ।
**ਸਭ ਫ਼ਿਕਰਾਨੇ** ਪਏ ਸਜਾਦ ਨੂੰ,
**ਕੁੰਦਨ** ਰਹਿੰਦੇ ਅਸੀਂ ਚੜ੍ਹੇ!

---

## ਨਸੀਰਾਂ–ਆਪਣੇ ਪਜਾਰਿਆਂ ਦੇ ਵਿਯੋਗ ਵਿਚ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ–ਮਾਂਡ। ਤਾਰ ਤੇ ਗਤ–ਚੰਚਲ। ਮਾਤ੍ਰਾ–੧੪। ਲਯ–ਧੀਮੀ।
'ਆ' ਦਾ ਘਰ 'ਨਾਲ ਭਰੇ ਦੇ ਪਿੱਛੋਂ' ਹੈ।
**ਸੁਰ ਖਾਸ**–ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਫੁੱਲ ਖਿੜੇ ਫੁਲਵਾੜੀ ਸਹੀਓ!
ਅੰਬ ਸ਼ਗੂਫ਼ੇ ਨਾਲ ਭਰੇ।
ਬੁਲਬੁਲ ਭੌਰੇ ਆਣ ਜੁੜੇ ਹਨ,
ਕੋਇਲ ਕੂ ਕ ਕੂਕ ਕਰੇ।
ਦੋਵੇਂ ਲਾਲ ਅੱਖ ਦੇ ਤਾਰੇ
ਨਜ਼ਰ ਨ ਆਵਣ ਸੁੰਞ ਪਈ,
ਅੰਮੀ ਜਾਇਆ ਵੀਰ ਨ ਦਿੱਸੇ,
ਨੈਣੋਂ ਨੀਰ ਅਸਾਰ ਝਰੇ।

---

## ਨਸੀਰਾਂ ਕਲਗੀਧਰ ਜੀ ਦੇ ਪ੍ਰੇਮ ਵਿਚ, ਸੀਸ ਦੇਣ ਵੇਲੇ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਸਿੰਧੜਾ। ਤਾਰ ਤੇ ਗਤ—ਚੰਚਲ। ਮਾਤ੍ਰਾ—੧੪।
ਲਯ—ਧੀਮੀ। 'ਆ' ਦਾ ਘਰ 'ਮਚਜਾ ਜੇ' ਦੇ ਪਿੱਛੋਂ' ਹੈ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

‡ ‡ ‡

ਸਹੀਓ ਨੀ ਅੱਜ ਫਾਗ ਮਚਜਾ ਜੇ,
ਸੁਹਣੇ 'ਆਪ' ਮਚਾਇਆ।
'ਰੱਤੂ' ਦਾ ਰੰਗ ਅੱਜ ਉਡੇਗਾ,
ਹੋਰ ਰੰਗ ਨਹੀਂ, ਭਾਇਆ।
'ਸੀਸ' ਕੁਮਕੁਮੇ ਅੱਜ ਚਲਣਗੇ,
ਅਤਰ 'ਉਲਾਦ' ਖਿਲਾਇਆ।
'ਆਪਾ-ਵਾਰ' ਗੁਲਾਲ ਉਡੇਗਾ,
ਆਟਾ ਨਹੀਂ ਉਡਾਇਆ।
ਆਓ ਸਹੀਓ! ਰਲ ਹੋਲਾ ਖੇਡੋ,
'ਸ਼ਹੁ' ਖੇਡਣ ਨੂੰ ਆਇਆ!

---

## ਨਸੀਰਾਂ—ਆਪਾ ਵਾਰਨ ਵੇਲੇ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ – ਸਿੰਧ ਭੈਰਵੀ। ਤਾਰ ਤੇ ਗਤ—ਤਲਵਾੜਾ। ਮਾਤ੍ਰਾ—੮। ਲਯ–ਵਿਚਲੇ ਮੇਲ ਦੀ। 'ਆ' ਦਾ ਘਰ–'ਸੁਹਣੇ ਦਾ ਲਾਹੀਏ' ਪਰ ਹੈ।
**ਸੁਰ ਖਾਸ** ਸਾ ਰੇ ਰੇ ਗਾ ਮਾ ਪਾ ਧਾ ਨੀ।

‡ ‡ ‡

ਚਲ ਵੇ ਦਿਲਾ! ਕੱਰ ਸੁਹਣੇ ਦਾ ਲਾਹੀਏ,
ਸਿਰ ਦੇ ਸ਼ੁਕਰ ਮਨਾਈਏ।
ਸਿਰ ਦਾ ਭਾਰ ਗਰਦਨੋਂ ਉਤਰੇ,
ਪੰਡ ਫਿਕਰਾਂ ਦੀ ਲਾਹੀਏ।
ਭੌਰੇ ਵਾਂਗ ਸੁਤੰਤਰ ਹੋ ਕੇ,
ਕਮਲਾਪੁਰਿ ਨੂੰ ਜਾਈਏ,
ਪਾ ਗੁੰਜਾਰ ਦੁਆਲੇ ਕਮਲਾਂ,
ਸਦਕੇ ਹੋ ਹੋ ਜਾਈਏ।

---

## ਪੀਰ ਬੁੱਧੂ ਸ਼ਾਹ ਦੀ ਅਰਜ਼ੋਈ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਵਡਹੰਸ। ਤਾਰ ਤੇ ਗਤ—ਚੰਚਲ। ਮਾਤ੍ਰਾ ੧੪।
ਲਯ–ਵਿਚਲੇ ਮੇਲ ਦੀ। 'ਆ' ਦਾ ਘਰ–'ਵੱਲ ਕਰੋ' ਪਰ ਹੈ।
**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ ਨੀ।

‡ ‡ ‡

ਸੁਹਣਿਆਂ ਦੇ ਸੁਲਤਾਨ ਸ਼ਾਹ ਜੀ! ਨਜ਼ਰ ਫਕੀਰਾਂ ਵੱਲ ਕਰੋ!
ਕੰਗਲਿਆਂ ਦਿਲ-ਸੜਿਆਂ ਉੱਤੇ ਰਹਿਮਤ ਅਪਣੀ ਨਾਲ ਵਰੋ!
ਇਸ ਦਰਵੇਸ਼ ਨਿਮਾਣੇ ਦਾ ਦਿਲ ਤਰਸੇ ਨਦਰ ਤੁਹਾਡੀ ਨੂੰ,
ਕਾਲੀ ਮਸਤ ਅੱਖ ਤੋਂ ਅਪਣੀ ਦਿਓ ਮਟੱਕਾ ਪੀੜ ਹਰੋ।
ਜੇ ਕਰ ਚੰਦ ਗੱਪ ਇਹ ਮਾਰੇ :–'ਤੇਰੇ ਜੇਹਾ ਸੁਹਣਾ ਮੈਂ',
ਮੁਖ ਦਿਖਲਾ ਕੇ ਉਸ ਨੂੰ ਅਪਣਾ ਸ਼ੋਭਾ ਉਸ ਦੀ ਸਗਲ ਹਰੋ।
ਤੂੰ ਹੈ ਸਰੂ ਚਾਲ ਜਿਸ ਸੁਹਣੀ, ਬਾਗੀਂ ਇਸ ਦਮ ਆਪ ਟੁਰੋ,
ਦੋ ਸੌ ਪੜਦੇ ਪਾੜ 'ਚੰਦ ਜੀ!' ਮਜਲਸ ਸਾਡੀ ਆਨ ਵੜੋ।
ਸ਼ਮਾਂ, ਗੁਲਾਬ, ਪਤੰਗੇ, ਬੁਲਬੁਲ ਸਾਰੇ ਏਥੇ ਆਨ ਜੁੜੇ,
ਆ ਹੁਣ ਬੇਲੀ ਪਾਸ ਇਕੱਲਿਆਂ, 'ਇਕਲ ਸਾਡੀ ਤੇ ਰਹਿਮ ਕਰੋ।
ਦਿਲ ਦੇ ਚੁਕਿਆਂ ਪਰ ਕੀ ਧੱਕਾ, ਕਦ ਤਕ ਮਿਲਣ ਜੁਦਾਈਆਂ ਜੀ?
ਰੱਬ ਵਾਸਤੇ ਮਾਰ ਜੁਦਾਈਆਂ ਸਮਾਂ ਬਿਰਦ ਦਾ ਪਾਲ ਵਰੋ।
ਦੂਤੀ ਦੁਸ਼ਮਨ ਦੀ ਹੁਣ ਲੂਤੀ ਰੱਬ ਵਾਸਤੇ ਸੁਣਨੀ ਨਾਂ,
ਅਪਨਾਏ ਕੰਗਲੇ ਹਾਫਜ਼ ਨੂੰ ਲੜ ਲਾਓ ਲਜ-ਪਾਲ ਵਰੋ।

---

[1]'ਬੁੱਧੂ ਸ਼ਾਹ ਦੀ ਅਰਜ਼ੋਈ' ਕਵਿ ਹਾਫ਼ਜ਼ ਕ੍ਰਿਤ ਫ਼ਾਰਸੀ ਗ਼ਜ਼ਲ ਇਹ ਸੀ—'ਐ ਖੁਸਰਵੇ ਖ਼ੂਬਾਂ ਨਜ਼ਰੇ ਸੂਏ ਗਦਾ ਕੁਨ' ਇਹ ਗੀਤ ਉਸ ਗ਼ਜ਼ਲ ਦਾ ਪੰਜਾਬੀ ਅਨੁਵਾਦ ਹੈ। (ਵੇਖੋ ਕਲਗੀਧਰ ਚਮਤਕਾਰ ਪੰਨਾ ੯੨੪, ਐਡੀਸ਼ਨ ਤੀਜੀ)

## ਸਾਡੀ ਅਰਦਾਸ ਗੁਰ ਚਰਨਾਂ ਵਿਚ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਰਵਾ ਪੀਲੋ। ਤਾਰ—੩। ਗਤ—ਅੱਧੀ ਕਵਾਲੀ,
ਧਾਕ ਧਾਕ ਧੀ ਤਾਤ ਤਾਕ ਤੀ। ਲਯ—ਧੀਮੀ। ਮਾਤ੍ਰਾ—੮।
'ਆ' ਦਾ ਘਰ 'ਦਿਖਾਓਜੀ ਪਰ' ਹੈ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

‡ ‡ ‡

ਸਹਨਿਆਂ ਦੇ ਸਲਤਾਨ ਸ਼ਾਹ ਜੀ! ਦਰਸਨ ਅਸਾਂ ਦਿਖਾਓ ਜੀ!
ਇਕ ਝਲਕਾ ਦੇ ਪਾਤਸ਼ਾਹ ਜੀ! ਘਾਇਲ ਅਸਾਂ ਕਰਾਓ ਜੀ!
ਬੱਧ ਸ਼ਾਹ ਨਸੀਰਾਂ ਵਿੰਨੇ, ਸਾਨੂੰ ਵਿੰਨ੍ਹ ਵਿਖਾਓ ਜੀ।
'ਹਸਨ ਵਜੂਦ' ਪਿਆਰੇ ਪੀਤਮ, ਪਿੰਜਰੇ ਅਪਣੇ ਪਾਓ ਜੀ।
ਸਿੱਕ ਸਿਰੇਂਦਿਆਂ ਦਰ ਢੱਨਿਆਂ ਨੂੰ ਚਾ ਅਪਣੇ ਲੜ ਲਾਓ ਜੀ।
ਤੂੰ ਹੈ ਸ਼ਮਾਂ ਸੱਚ ਦੀ ਸਹਣੇਂ! ਤੜਪ ਆਪਣੀ ਪਾਓ ਜੀ।
ਪਰਵਾਨਾ ਕਰ ਲਓ ਆਪਣਾ, ਬਿਸਮਿਲ ਅਸਾਂ ਬਨਾਓ ਜੀ।
ਹੋ ਸੈਦਾ ਤੈਂ ਦਾਲੇ ਘੰਮੀਏ, ਸਾਨੂੰ ਘੋਲ ਘੁਮਾਓ ਜੀ।
ਕਰ ਨੌਛਾਵਰ ਨਾਮ ਆਪ ਤੋਂ, ਅਪਣੇ ਆਸਾਂ ਬਨਾਓ ਜੀ।
ਹੇ ਵਰਿਯਾਮ ਕਲਗੀਆਂ ਵਾਲੇ! ਝਾਕਾ ਇਕ ਦਿਖਾਓ ਜੀ।
ਹੁਸਨ ਵਜੂਦ ਗ਼ਮਜ਼ਿਆਂ ਵਾਲੇ ਕ੍ਰਿਪਾ ਕਟਾਖਯ ਚਲਾਓ ਜੀ।
ਕਰ ਅਪਨਾ, ਅਪਨੇ—ਨੂੰ ਅਪਨਾ ਅਪਨਾਓ ਅਪਨਾਓ ਜੀ।
ਆਓ ਅਜ ਸਰਦਾਰ ਜਗਤ ਦੇ! ਅਜ ਆਓ ਅਜ ਆਓ ਜੀ!

---

## ਤੁਹੀਂ ਕਲਗ਼ੀ ਵਾਲਿਆ ਤੁਹੀਂ!

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**—ਜੋਗ (ਜ਼ਿਲਾ ਮਿਲਿਆ ਹੋਇਆ)। ਤਾਰ—੩।
ਗਤ—ਤਲਵਾੜਾ। ਮਾਤ੍ਰਾ—੮। ਲਯ—ਵਿਚਲੇ ਮੇਲ ਦੀ।
'ਆ' ਦਾ ਘਰ—'ਸੱਜਣਾਂ! ਤੁਹੀਂ' ਪਰ ਹੈ।
**ਸੁਰ ਖਾਸ**—ਸਾ ਰੇ ਰੇ ਗਾ ਗਾ ਮਾ ਪਾ ਧਾ ਧਾ ਨੀ ਨੀ।

‡ ‡ ‡

ਆਪਾ ਵਾਰ ਕੇ ਦਿਖਾ ਗਿਆ ਸੁਹਣਾ,
ਵਾਰ ਕੇ ਦਿਖਾ ਗਿਆ ਸੁਹਣਾ,
ਕਿ ਮੋਇਆਂ ਨੂੰ ਜ਼ਿੰਦ ਪਾ ਗਿਆ, ਤੁਹੀਂ,
ਕਿ ਮੋਇਆਂ ਨੂੰ ਜ਼ਿੰਦ ਪਾ ਗਿਆ, ਤੁਹੀਂ,

ਸਚ ਤੁਹੀਂ ਕਲਗ਼ੀ ਵਾਲਿਆ! ਸਹੀ,
ਵੇ ਚਿੱਟੇ ਚਿੱਟੇ ਬਾਜਾਂ ਵਾਲਿਆ! ਤੁਹੀਂ,
ਵੇ ਨੀਲੇ ਘੋੜੇ ਚੜਨ ਵਾਲਿਆ! ਤੁਹੀਂ,
ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ! ਤੁਹੀਂ। ੧.

ਸਾਨੂੰ ਸਿਕਦਿਆਂ ਨੂੰ ਆਹ ਦਿਨ ਆਯਾ, ਕਲਗ਼ੀ ਵਾਲਿਆ!
ਸਿਕਦਿਆਂ ਨੂੰ ਆਹ ਦਿਨ ਆਯਾ,
ਕਿ ਮੁਖੜਾ ਦਿਖਾਈ ਜਾਵਣਾਂ, ਤੁਹੀਂ,
ਮੁਖੜਾ ਦਿਖਾਈ ਜਾਵਣਾਂ, ਤੁਹੀਂ।

ਸਚ ਤੁਹੀਂ ਕਲਗ਼ੀ ਵਾਲਿਆ! ਸਹੀ,
ਕਿ ਪੁੱਤਰਾਂ ਨੂੰ ਕਿਨ੍ਹੇ ਵਾਰਿਆ? ਤੁਹੀਂ,
ਕਿ ਸੇਵਕਾਂ ਨੂੰ ਗੋਦ ਪਾਲਿਆ, ਤੁਹੀਂ,
ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ! ਤੁਹੀਂ। ੨.

ਸਾਥੋਂ ਸੇਵਾ ਸਰ ਨਾ ਆਈ, ਕਲਗ਼ੀ ਵਾਲਿਆ
ਸੇਵਾ ਸਰ ਨਾ ਆਈ
ਕਿ ਤੁਸਾਂ ਸਾਥੋਂ ਆਪਾ ਵਾਰਿਆ, ਤੁਹੀਂ,
ਤੁਸਾਂ ਸਾਥੋਂ ਆਪਾ ਵਾਰਿਆ, ਤੁਹੀਂ,।

ਸਚ ਤੁਹੀਂ ਕਲਗ਼ੀ ਵਾਲਿਆ! ਸਹੀ,
ਵੇ ਚਿੱਟੇ ਚਿੱਟੇ ਬਾਜਾਂ ਵਾਲਿਆ! ਤੁਹੀਂ
ਵੇ ਨੀਲੇ ਘੋੜੇ ਚੜਨ ਵਾਲਿਆ! ਤੁਹੀਂ,
ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ! ਤੁਹੀਂ। ੩.

ਸਾਨੂੰ ਆਪੇ ਲੜ ਚਾ ਲਾਈਂ! ਕਲਗ਼ੀ ਵਾਲਿਆ!
ਆਪੇ ਲੜ ਚਾ ਲਾਈਂ!
ਕਿ ਤਾਰਨਹਾਰਾ ਬਿਰਦ ਪਾਲਣਾਂ! ਤੁਹੀਂ,
ਤਾਰਨਹਾਰਾ ਬਿਰਦ ਪਾਲਣਾਂ! ਤੁਹੀਂ।

ਸਚ ਤੁਹੀਂ ਕਲਗ਼ੀ ਵਾਲਿਆ! ਸਹੀ,
ਵੇ ਚਿੱਟੇ ਚਿੱਟੇ ਬਾਜਾਂ ਵਾਲਿਆ! ਤੁਹੀਂ,
ਵੇ ਨੀਲੇ ਘੋੜੇ ਚੜਨ ਵਾਲਿਆ! ਤੁਹੀਂ,
ਵੇ ਤੈਨੂੰ ਮੈਂ ਢੂੰਡੇਂਦੀ ਸੱਜਣਾਂ! ਤੁਹੀਂ। ੪.

---

## ਅੱਜ ਚੰਦਰਮਾ ਕੀ ਆਖਦਾ ਹੈ?

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੀਲੋ[1]। ਤਾਰ ਤੇ ਗਤ—ਚੰਚਲ। ਮਾਤ੍ਰਾ—੧੪।
ਲਯ—ਵਿਚਲੇ ਮੇਲ ਦੀ। 'ਅ' ਦਾ ਘਰ—'ਵਾਲੀਆਂ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਚਮਕੂੰ ਸਾਰੀ ਮੈਂ ਰਾਤ, ਝਲਕਾਂ ਦਿਊਂ ਚਾਨਣੇ ਵਾਲੀਆਂ
ਪਾ ਨ ਸੱਕੇਗਾ ਝਾਤ, ਹਨੇਰਾ ਕਿਸੇ ਪਾਸਿਓਂ ਅੱਜ ਨੂੰ।
ਸੱਚੇ ਚਾਨਣ ਦੀ ਦਾਤ ਪਜਾਰੀ ਹੈ ਅਜ ਜੋਤ ਨੇ ਪ੍ਰਗਟਣਾਂ,
ਧਾਤੂ ਮਿਲਦੀ ਹੈ ਧਾਤ, ਚਾਨਣ ਤਿਵੇਂ ਚਾਨਣਾਂ ਆਦਰੇ,
ਮੇਰਾ ਚਾਨਣ ਰਹਿ ਮਾਤ ਉਸ ਆਤਮਕ ਚਾਨਣੇ ਸਾਮ੍ਹਣੇ,
ਐਪਰ ਏਹੋ ਸੁਗਾਤ ਨਿਮਾਣੇ ਨੇ ਹੈ ਅਰਪਣੀ ਜੋਤ ਨੂੰ।
ਜਿੱਕੂੰ ਮੇਟਣ ਨੂੰ 'ਰਾਤ— ਹਿਰਦੇ-ਹਨੇਰੇ' ਨੂੰ ਓ ਆਂਵਦਾ,
ਤਿੱਕੂੰ ਛੱਡਾਂ ਨ ਜਾਤ, ਕਿਧਰੇ ਹਨੇਰੇ ਦੀ ਅੱਜ ਰਾਤ ਮੈਂ,
ਸੰਝੋਂ ਲੈਕੇ ਪ੍ਰਭਾਤ ਤੱਕ ਚਾਨਣੀ ਰੈਨ ਨੂੰ ਰੱਖਸਾਂ,

---

[1] ਇਹ ਗੀਤ ਰਾਗ ਪਹਾੜੀ ਵਿਚ ਬੀ ਗਾਵਿਆਂ ਜਾਂਦਾ ਹੈ।

ਸੋਚੋ ਸੋਚੋ ਏ ਬਾਤ, ਗੁਰਪੁਰਬ ਦੀ ਰੈਨ ਜਜੋਂ ਚਾਨਣੀ,
ਮੇਟੋ ਹਿਰਦਿਓਂ ਤਾਤ, ਹਿਰਦੇ ਖਿੜੇ ਪ੍ਰੇਮ ਦਾਂ ਚਾਨਣਾਂ,
ਲੱਖਾਂ ਸੂਰਜ ਚੰਦਾਤ ਦੇ ਨਾ ਸਕਣ ਪ੍ਰੇਮ ਦੀ ਚਾਨਣੀ,
ਏ ਤਾਂ ਸਤਿਗੁਰ ਦੀ ਦਾਤ ਪੈਰੀਂ ਪਵੋ ਅੱਜ ਹੀ, ਮੰਗ ਲੌ ।

---

## ਦੇ ਜਾ ਦਰਸ਼ਨ ਦਿਦਾਰੇ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਕਲੰਗੜਾ । ਤਾਰ—੩ । ਗਤ—ਤਲਵਾੜਾ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਦੁਆਰੇ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਦੇ ਜਾ ਦਰਸ਼ਨ ਦਿਦਾਰੇ, ਬੈਠੇ ਤੇਰੇ ਹਾਂ ਦ੍ਵਾਰੇ,
ਆਸਾਂ ਕਦ ਦੀਆਂ ਧਾਰੇ, ਕਲਗ਼ੀਆਂ ਵਾਲੇ ਪਜਾਰੇ !
ਆ ਜਾ ਆ ਜਾ ਪਿਆਰੇ, ਆ ਜਾ ਰਬ ਦੇ ਸੁਆਰੇ,
ਦੇ ਜਾ ਦਰਸ਼ਨ ਦਿਦਾਰੇ, ਕਲਗ਼ੀਆਂ ਵਾਲੇ ਪਜਾਰੇ !
ਤੇਰੇ ਰੰਗ ਰੰਗਾਰੇ ਤਰਸਨ ਨੈਨ ਵਿਚਾਰੇ,
ਸਿੱਕੀਂ ਸਾਲ ਗੁਜ਼ਾਰੇ, ਕਲਗ਼ੀਆਂ ਵਾਲੇ ਪਜਾਰੇ !
ਕੂੰਜਾਂਮੁੜ ਮੁੜਆਈਆਂ, ਨਦੀਆਂ ਪਰਤਪਰਤਾਈਆਂ,
ਤੂੰ ਭੀ ਜੋੜ ਮੁਹਾਰੇ, ਕਲਗੀਆਂ ਵਾਲੇ ਪਜਾਰੇ '
ਬਾਗੀਂ ਬੁਲਬੁਲ ਬੋਲੇ, ਬ੍ਰਿਹੋਂ ਦਿਲਾਂ ਨੂੰ ਝੰਝੋਲੇ
ਤੀਰ ਅਣਿਯਾਲੇ ਮਾਰੇ, ਕਲਗ਼ੀਆਂ ਵਾਲੇ ਪਜਾਰੇ !
ਅੰਦਰ ਧੋ ਵੇ ਬਨਾਯਾ' ਤੇਰਾ ਨਾਮ ਵਿਛਾਯਾ,
ਉਠਦੇ ਯਾਦ ਹੁਲਾਰੇ, ਕਲਗ਼ੀਆਂ ਵਾਲੇ ਪਜਾਰੇ !
ਤੂੰ ਮੁੜ ਫੇਰਾ ਨ ਪਾਯਾ, ਚਰਨੀਂ ਆ ਨ ਲਗਾਇਆ
ਬਿਰਹੋਂ ਚੁਭਣ ਕਟਾਰੇ, ਕਲਗੀਆਂ ਵਾਲੇ ਪਜਾਰੇ !
ਖ਼ੈਰ ਦਰਸ਼ਨ ਦੀ ਪਾਈਂ, ਨੈਣੀਂ ਆ ਕੇ ਸਮਾਈਂ,
ਕਰਦੇ ਠੰਢ ਠੰਢਾਰੇ, ਕਲਗ਼ੀਆਂ ਵਾਲੇ ਪਜਾਰੇ !
ਸਿਕਦਜ਼ਾਂ ਉਮਰਾ ਹੋ ਬੀਤੀ, ਤੂੰ ਆ ਸਾਰ ਨ ਲੀਤੀ,
ਔਗਣ ਮੇਰੇ ਨੀ ਸਾਰੇ, ਕਲਗੀਆਂ ਵਾਲੇ ਪਜਾਰੇ !
ਵਾਂਗੂ ਕੂੰਜ ਕੁਰਲਾਵਾਂ 'ਕੋਇਲ ਕੂਕਾਂ' ਮੈਂ ਪਾਵਾਂ,
ਰੋਵਾਂ ਖੜੀਓ ਦੁਆਰੇ, ਕਲਗ਼ੀਆਂ ਵਾਲੇ ਪਜਾਰੇ !
ਚਾਤ੍ਰਿਕ ਵਾਂਗ ਉਦਾਸੀ, ਬਨ ਬਨ ਫਿਰਾਂ ਮੈਂ ਪਿਆਸੀ,
ਮੇਰੇ ਭਾਗ ਨਿਆਰੇ, ਕਲਗੀਆਂ ਵਾਲੇ ਪਜਾਰੇ !
ਰੁਣ ਝੁਣ ਮੋਰਾਂ ਨੇ ਲਾਈ, ਮੇਘਾਂ ਵਾਙੂ ਤੂੰ ਆਈਂ,
ਸਿਕਦੀ ਅਰਜ਼ ਗੁਜ਼ਾਰੇ, ਕਲਗੀਆਂ ਵਾਲੇ ਪਿਆਰੇ !
ਆਜਾ ਆਜਾ ਗੁਸਾਈਂ ! ਆਜਾ ਅਰਸ਼ਾਂ ਦੇ ਸਾਈਂ !
ਆਜਾ ਰਬ ਦੇ ਸੁਆਰੇ ! ਕਲਗ਼ੀਆਂ ਵਾਲੇ ਪਜਾਰੇ !
ਸਾਨੂੰ ਸੋਝੀ ਨ ਕੋਈ, ਕਿਧਰੇ ਮਿਲਦੀ ਨ ਢੋਈ,
ਅਪਣਾ ਬਿਰਦ ਵਿਚਾਰੇਂ, ਕਲਗ਼ੀਆਂ ਵਾਲੇ ਪਜਾਰੇ !
ਅੱਡੀ ਝੋਲੀ ਤਕਾਈਂ, ਖ਼ੈਰ ਦਰਸ਼ਨ ਦੀ ਪਾਈਂ
ਦੇਕੇ ਸੁਹਣੇ ਦੀਦਾਰੇ, ਕਲਗ਼ੀਆਂ ਵਾਲੇ ਪਜਾਰੇ !
ਆਜਾ ਆਜਾ ਪਿਆਰੇ, ਦੇ ਜਾ ਦਰਸ਼ਨ ਦਿਦਾਰੇ
ਬੈਠੇ ਤੇਰੇ ਹਾਂ ਦ੍ਵਾਰੇ, ਕਲਗ਼ੀਆਂ ਵਾਲੇ ਪਜਾਰੇ !

## ਜਮੁਨਾ ਤੇ ਰਾਹੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਰ—੩ । ਗਤ—ਤਲਵਾੜਾ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਅ' ਦਾ ਘਰ—'ਹੁਲਾਰੇ (ਜਮੁਨਾਂ)' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪੈ ਧਾ ਨੀ ।

‡ ‡ ‡

ਰਾਹੀ—

ਜਮੁਨਾ ਨੀਂ ਤੂੰ ਸੁਹਣੀਏ ਜਮੁਨਾ !
ਤੇਰੀ ਨੈਂ ਵਿਚ ਸ਼ੋਖ਼ ਹੁਲਾਰੇ ।
ਉਮੰਡ ਉਮੰਡ ਤੂੰ ਟੁਰਨੀਏਂ ਜਮੁਨਾ !
ਤੇਰੇ ਤੌਰ ਬਦਲ ਗਏ ਸਾਰੇ ।
ਪੈਰ ਟਿਕਾਵੇਂ ਤੂੰ ਹੇਠ ਨ ਜਮੁਨਾ !
ਤੇਰਾ ਜੋਬਨ ਠਾਠਾਂ ਮਾਰੇ ।
ਭਾਗ ਸੁਲੱਖੀ ਤੂੰ ਜਮਨਾ ! ਦਿਸੀਵੇਂ
ਕਿਵੇਂ ਕੱਪਰ ਪੈਣ ਕਰਾਰੇ ?

ਜਮੁਨਾ—

ਰਾਹੀਆ ! ਵੇ ਤੂੰ ਸੁਹਣਿਆ ਰਾਹੀਆ !
ਤੇਰੇ ਲਗਦੇ ਨੇ ਬੋਲ ਪਿਆਰੇ ।
ਰਾਹੀਆ ਵੇ ! ਤੇਰੀ ਪੁੱਛ ਸੁਲੱਖੀ,
ਤੇਰੇ ਨੈਣ ਚਮਕਦੇ ਤਾਰੇ ।
ਅਰਸ਼ ਕੁਰਸ਼ ਦਾ ਹੈ ਨੂਰ ਵੇ ਰਾਹੀਆ !
ਜਿਹਦੇ ਭੈ ਵਿਚ ਮੰਡਲ ਸਾਰੇ,
ਨੂਰ ਜਿਹਦੇ ਤੋਂ ਹੀ ਸੂਰਜ ਚਮਕੇ
ਜਿਸ ਤੋਂ ਰੌਸ਼ਨ ਚੰਦ ਤੇ ਤਾਰੇ ।
'ਚਰਨ-ਧੋਇ' ਜਿਸਤੂੰ ਬਿਜਲੀ ਬਣੀ ਹੈ
ਜਿਸ ਦੇ ਤੇਜ ਤੋਂ ਤੇਜ ਪਸਾਰੇ !
ਨੈਣਾਂ ਤੂੰ ਜਿਸ ਦੇ ਜਾਗੇ ਨਿ ਨੈਣਾਂ
ਅਜ ਆਵੇਗਾ ਮੇਰੇ ਕਿਨਾਰੇ ।
ਏਥੇ ਟਿਕਾਊ ਪੈਰ ਵੇ ਰਾਹੀਆ !
ਜਿਸ ਫੇਰਿਆਂ ਫ੍ਰਿਰਦੇ ਨੇ ਸਾਰੇ !
ਪਾਉਂਟਾ ਰਚੇਗਾ ਥਾਉਂ ਵੇ ਰਾਹੀਆਂ !
ਏਥੇ ਚੋਜ ਕਰੇਗਾ ਪਜਾਰੇ ।
ਮਾਣੂ ਆਣ ਨਿਮਾਣੀ ਨੂੰ ਏਥੇ
ਮੇਰੀ ਨੈਂ ਵਿਚ ਤਾਹਜੋਂ ਹੁਲਾਰੇ ।
ਮੰਗਲ ਖੁਸ਼ੀਆਂ ਤ ਚਾਉ ਵੇ ਰਾਹੀਆਂ !
ਮੈਨੂੰ ਬਣਦੇ ਨੀ ਚਾਉ ਮਲ੍ਹਾਰੇ ।
ਦੇਈਂ ਅਸੀਸ ਏ ਮੈਨੂੰ ਵੇ ਰਾਹੀਆ !
ਹੋਣ ਤੈਨੂੰ ਬੀ ਦਰਸ ਦਿਦਾਰੇ :—
ਦ੍ਵਾਰੇ ਆਯਾ ਪਿਯ ਵਿਛੁੜੇ ਨ ਰਾਹੀਆ !
ਹਾਂ ਵਿਛੁੜੇ ਨ ਆਯਾ ਦੁਆਰੇ ।

---

## ਮੇਹਰਾਂ ਦੇ ਸਾਈਂ ਸਤਿਗੁਰ ਨਾਨਕ ਦੇਵ ਜੀ ਦਾ ਸੁਾਗਤ ਸਿਹਰਾ ।

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੀਮ ਪਲਾਸ । ਤਾਰ—੩ । ਗਤ —ਕਵਾਲੀ । ਮਾਤ੍ਰਾ ੮ ।
**ਲਯ**—ਧੀਮੀ । 'ਆ' ਦਾ ਘਰ—'ਨਜ਼ਰ ਆਈ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਇਕ ਸਜਾਮ ਘਟਾ ਛਾਈ, ਓਦਾਸ ਨਜ਼ਰ ਆਈ,
ਹਾਂ ਸਹਮ ਪਿਆ ਬਰਸੇ, ਝੜ ਛਾਇ ਝੜੀ ਲਾਈ ।
ਸਤ ਰੰਗ ਤੁਸੀਂ ਚਮਕੇ, ਇਕ ਪੀਂਘ ਤੁਸਾਂ ਪਾਈ,
ਵਾ ਦਮਕ ਪਈ ਕਾਲਕ, ਮਿਟ ਨਾਲ ਗਈ ਕਾਈ । ੧.
ਇਕ ਤੇਲ ਪਈ ਬੱਤੀ, ਇਕ ਬੁਝੇ ਪਏ ਦੀਵੇ,
ਨਹੀਂ ਰਤੀ ਰਹੀ ਰੌਣਕ ਦਿਲ-ਝਵੀਂ ਰਹੀ ਛਾਈ ।
ਤੁਸੀਂ ਕਿੰਵ ਕਿਤੋਂ ਆਏ ਬਲਦੇ ਬਲਦੇ ਸੁਅਲੇ ।
ਗਲ ਲੱਗ ਗਏ ਆ ਕੇ, ਬੁੱਲ੍ਹ ਚੁੰਮ ਲਏ ਧਾਈ ।
ਛੁਹ ਕਿੰਵ ਦਈ ਨੂਰੀ, 'ਨਿਘ-ਜਿੰਦ' ਕਿਵੇਂ ਭਰਕੇ ?
ਹਾਂ, ਚਲੇ ਗਏ ਲਗ ਕੇ, ਪਰ ਫੇਰ ਰਹੇ ਛਾਈ ।
ਹਾਂ, 'ਨੂਰ-ਭਬਾਕਾ' ਏ, ਵਾਹ 'ਜੀਵਨ-ਝਾਕਾ' ਏ,
ਵਾਹ ਬੁਝਿਆਂ ਬਾਲ ਗ਼ਏ, ਕੁਈ ਜਿੰਦ ਨਵੀਂ ਪਾਈ । ੨.
ਕਈ ਢੇਰ ਲਗੇ ਲੱਕੜੀ, ਨਾਂ ਤੁੱਲ ਸਕਦੇ ਤੱਕੜੀ ।
ਜਜੋਂ ਸੈਲ ਪਏ ਮੁਰਦੇ, 'ਜਿੰਦ-ਨਿੱਘ' ਨਹੀਂ ਰਾਈ,
ਆ ਕੜਕ ਪਈ ਬਿਜਲੀ, ਛੁਹ ਲੱਗ ਗਈ ਰੰਗਲੀ,
ਭਾ ਚਮਕ ਪਈ ਨੂਰੀ, ਬਲ ਜਿੰਦ ਉਠੀ ਸੁਾਈ । ੩.
ਹਾਂ, ਰਾਤ ਅਨ੍ਹੇਰਾ ਏ, ਜਿਨ ਘੇਰ ਲਈ ਧਰਤੀ,
ਪੈ ਰਹੀ ਉਦਾਸੀ ਏ, ਛਾ ਰਹੀ ਇ ਉਦਰਾਈ ।
ਬਨ ਸੂਰਜ ਆਏ ਹੋ, 'ਛੁਹ-ਚਾਨਣ' ਲਜਾਏ ਹੋ,
ਇਕ 'ਚਾਨਣ-ਧੱਕਾ' ਹੋ, ਆ 'ਨੂਰ ਝਮਕ' ਲਾਈ ।
ਹਾਂ ਮੌਤ ਮਰਾਈ ਜੇ, 'ਜਿੰਦ-ਨੂਰ' ਵਸਾਇਆ ਜੇ,
ਇਕ ਪਲਕ ਨ ਲੱਗੀ ਏ, ਹਾਂ, ਇਹੋ ਬਿਰਦ ਸਾਈਂ ! ੪.
ਫੁਲ ਪੱਤ ਝੜੇ ਸਾਰੇ, ਛਾ ਸੁੰਞ ਰਹੀ ਡਾਲੀ,
ਦਿਲਗੀਰ ਬਣੀ ਰੰਗਤ, ਮੂੰਹ ਪਸਯ ਰਹੀ ਝਾਂਈ ।
ਹੁ ਬਸੰਤ ਤੁਸੀਂ ਆਏ, ਚੁਪ ਲੰਘ ਗਏ ਅੰਦਰ,
'ਜਿੰਦ-ਨਿੱਘ' ਭਰੀ ਸਾਰੇ, ਝਰਨਾਟ ਨਵੀਂ ਪਾਈ ।
'ਖਿੜ-ਚਟਕ' ਨੁਮੱਕਾ ਦੇ ਅਖ ਖੋਲ੍ਹ ਦਈ ਮੀਟੀ,
ਭਰ ਝੋਲ ਸ਼ਗੂਫੇ ਦੇ, 'ਲੁਟ ਹਾਸਯ' ਤੁਸਾਂ ਲਾਈ ।
ਵਾਹ ਮੁਇਆਂ ਜਿਵਾਂਦੇ ਹੋ, ਵਾਹ ਜਿੰਦੜੀ ਪਾਂਦੇ ਹੋ,
ਵਾਹ ਨਰ ਵਸਾਂਦੇ ਹੋ, 'ਛੁਹ-ਜਾਨ' ਤੁਸਾ ਜਾਈਂ । ੫.

———

## ਕਲਗ਼ੀਧਰ ਰੂਪ ਮੋਹਿਆ ਦਿਲ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ** ਜ਼ਿਲਾ । ਤਾਰ— ੩ । ਗਤ— ਤਲਵਾੜਾ । ਮਾਤ੍ਰਾ ੮ ।



**ਲਯ**—ਵਿਚਲੇ ਮੇਲ ਦੀ । 'ਆ' ਦਾ ਘਰ—'ਕਿਸੇ ਕਾਰੇ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਨ ਪਰਚੇਗਾ ਏ ਦਿਲ ਮੇਰਾ ਨ ਲੱਗੇਗਾ ਕਿਸੇ ਕਾਰੇ,
ਨ ਭੁੱਲੇਗਾ ਫਬਨ ਬਾਂਕੀ ਨ ਵਿਸਰੂ ਰੂਪ ਓ ਨਜਾਰੇ
ਜੁ ਝੁੱਕੇ ਰਾਤ ਭਿੰਨੀ ਨੂੰ ਜੁ ਨੈਣੀਂ ਅਰਸ਼ ਤੋਂ ਆਏ
ਜੁ ਨੈਣੋਂ ਕਾਲਜੇ ਲੱਥੇ, ਤੇ ਲੂੰ ਲੂੰ ਜਾ ਵਸੇ ਪਜਾਰੇ;
ਜੁ ਛੇੜਨ ਲਹਿਰ ਪਜਾਰਾਂ ਦੀ ਪਰੀਤਾਂ ਦੀ ਖਿਰਨ ਛੇੜਨ,
ਜੁ ਮਾਰਨ ਖਿੱਚ ਕਟਕਾਂ ਦੀ ਹਿਲੋਰੇ ਦੇਣ ਹਿਤ ਵਾਰੇ;
ਕਸਕ ਮਾਰਨ ਓ ਦਰਦਾਂ ਦੀ, ਓ ਲੱਗੇ ਦਰਦ ਹੈ ਪਜਾਰੀ,
ਰਖੇ ਘਾਇਲ ਕਲੇਜੇ ਨੂੰ ਸੁਖਾਂ ਦੀ ਚੀਸ ਫਿਰ ਮਾਰੇ;
ਓ ਨੈਣੀ ਨੀਰ ਭਰ ਲਯਾਵਨ ਉਛਾਲਨ ਵਲਵਲੇ ਦੇ ਦੇ
ਓ ਲੂੰ ਕੰਡੇ ਕਰੀ ਰੱਖਣ ਤੇ ਗਦਗਦ ਕੰਠਦਿਲਹਾਰੇ;
ਓ ਭੁੱਲਣ ਰੂਪ ਕਦ ਬਾਂਕੇ ਓ ਉਹਲੇ ਹੋਣ ਕਦ ਪਜਾਰੇ,
ਓ ਰੱਖਣ ਖਿੱਚ ਅਪਣੇ ਵਿਚ ਤੇ ਦੇਂਦੇ ਪਜਾਰ ਦੀਦਾਰੇ;
ਓ ਕਲਗ਼ੀ ਨੋਕ ਚੁਭਦੀ ਹੈ, ਕਲੇਜੇ ਕਸਕਦੀ ਧਸਦੀ
ਕਿਵੇਂ ਭੁੱਲੇ ਕੁਈ ਉਸ ਨੂੰ, ਤੇ ਪਰਚੇ ਲੋਕ ਪਰਚਾਰੇ !
ਨ ਪਰਚਾਵੋ ਅਸਾਂ ਤਾਈਂ ਨ ਪਰਚਾਵੋ ਨ ਪਰਚਾਵੋ,
ਨ ਪਰਚੇਗਾ ਏ ਦਿਲ ਮੇਰਾ ਨ ਲੱਗੇਗਾ ਕਿਸੇ ਕਾਰੇ ।

———

## ਮੀਰ ਸ਼ਿਕਾਰ ਦਾ ਸ੍ਰੀ ਕਲਗ਼ੀਧਰ ਜੀ ਨਾਲ ਪ੍ਰੇਮ

### ਇਸ ਗੀਤ ਦੇ ਗਾਉਣ ਦ ਸੁਰ ਤਾਲ

ਰਾਗ—ਸਿੰਧੜਾ । ਤਾਲ—੩ । ਗਤ—ਕਵਾਲੀ । ਮਾਤ੍ਰਾ—੮ ।
**ਲਯ**—ਵਿਚਲੇ ਮੇਲ ਦੀ । 'ਆ' ਦਾ ਘਰ 'ਹੋ ਗਿਆ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਹੋ ਗਿਆ ਰਾਜਾ ਜੀ ! ਮੈਨੂੰ ਪ੍ਰੇਮ ਗੁਰ ਦਾ ਹੋ ਗਿਆ ।
ਪ੍ਰੇਮ ਮੈਂ ਹਾਂ ਹੋ ਗਿਆ, ਹੈ ਫਰਕ ਸਾਰਾ ਖੋ ਗਿਆ ।
ਵੱਸ ਮੇਰੇ ਹੋਂਵਦਾ ਮੈਂ ਪ੍ਰੇਮ ਬਾਹਰ ਮਾਰਦਾ,
ਦੇਖਦਾ ਜੇ ਦੂਸਰਾ, ਨਾਂ ਸੀਸ ਰਾਜਾ ! ਹਾਰਦਾ ।
ਇਸ ਲਈ ਨਾ ਪ੍ਰੇਮ ਕਰਦਾ ਜਗਤ ਸੰਵਰੇ ਕੀਤੀਆਂ,
ਇਸ ਲਈ ਕਿ ਰਹਿ ਨ ਸਕਦਾ ਨਾਮ ਬਿਨ ਗੁਰਲੀਤਿਆਂ ।
ਇਸ ਲਈ ਨ ਪ੍ਰੇਮ ਕਰਦਾ ਤੇਜ ਗੁਰ ਦਾ ਅੱਤਿ ਹੈ,
ਗੁਰੂ 'ਮੈਨੂੰ' 'ਮੈਂ' ਤੂੰ ਮੇਰੀ ਨਿਕਟ-ਵਰਤੀ ਸੱਤਿ ਹੈ ।
ਮੈਂ ਕਦੀ ਹੋ ਓਪਰਾ ਸਕਦਾ ਹਾਂ ਅਪਣੇ ਆਪ ਨੂੰ
ਪਰ ਗੁਰੂ ਮੈਨੂੰ ਹੈ ਅਪਣਾ ਮੋਹਰ ਹੈ ਜਜੋਂ ਛਾਪ ਨੂੰ ।
ਮੈਂ ਜਿ ਆਪਾ ਆਪ ਤੋਂ ਬਾਹਰ ਨਿਕਾਲਣ ਜਾਣਦਾ,
ਸਤਿਗੁਰ ਨੂੰ ਫੇਰ ਬੀ ਬਾਹਰ ਨਿਕਾਲ ਨ ਜਾਣਦਾ !

———

*ਜਾਨ ਦੇਣ ਵਾਲੀ ਛੁਹ ਤੁਸਾਂ ਤੋਂ ਉਤਪਤ ਹੋਈ ਹੈ ।

## ਵਿਛੁੜਨ ਵੇਲੇ ਦੀ ਅਰਦਾਸ

(ਬੀਬੀ ਜੀ ਦੀ, 'ਪਯਾਰੇ ਦੇ ਪਿਆਰੇ' ਵਿਚੋਂ)

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

ਰਾਗ—ਪੀਲੋ ਸਿੰਧੜਾ ਮਿਲੇ ਹੋਏ । ਤਾਰ—੩ । ਗਤ—ਕਵਾਲੀ ।
ਮਾਤ੍ਰਾ—੮ । ਲਯ—ਧੀਮੀ । 'ਆ' ਦਾ ਘਰ—'ਆਣਾ ਜੀ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ਨੀ ।

‡ ‡ ‡

ਜਿਨ੍ਹ ਰਾਹੀਂ ਚੱਲੇ ਹੋ ਸਤਿਗੁਰ ! ਮੁੜ ਉਨ੍ਹ ਰਾਹੀਂ ਆਣਾਂ !
ਦਿਲ ਮੇਰੇ ਵਿਚ ਵਾਸ ਰਹੇ, ਜਦ ਅਖ ਉਹਲੇ ਹੋ ਜਾਣਾਂ ।
ਯਾਦ ਤੁਸਾਂ ਜੋ ਬਖਸ਼ੀ ਆਪੇ ਉਸ ਨੂੰ ਆਪ ਪੁਗਾਣਾਂ,
ਇਕ ਦਮ ਕਦੇ ਨ ਵਿਸਰੋ ਸਾਨੂੰ ! ਚਰਨਾਂ ਵਿੱਚ ਰਹਾਣਾਂ ।
ਯਾਦ ਅਸਾਡੀ ਪਵੇ ਜਿ ਢਿੱਲੀ ਇਸ ਨੂੰ ਖਿੱਚ ਰਖਾਣਾਂ,
ਅੱਜ ਚਲੇ ਹੋ ਜੇ ਸਤਿਗੁਰ ਜੀ ! ਮੁੜ ਬੀ ਫੇਰਾ ਪਾਣਾਂ ।
ਰੁਲਦੇ, ਖੁਲਦੇ, ਨੀਵਿਆਂ ਕੋਲੋਂ ਲੜ ਨਾਂ ਕਦੇ ਛੁਡਾਣਾਂ ।

---

## ਮਿਲ ਸਤਿਗੁਰ ਨਾਨਕ ਪਯਾਰਿਆ !

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

ਰਾਗ—ਪੀਲੋ । ਤਾਰ ਤੇ ਗਤ—ਦਦੀਆ । ਮਾਤ੍ਰਾ—੭ ।
ਲਯ—ਧੀਮੀ । 'ਅ' ਦਾ ਘਰ—'ਵਾਰਿਆ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਧਾ ਨੀ ।

‡ ‡ ‡

**ਟੇਕ**—ਮਿਲ ਸਤਿਗੁਰ ਨਾਨਕ ਪਯਾਰਿਆ !
ਜੀਉ ਸਦਕੇ ਕਰ ਕਰ ਵਾਰਿਆ ।

ਮੈਂ ਤਕਦੀ ਤਕਦੀ ਹਾਰੀਆਂ,
ਮੈਂ ਸਦਕੇ ਜਾਵਾਂ ਸਾਰੀਆਂ
ਹੁਣ ਆਜਾ ਰੱਬ ਸੁਆਰਿਆ !
ਮਿਲ ਸਤਿਗੁਰ ਨਾਨਕ ਪਯਾਰਿਆ ! ੧.

ਸਿਕ ਸਿਕਦੀ ਲੋਚਾਂ ਲੋਚਦੀ,
ਨਿਤ ਦਰਸ਼ਨ ਸੋਚਾਂ ਸੋਚਦੀ,
ਤੈਂ ਦਰਸ਼ਨ ਤੋਂ ਜੀ ਵਾਰਿਆ,
ਮਿਲ ਸਤਿਗੁਰ ਨਾਨਕ ਪਯਾਰਿਆ ! ੨.

ਨਿਤ ਤਰਸ ਤਰਸ ਕੇ ਹੁੱਟੀਆਂ
ਮੈਂ ਬਿਰਹੋਂ ਨੇ ਫੜ ਕੁੱਠੀਆਂ,
ਜੀ ਹਾਵਿਆਂ ਨੇ ਹੈ ਗਾਰਿਆ,
ਮਿਲ ਸਤਿਗੁਰ ਨਾਨਕ ਪਯਾਰਿਆ ! ੩.

---

## ਆ ਮਿਲਜਾ ਸਤਿਗੁਰ ਪਯਾਰਿਆ

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

ਰਾਗ—ਬਿਹਾਗ । ਤਾਰ ਤੇ ਗਤ—ਦਦੀਆ । ਮਾਤ੍ਰਾ—੭ ।
ਲਯ—ਧੀਮੀ । 'ਆ' ਦਾ ਘਰ—'ਵਾਰਿਆ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਮਾ ਪਾ ਧਾ ਨੀ ।

‡ ‡ ‡

ਏ ਜੀਉੜਾ ਤੈਥੋਂ ਵਾਰਿਆ,
ਤੇਰੇ ਚਰਨਾਂ ਤੋਂ ਬਲਿਹਾਰਿਆ,
ਪਾ ਫੇਰਾ ਤਾਰਨ ਹਾਰਿਆ !
ਆ ਮਿਲ ਜਾ ਸਤਿਗੁਰ ਪਯਾਰਿਆ ! ੧.

ਗੁਣ ਪੱਲੇ ਰਾਸ ਨ ਮੁੱਝ ਦੇ,
ਮਨ ਤਨ ਹਨ ਅਵਗੁਣਿ ਭੁੱਜਦੇ,
ਪਰ ਤਰਸਨ ਨੈਣ ਦੀਦਾਰਿਆ,
ਆ ਮਿਲਜਾ ਸਤਿਗੁਰ ਪਯਾਰਿਆ ! ੨.

ਹੇ ਕਲਗੀ ਵਾਲੇ ਮਾਲਕਾ !
ਹੇ ਰਬ ਸਾਈਂ ਦੇ ਬਾਲਕਾ !
ਜਿਨ ਜਗ ਨੂੰ ਆਪੇ ਤਾਰਿਆ,
ਆ ਮਿਲਜਾ ਸਤਿਗੁਰ ਪਯਾਰਿਆ ! ੩.

ਤੂੰ ਇਕੋ ਹੀ ਸਮਰੱਥ ਹੈਂ,
ਮੈਂ ਤਾਰਨ ਜਿਸ ਦੇ ਹੱਥ ਹੈ,
ਜਿਨ ਪਾਪਾਂ ਪਕੜ ਪਛਾੜਿਆ,
ਆ ਮਿਲਜਾ ਸਤਿਗੁਰ ਪਯਾਰਿਆ ! ੪.

ਹੁਣ ਬਖ਼ਸ਼ੀਂ ਮੈਂ ਬਲਿਹਾਰਨੇ,
ਨਾ ਔਗੁਣ ਚਿੱਤ ਚਿਤਾਰਨੇ,
ਹੁਣ ਬਖਸ਼ ਮਿਲਾਵਣ ਹਾਰਿਆ !
ਆ ਮਿਲਜਾ ਸਤਿਗੁਰ ਪਯਾਰਿਆ । ੫.

ਅਜ ਲੋਕ ਕਹਿਣ ਗੁਰਪੁਰਬ ਹੈ
ਮੈਂ ਵਿੱਚ ਨ ਕੋਈ ਕੁਰਬ ਹੈ,
ਕਰ ਮਿਹਰ ਤੇ ਦੇਹ ਦੀਦਾਰਿਆ,
ਆ ਮਿਲਜਾ ਸਤਿਗੁਰ ਪਯਾਰਿਆ ! ੬.

---

## ਨਾਨਕ ਗੁਰੂ ਪਯਾਰੇ

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

ਰਾਗ—ਪੀਲੋ । ਤਾਲ ੩ । ਗਤ—ਕਵਾਲੀ । ਮਾਤ੍ਰਾ—੮ ।
ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਅੱਜ ਆਈਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਧਾ ਨੀ ।

‡ ‡ ‡

ਨਾਨਕ ਗੁਰੂ ਪਿਆਰੇ ! ਗੁਰ ਹੋਕੇ ਅੱਜ ਆਈਂ,
ਹਿਰਦੇ ਨਿਵਾਸ ਪਾਈਂ, ਦਿਲ ਦਾ ਬਣੀਂ ਤੂੰ ਸਾਈਂ ।

ਨਾਨਕ ਨਿਰਾ ਨ ਜਾਣਾਂ, ਜਾਣਾਂ ਗੁਰੂ ਤੂੰ ਮੇਰਾ,
ਮੇਰਾ ਗੁਰੂ ਤੂੰ ਅਪਣਾ, ਹਿਰਦੇ ਚਰਨ ਟਿਕਾਈਂ ।

ਦੀਦਾਰ ਗੁਰ ਜੀ ਤੇਰਾ, ਹਰਿ ਰੂਪ ਮੈਂ ਤਕਾਵਾਂ,
ਹਿਰਦੇ ਵਿਖੇ ਬਿਠਾਵਾਂ, ਘੋਲੀ ਘੁਮਾਈ ਜਾਈਂ ।

'ਮੇਰਾ ਗੁਰੂ ਤੂੰ ਮੇਰਾ', ਅਪਣੱਤ ਦਾਨ ਕਰਨੀ;
'ਅਪਣਾਂ ਤੁਸਾਂ ਨੂੰ ਜਾਣਾਂ' ਬਾਕੀ ਨ ਵਿੱਥ ਕਾਈ।
'ਮੈਂ' ਨਾਲ 'ਮੇਰੀ' ਸਾਰੀ, ਤੇਰੇ ਹੀ ਪਰ ਟਿਕਾਵਾਂ;
ਮੇਰਾ ਤੂੰ ਮੇਰਾ ਸਦਹੀ, ਆਲਾਪ ਇਹ ਕਰਾਈਂ।
'ਤੇਰਾ ਮੈਂ ਹੇ ਗੁਰੂ ਜੀ!' ਦੂਜਾ ਏ ਵਾਕ ਗਾਵਾਂ;
'ਤੇਰਾ ਹਾਂ ਤੇਰਾ ਤੇਰਾ ਤੇਰਾ' ਸਦਾ ਜਪਾਈਂ।
'ਤੂ ਤੂੰ' ਸਦਾ ਹੈਂ ਮੇਰਾ, 'ਮੈਂ ਮੈਂ' ਸਦਾ ਹਾਂ ਤੇਰਾ;
ਐਸੀ ਏ ਗੰਢ ਬੱਝੇ, ਟੁੱਟੇ ਨ ਫਿਰ ਕਦਾਈਂ।
ਮੇਰਾ ਗੁਰੂ ਤੂੰ ਨਾਨਕ, 'ਮੇਰਾ ਸਦਾ ਗੁਰੂ ਤੂੰ'!
ਮੇਰਾ ਗੁਰੂ ਤੂੰ ਅਪਣਾ, ਅਪਣਾ ਸਦਾ ਬਨਾਈਂ।
ਤੇਰੀ ਸ਼ਰਨ ਹੋ ਪ੍ਰਾਪਤਿ, ਤੇਰੇ ਹੀ ਚਰਨ ਸੇਵਾਂ;
ਤੇਰਾ ਹੀ ਨਾਮ ਪਜਾਰਾ, ਵਾਹ ਵਾਹ ਗੁਰੂ 'ਜਪਾਈਂ।
ਰੱਖੀਂ ਸਦਾ ਹੀ ਸਨਮੁਖ, ਅਪਣੇ ਬਿਰਦ ਦੇ ਸਦਕੇ,
ਸਨਮੁਖ ਜਗਤਿ ਵਸਾਈਂ ਸਨਮੁਖ ਹੀ ਸਦ ਬੁਲਾਈਂ।

---

## ਖਹਿੜਾ ਛੁੱਟਾ ਸ਼ੋਕ ਦਾ

### ਇਸ ਗੀਤ ਦੇ ਗਾਉਣ ਦ ਸਰ ਤਾਲ

ਰਾਗ–ਜੋਗ ਨਾਲ ਭੈਰਵੀ ਮਿਲੀ ਹੋਈ। ਤਾਰ ਤੇ ਗਤ–ਚੰਚਲ। ਮਾਤ੍ਰਾ–੧੪। ਲਯ–ਵਿਚਲੇ ਮੇਲ ਦੀ। 'ਆ' ਦਾ ਘਰ 'ਲੋਕ ਦਾ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਸਤਿਗੁਰ ਨਾਨਕ ਫੇਰਾ ਪਾਇਆ
ਸਿਦਕੀ ਨੂੰ ਆ ਦਰਸ ਦਿਖਾਇਆ,
ਖਹਿੜਾ ਛੁੱਟਾ ਸ਼ੋਕ ਦਾ,
ਹੁਣ ਕੀ ਮਿਹਣਾ ਲੋਕ ਦਾ? ੧

ਜਨਮਾਂ ਦੀ ਮੈਂ ਆਸ ਪਿਆਸੀ
ਦਰਸ਼ਨ ਕਾਰਨ ਫਿਰੀ ਉਦਾਸੀ,
ਮਿਲ ਪਿਆ ਮਾਲਕ ਲੋਕ ਦਾ,
ਹੁਣ ਕੀ ਮਿਹਣਾ ਲੋਕ ਦਾ? ੨

ਦਿਲ ਮੇਰੇ ਵਿਚ ਡੇਰਾ ਲਾਯਾ,
ਉੱਜੜ ਖੇੜਾ ਆਣ ਵਸਾਯਾ,
ਡੇਰਾ ਭੱਜਾ ਰੋਕ ਦਾ,
ਹੁਣ ਕੀ ਮਿਹਣਾ ਲੋਕ ਦਾ? ੩

ਦੂਇਆਂ ਦੀ ਹੁਣ ਗਈ ਮੁਥਾਜੀ,
ਸਤਿਗੁਰ ਮੇਰਾ ਮੈਂ ਤੇ ਰਾਜ਼ੀ,
ਬਿਰਹੁ ਨਹੀਂ ਹੁਣ ਸ਼ੋਕਦਾ[1],
ਹੁਣ ਕੀ ਮਿਹਣਾ ਲੋਕ ਦਾ? ੪.

ਗੁਣ ਅਵਣਗੁਣ ਮੇਰਾ ਬਖ਼ਸ਼ ਲਿਆਸੁ
ਆਪੇ ਚਰਨੀ ਲਾਇ ਲਿਆਸੁ,
ਠਾਰਿਆ ਸੁ ਮਨ ਧੋਕਦਾ[1]
ਹੁਣ ਕੀ ਮਿਹਣਾ ਲੋਕ ਦਾ? ੫.

ਮੈਂ ਟਹਿਲਣ, ਗੁਰ ਤਾਰਕ ਮੇਰਾ,
ਚਰਨ ਸ਼ਰਨ ਵਿਚ ਵਾਸਾ ਮੇਰਾ,
ਪਾਟਿਆ ਪਰਦਾ ਰੋਕ ਦਾ,
ਹੁਣ ਕੀ ਮਿਹਣਾ ਲੋਕ ਦਾ? ੬.

---

## ਕਲਗ਼ੀਆਂ ਵਾਲਾ ਅੰਙਣ ਆਇਆ!

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗਨੀ—ਪਹਾੜੀ। ਤਾਰ—੩। ਗਤ—ਤਲਵਾੜਾ। ਮਾਤ੍ਰਾ–੮। ਲਯ ਵਿਚਲੇ ਮੇਲ ਦੀ। 'ਆ' ਦਾ ਘਰ 'ਆਇਆ ਈ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

**ਟੇਕ**—ਕਲਗ਼ੀਆਂ ਵਾਲਾ ਅੰਙਣ ਆਇਆ
ਆਇਆ ਆਇਆ ਆਇਆ ਈ।

ਘੋਲੀ ਵੰਞਾਂ ਉਨ੍ਹ ਰਾਹਾਂ ਤੋਂ ਜਿਤ ਰਾਹੋਂ ਟੁਰ ਆਇਆ ਈ,
ਚਰਖਾ ਚੁੱਕ ਅੱਗ ਵਿਚ ਘੱਤਾਂ, ਗੂਹੜਾ ਕਾਗ ਉਡਾਇਆ ਈ,
ਹੁਣ ਕੀ ਕਰਾਂ ਕੰਮ ਨੂੰ ਮਾਏ! ਕੰਮਾਂ ਤੋਂ ਚਿਤ ਚਾਇਆ ਈ।
ਜਿਸ ਸੁਹਣੇ ਨੂੰ ਸਿਕ ਸਿਕ ਲੱਥੀ ਆਪੇ ਅਜ ਘਰ ਆਇਆ ਈ।
ਚੰਦ ਵੇਖ ਵਿਹੜੇ ਵਿਚ ਚੜ੍ਹਿਆ ਵਿਹੜੇ ਭਾਗ ਲਗਾਇਆ ਈ।
ਕਲਗ਼ੀ ਜਿਗਾ ਸੀਸ ਤੇ ਸੋਹੇ ਮੱਥੇ ਨੂਰ ਸੁਹਾਇਆ ਈ।
ਸੂਰਜ ਚੰਦ ਨਿਗਾਹੋਂ ਵਸਦੇ ਤਾਰਿਆਂ ਮੀਂਹ ਵਸਾਇਆ ਈ।
ਖਿੱਚਾਂ ਲਾ ਕੇ ਖਿੱਚਣ ਵਾਲਾ, 'ਖਿਚ-ਪੂਰਨ' ਅਜ ਆਇਆ ਈ।
ਦਿਓ ਮੁਬਾਰਿਕ ਰਲ ਮਿਲ ਸਹੀਓ! ਜੋ ਲੋੜਜਾ ਮੈਂ ਪਾਇਆ ਈ।

---

## ਵੇ ਤੇਰੀਆਂ ਧੰਨ ਕਮਾਈਆਂ!

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਬਾਬਾ ਨਾਨਕ! ਏ ਤੇਰੇ ਕਮਾਲ' ਦੇ ਸੁਰ ਟਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

**ਟੇਕ**—ਕਲਗ਼ੀਆਂ ਵਾਲਿਆ ਤੇਰੇ ਕਮਾਲ,
ਵੇ ਕੌਮਾਂ ਮੋਈਆਂ ਜਿਵਾਈਆਂ!
ਮੁਰਦੇ ਦਿੱਤੇ ਤੂੰ ਆਪ ਜਿਵਾਲ,
ਵੇ ਤੇਰੀਆਂ ਧੰਨ ਕਮਾਈਆਂ!
ਅਰਸ਼ੋਂ ਉਤਰ ਕੇ ਤੂੰ ਹੇਠਾਂ ਵੇ ਆਯਾ,
ਵੇਖੇਂ ਅਸਾਨੂੰ ਹੈ ਜ਼ੁਲਮਾਂ ਦਬਾਯਾ,

---

[1]ਛੋਕ ਦੇਂਦੇ।

[1]ਧੁਖਦਾ ਮਨ।

ਤੇ ਹੋਯਾ ਬੁਰਾ ਹੈ ਅਸਾਡਾ ਹਵਾਲ
ਵੇ ਰੋ ਰੋ ਦੇਈਏ ਦੁਹਾਈਆਂ । ਕਲਗ਼ੀਆਂ..੧.

ਅਮਿਤ ਛਕਾ ਸਾਨੂੰ ਗੋਦੀ ਤੂੰ ਲੀਤਾ
ਅਣਖ ਜਗਾਈ ਤੇ ਉੱਚਿਆਂ ਕੀਤਾ,
ਜੋੜ ਦਿੱਤਾ ਤੂੰ ਸਾਈਂ ਦੇ ਨਾਲ,
ਵੇ ਜੋਤਾਂ ਅੰਦਰ ਜਗਾਈਆਂ। ਕਲਗ਼ੀਆਂ ੨.

ਸਾਬਤ ਸੂਰਤ ਤੇ ਸ਼ੇਰਾਂ ਦਾ ਜਾਮਾਂ
ਦਾਈਆ ਉਚੇਰਾ ਵਡੇਰੜਾ ਹਾਮਾਂ,
ਮਥੇ ਚਮਕੇ ਜਮਾਲੋ ਜਲਾਲ,
ਵੇ ਤੇਗ਼ਾਂ ਹੱਥ ਫੜਾਈਆਂ । ਕਲਗ਼ੀਆਂ..੩.

ਖਾਲਸਾ ਹੋ ਅਸਾਂ ਤੇਗ਼ਾਂ ਚਲਾਈਆਂ
ਛਾਤੀਆਂ ਡਾਹ ਅਸਾਂ ਗੋਲੀਆਂ ਖਾਈਆਂ,
ਬਦਲੀ ਕਦੇ ਵੀ ਨ ਅਸਾਂ ਨੇ ਚਾਲ,
ਵੇ ਨਾਂ ਪਿਠਾਂ ਦਿਖਾਈਆਂ । ਕਲਗ਼ੀਆਂ..੪.

ਖਾਲਸੇ ਤੇ ਕਹਿਰ ਕਟਕਾਂ ਦੇ ਆਏ,
ਚੜ੍ਹਦੀਆਂ ਕਲਾਂ ਵਿਚ ਓ ਝੱਲ ਦਿਖਾਏ,
ਖਾਲਸਾ ਹੋਯਾ ਕਦੇ ਨ ਮਲਾਲ,
ਵੇ ਕਲਾਂ ਦੂਣ ਸਵਾਈਆਂ । ਕਲਗ਼ੀਆਂ..੫.

ਚੜ੍ਹਦੀਆਂ ਕਲਾਂ ਖਾਲਸੇ ਨੂੰ ਦਿਵਾਈਂ,
ਨਿਗਾਹਾਂ ਸਦਾ ਅਪਣੇ 'ਵਿੱਚ ਰਖਾਈਂ,
ਬਖਸ਼ੀਂ ਤੂੰ ਨਾਮ ਤੇ ਬਾਣੀ ਦੀ ਘਾਲ,
ਤੇ ਹੋਵਨ ਸਫਲ ਕਮਾਈਆਂ । ਕਲਗ਼ੀਆਂ..੬.

ਦਰਸ਼ਨ ਦਿਦਾਰੇ ਅਸਾਨੂੰ ਆ ਦੇਵੀਂ,
ਨਾਓ ਅਸਾਡੀ ਸਦਾ ਆਪ ਖੇਵੀਂ,
ਦੇਕੇ ਦਰਸ਼ਨ ਕਰੀਂ ਅਜ ਨਿਹਾਲ,
ਵੇ ਸਾਡੀਆਂ ਏਹੋ ਦੁਹਾਈਆਂ । ਕਲਗ਼ੀਆਂ..੭.

ਤੇਰਾ ਪੁਰਬ ਖਾਲਸਾ ਅੱਜ ਮਨਾਵੇ,
ਸਦਕੇ ਤੇਰੇ ਨਾਮ ਤੋਂ ਪਿਆ ਜਾਵੇ,
ਭੇਟਾ ਧਰੇ ਆਪਣਾ ਜਾਨ ਮਾਲ,
ਤੇ ਤੇਨੂੰ ਦੇਵੇ ਵਧਾਈਆਂ । ਕਲਗ਼ੀਆਂ..੮.

---

## ਸੱਦ ਸੁਣੇਂਦੀਆਂ ਮਾਏ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜੋਗ । ਤਾਲ—੩ । ਗਤ—ਨਾ ਧੀ ਧਿ ਨਾ । ਮਾਤ੍ਰਾ—੮ । ਲਯ - ਚਲੰਤ । 'ਆ' ਦਾ ਘਰ ''ਜਗਾਇਆ' ਪਰ ਹੈ।
**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਅੱਧੀ ਰਾਤ ਸਤਾਰਿਆਂ ਵਾਲੀ,
ਸਾਨੂੰ ਸੁਤਿਆਂ ਕਿਸਨੇ ਜਗਾਇਆ ?
ਕੋਈ ਨ ਜਾਗੇ ਕੋਈ ਨ ਦਿੱਸੇ,
ਏ ਕਿਸ ਨੇ ਆ ਨਾਦ ਵਜਾਇਆ ?

ਅੰਮਾਂ ਨੀ ਇਹ ਵਾਜ ਉਹੋ ਨੀ,
ਜੋ ਧੁਰ ਅਸਮਾਨੋਂ ਆਵੇ,
ਚੀਰ ਅਕਾਸ਼ਾਂ ਤਿ ਮੰਡਲਾਂ ਨੂੰ ਛੁਹ ਛੁਹ,
ਸਾਡੇ ਸੀਨੇ ਨੂੰ ਆਨ ਵਿੰਨ੍ਹਾਵੇ ।
ਖਾ ਮਿਜ਼ਰਾਬ ਸਿਤਾਰਿਆਂ ਵਾਲੀ,
ਏ ਮੀਂਡ ਨਿਛੱਤਰੋਂ ਲੈਂਦੀ,
ਥਰਰਾਂਦੀ ਰਸਭਿੰਨੜੀ ਆਂਦੀ,
ਸਾਨੂੰ ਸੁਤਿਆਂ ਨੂੰ ਆਣ ਜਗਾਂਦੀ,
ਆਪਾ ਤਾਂ ਕੰਬ ਸਰੋਦ ਹੁ ਜਾਂਦਾ,
ਤੇ ਲੂੰ ਲੂੰ ਲਹਿਰ ਛਿੜਾਂਦੀ ।
ਸਾਜ਼ ਛਿੜੇ ਜਿਓਂ ਲਰਜ਼ ਛਿੜੇਂਦੀ,
ਤੇ ਰੂਪ ਰਾਗ ਬਣ ਜਾਂਦੀ ।
ਓਹੋ ਸੱਦ ਮਾਹੀ ਦੀ ਸਹੀਓ !
ਜੋ ਮੁੜ ਮੁੜ ਫੇਰਾ ਪਾਵੇ,
ਓਹੋ ਲਹਿਰ ਸੰਗੀਤ ਸੁਹਣੇ ਦੀ
ਜੋ ਟੁੰਬ ਟੁੰਬ ਪੀੜ ਛਿੜਾਵੇ,
ਓਹੋ ਸੱਦ ਅਰਸ਼ ਤੋਂ ਆਵੇ
ਨੀ ਓਹੋ ਤਣੀ ਖਿਚਾਵੇ ।
ਓਹੋ 'ਯਜਾਰ-ਅਣੀ' ਉਸ ਸਦ ਦੀ
ਜੋ ਖੁੱਭ ਕਲੇਜੇ ਜਾਵੇ ।
ਓਸੇ 'ਪਜਾਰ-ਧੁਨੀ', ਅਨੀ ਸਹੀਓ !
ਸਾਨੂੰ ਫੇਰ ਆ ਟੁੰਬ ਜਗਾਇਆ ।
ਗ਼ਾਫ਼ਲ ਸੁੱਤਿਆਂ ਵਿੱਚ ਕਲਾਈ
ਸੁਹਣੇ ਦੀ ਚੁੱਕ ਕੇ ਪਾਇਆ ।
ਅਸੀਂ ਜਾਤਾ ਸੀ 'ਅਸੀਂ ਪਜਾਰ ਕਰੇਂਦੇ
ਤੇ ਸ਼ਹੁ ਤੋਂ ਸਦਕੇ ਜਾਈਏ,
'ਅੱਗੇ ਬੇ ਪਰਵਾਹ ਓ ਸੁਹਣਾ
ਅਸੀਂ ਆਪਾ ਘੋਲ ਘੁਮਾਈਏ' ।
ਝੂਠ ਨੀ ਸਹੀਓ ਝੂਠ ਭੁਲੇਵਾਂ
ਸਾਨੂੰ ਸਾਰ ਨ ਪਜਾਰ ਕਰਨ ਦੀ,
ਪਜਾਰ ਕਰੇ ਸਾਨੂੰ ਪ੍ਰੇਮੀ ਬਨਾਵੇ
ਉਹਨੂੰ ਜਾਚ ਹੈ ਪਜਾਰ ਭਰਨ ਦੀ ।
ਆਪੇ ਓ ਸਾਨੂੰ ਟੁੰਬ ਜਗਾਵੇ
ਤੇ ਸੁੱਤਿਆਂ ਨੂੰ ਨਾਦ ਸੁਣਾਵੇ ।
ਸੱਦ ਅਰਸ਼ ਤੋਂ ਵੰਝਲੀ ਦੀ ਆਪੇ
ਸਾਡੇ ਸੀਨੇ ਦੇ ਵਿੱਚ ਖੁਭਾਵੇ ।
ਆਪੇ ਪਜਾਰ ਪੰਘੂੜੇ ਚਾ ਪਾਏ,
ਅਸੀਂ ਉਸ ਦੇ ਚੜ੍ਹੇ ਹੁਲਾਰੇ
ਅਸੀਂ ਕਹੀਏ 'ਅਸੀਂ ਪਜਾਰਾਂ ਵਾਲੇ
ਸਾਡੇ ਸ਼ਹੁ ਜੀ ਰਹਿਨ ਨਿਆਰੇ ।'
ਅੰਮਾਂ ਨੀ ! ਅਜ ਫੇਰ ਸਜਨ ਨੇ
ਸਾਨੂੰ ਫੇਰ ਨੀ ਟੁੰਬ ਜਗਾਇਆ ।
ਅਰਸ਼ਾਂ ਅਕਾਸ਼ਾਂ ਤੋਂ ਵਿੰਨ੍ਹ ਵਿਨ੍ਹੇਂਦਾ
ਉਹਦਾ ਪ੍ਰੇਮ ਸੰਦੇਸਾ ਆਇਆ ।

ਕਰ ਸ਼ਿੰਗਾਰ ਸਿਰ ਗੁਦ ਦੇ ਮੇਰਾ
ਮੇਰੇ ਹਥਾਂ ਨੂੰ ਮਹਿੰਦੀ ਲਾਈਂ ।
ਰੂਪ ਦੀ ਰੱਤੀ ਚਾੜ੍ਹਦੇ ਮੈਨੂੰ
ਮੈਨੂੰ ਸੁਹਣਾ ਲਵੇ ਗਲ ਲਾਈ ।
ਛਡ ਨੀ ਅੰਮੀਏਂ ! ਮੋਹ ਮੁਹਾਬੇ
ਹੁਣ ਸ਼ਹੁ ਦੀ ਸ਼ਹੁ ਦੀ ਹੋਵਾਂ ।
ਨਿਰੀ ਨਿਰੀ ਉਸ ਮਾਹੀ ਦੀ ਹੋਵਾਂ
ਮੈਂ ਉਸੇ ਦੇ ਪਜਾਰ ਪੁਰੋਵਾਂ ।
ਹਾਇ ! ਸਵਾਂ ਨ ਮੈਂ ਗ਼ਾਫ਼ਲ ਹੋਕੇ,
ਸਾਨੂੰ ਲੋਰੀ ਦਈਂ ਨ ਤੂੰ ਮਾਏ !
ਸਦਾ ਜਗੇਂਦੇ ਦੇ ਸਦ-ਰੰਗ-ਰੱਤੀ
ਰਹਾਂ ਸੁਹਣੇ ਦੇ ਅੰਕ ਸਮਾਏ !
ਟੁੰਧ ਕਲੇਜਾ ਵਲੂੰਧਰਨ ਵਾਲੀ
ਸਾਨੂੰ ਸੱਦ ਸੁਣੇਂਦੀਆਂ ਮਾਏ !
ਕੰਨ ਸੁਣੀਵਣ ਵਾਲੀ ਨ ਸੱਦ ਏ
ਇਹ ਤਾਂ ਪ੍ਰੇਮ ਸੰਦੇਸੜਾ ਮਾਏ !
ਸੈਨਤ ਏ ਖਿਚਣ ਕਲੇਜਿਆਂ ਵਾਲੀ
ਉਸ ਪਜਾਰੇ ਦੇ ਅੰਕ ਮਿਲਾਏ !
ਫ਼ਰਸ਼ਾਂ ਤੇ ਬੈਠਿਆਂ ਅਰਸ਼ਾਂ ਦੇ ਝੂਟੇ
ਇਹ ਸੱਦ ਝੁਟਾਂਦੀ ਆ ਮਾਏ !

---

## ਠੁਮਰੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**—ਦੇਸ਼ਕਾਰ । ਤਾਰ—੩ । ਮਾਤ੍ਰਾ ੮ । ਗਤ—ਪੰਜਾਬੀ ਠੇਕਾ ।
**ਲਯ**—ਵਿਚਲੇ ਮੇਲ ਦੀ । 'ਆ' ਦਾ ਘਰ 'ਤ੍ਰੁੱਠੀਓ ਜੀ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ । (ਮਾ ਉਤ੍ਰਾ ਬਹੁਤ ਘੱਟ ਲਗਦਾ ਹੈ) ।

‡ ‡ ‡

ਕਲਗ਼ੀ ਵਾਲਿਆ, ਜੀਓ ! ਤ੍ਰੁੱਠੀਓ ਤ੍ਰੁੱਠੀਓ ਜੀ

ਜਿੰਦ ਗੁਸੀ ਆਕੇ ਬਿਰਹੋਂ ਨੇ ਮੇਰੀ,
ਇੱਕੋ ਹੀ ਓਟ ਮੈਂ ਨਿਮਾਣੀ ਨੂੰ ਤੇਰੀ
ਵਾਂਙ ਮੇਘਾਂ ਦੇ ਅਰਸ਼ਾਂ ਤੋਂ ਵੁੱਠੀਓ ਜੀ !

**ਗਾਉਣ ਦੀ ਤਰਤੀਬ**—

ਕਲਗ਼ੀ ਵਾਲਿਆ, ਜੀਓ ! ਤ੍ਰੁੱਠੀਓ ਤ੍ਰੁੱਠੀਓ ਜੀ !

ਜਿੰਦ ਗੁਸੀ ਆ ਕੇ ਬਿਰਹੋਂ ਨੇ ਮੇਰੀ, ਜੀ...
ਕਲਗ਼ੀ ਵਾਲਿਆ, ਜੀਓ ! ਤ੍ਰੁੱਠੀਓ ਤ੍ਰੁੱਠੀਓ ਜੀ !

ਇਕੋ ਹੀ ਓਟ ਮੈਂ ਨਿਮਾਣੀ ਨੂੰ ਤੇਰੀ, ਜੀ...
ਵਾਂਙ ਮੇਘਾਂ ਦੇ ਅਰਸ਼ਾਂ ਤੋਂ ਵੁੱਠੀਓ, ਜੀ...
ਜਿੰਦ ਗੁਸੀ ਆਕੇ ਬਿਰਹੋਂ ਨੇ ਮੇਰੀ, ਜੀ...
ਕਲਗ਼ੀ ਵਾਲਿਆ, ਜੀਓ ! ਤ੍ਰੁੱਠੀਓ ਤ੍ਰੁੱਠੀਓ ਜੀ !

---

## ਠੁਮਰੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਦੇਸ਼ । ਤਾਰ—੩ । ਗਤ—ਤਲਵਾੜਾ । ਮਾਤ੍ਰਾ—੮ ।
ਲਯ—ਧੀਮੀ । 'ਆ' ਦਾ ਘਰ 'ਬਹੀਆਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

ਮੇਰੀਆਂ ਬਹੀਆਂ ਗਹੋ
ਮੇਰੀਆਂ ਬਹੀਆਂ ਗਹੋ ਜੀ,
ਹੇ ਸਤਿਗੁਰ ਨਾਨਕ ! ਮੇਰੀਆਂ ਬਹੀਆਂ ਗਹੋ ਜੀ !
ਰਾਤ ਹਨ੍ਹੇਰੀ,
ਤਿਲਕਣ, ਤਿਲਕਣ
ਹਾਇ ! ਮੇਰੇ ਨੇੜੇ, ਮੇਰੇ ਨੇੜੇ ਰਹੋ ਜੀ !
ਹੇ ਸਤਿਗੁਰ ਨਾਨਕ !...

---

## ਰਾਤੀਂ ਹੋਈਆਂ ਵੱਡੀਆਂ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਰਾਜੇ ਸ਼ਿਵਨਾਭ ਦੀ ਰਾਣੀ ਦੀ ਸਿੱਕ' ਦੇ ਸੁਰ ਭਾਲ ਪਰ ਗਾਇਆ ਜਾ ਸਕਦਾ ਹੈ ।

‡ ‡ ‡

ਰਾਤੀਂ ਹੋਈਆਂ ਵੱਡੀਆਂ !
ਚੈਨ ਨ ਆਵੇ ਇਸ ਮਨ ਮੇਰੇ, ਰਾਤੀਂ ਹੋਈਆਂ ਵੱਡੀਆਂ ।
ਜਿਤ ਧਰਤੀ ਗੁਰ ਨਾਨਕ ਵਸਦਾ, ਸੁਰਤਾਂ ਉਸ ਦਿਸ਼ ਗੱਡੀਆਂ ।
ਚਲੋ ਸਹੀਓ ਹੁਣ ਛੇਤੀ ਚੱਲੀਏ, ਮਾਰ ਉਲਾਂਘਾਂ ਵੱਡੀਆਂ ।
ਜਾਨ ਜਾਨ ਵਿਚ ਤਦੋਂ ਆਵਸੀ, ਚਰਨੀਂ ਜਾ ਜਦ ਲੱਗੀਆਂ ।

---

## ਪੰਡਤ ਸ਼ਿਵ ਦੱਤ ਦਾ ਬਿਰਹਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਕਲਗ਼ੀਆਂ ਵਾਲਾ ਪਾਪ ਹਰੇ ਦੀ' ਸੁਰ ਤਾਲ ਪਰ ਗਾਇਆ ਜਾ ਸਕਦਾ ਹੈ ।

‡ ‡ ‡

**ਟੇਕ**—ਮੈਂਡੀ ਦੇਹ ਨਿਮਾਣੀ ਲਾਲ ਵੇ !

ਮੈਨੂੰ ਦੇਸ਼ ਆਪਣੇ ਸੱਦਕੇ ਪ੍ਰੀਤਮ ਪਾਸ ਬਹਾਲ ਵੇ !
ਇਕ ਵੇਰੀ ਤੱਕੀਂ ਅੱਖੀਓਂ ਮੈਨੂੰ ਤਕ ਤਕ ਕਰੀਂ ਨਿਹਾਲ ਵੇ!
ਦਿਹੁੰ ਪੁੰਨੇ ਮੇਰੇ ਪ੍ਰੀਤਮਾਂ ! ਕੁਈ ਦਮ ਦਾ ਬਾਕੀ ਹਾਲ ਵੇ !
ਇਸ ਚਰਖੇ ਨੂੰ ਘੁਣ ਖਾ ਗਿਆ, ਸਿਰਲੋਂ ਦਾ ਦਿਸਦਾ ਕਾਲ ਵੇ !
ਕਰ ਮਿਹਰ ਪੁਰਾਣੇ ਦਾਸ ਤੇ ਇਕ ਬਿਰਦ ਆਪਣਾ ਪਾਲ ਵੇ !
ਕਰ ਬਹੁੜੀ ਕਲਗ਼ੀ ਵਾਲਿਆ ! ਦਰ ਢੱਠਾ ਦਾਸ ਸੰਭਾਲ ਵੇ ।

---

## ਸਤਿਗੁਰ ਨਾਨਕ ਦੀ ਉਸਤਤੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੁੱਪਾਲੀ ਕਲਜਾਣ । ਤਾਲ ਤੇ ਗਤ—ਦਾਦਰਾ । ਮਾਤ੍ਰਾ—੬ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਏਕ ਤੂੰ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਅਨਾਥ ਨਾਥ ਏਕ ਤੂੰ, ਸਨਾਥ ਨਾਥ ਟੇਕ ਤੂੰ
ਨਿਥਾਵਿਆਂ ਸਥਾਉਂ ਤੂੰ, ਨਿਓਟਿਆਂ ਦੀ ਛਾਉਂ ਤੂੰ । ੧.
ਨਿਮਾਣਿਆਂ ਤੂੰ ਮਾਣਦਾ, ਨਿਤਾਣਿਆਂ ਸਿਆਣਦਾ,
ਜ਼ਿਮੀਂ ਪਿਆ ਜੂ ਪਾਂਵਦਾ, ਗਲੇ ਦਿ ਨਾਲ ਲਾਂਵਦਾ ! ੨.
ਕਿਸੇ ਨੂੰ ਜੇ ਕਦੇ ਕਿਤੇ ਡੁਬੰਦਿਆਂ ਤੂੰ ਹੈਂ ਤਕੇਂ
ਬਚਾਂਵਦਾ, ਰਖਾਂਵਦਾ, ਤਰਾਂਵਦਾ, ਪੁਚਾਂਵਦਾ । ੩.
ਵਿਗਾੜਿਆਂ ਸੁਵਾਰ ਦੇਂ, ਸੁਵਾਰਿਆਂ ਸ਼ਿੰਗਾਰ ਦੇਂ,
ਸ਼ਿੰਗਾਰਿਆਂ ਮਿਲਾਇ ਦੇਂ ਪ੍ਰਭੂ ਦਰੈ ਪੁਚਾਇ ਦੇਂ । ੪.
ਧੁਰੋਂ ਪ੍ਰਭੂ ਤ੍ਰਠੋ ਤੁਸੀਂ, ਕਰੋ ਕ੍ਰਿਪਾ, ਦੁਖੀ ਅਸੀਂ,
ਤਰਾ ਲਓ, ਬਚਾ ਲਓ, ਸ਼ਰਣਾਗਤਾਂ ਸਮਾ ਲਓ । ੫.
ਸਮ੍ਰੱਥ ਤੂੰ ਬਚਾਣ ਨੂੰ, ਅਸਾਡੜਾ ਹੈਂ ਮਾਣ ਤੂੰ,
ਦਰੇਂ ਆ ਪਏ ਬਚਾ ਲਓ ਲੜ ਲੱਗਿਆਂ ਤਰਾ ਲਓ । ੬.

---

## ਬੇਬੇ ਨਾਨਕੀ ਜੀ ਦਾ ਬਿਰਹਾ

(ਦੂਜੀ ਉਦਾਸੀ ਦੇ ਅੰਤ ਵੇਲੇ)

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸੋਹਣੀ । ਤਾਲ—ਪਸ਼ਤੋ । ਗਤ—ਢਈਆ । ਮਾਤ੍ਰਾ—੭ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਮੋੜੀਆਂ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਹੈ ਦੇਰ ਹੋਈ ਵੀਰ ਜੀ ! ਵਾਗਾਂ ਤੁਸਾਂ ਨਾ ਮੋੜੀਆਂ,
ਨਾਂ ਸੁਖ ਸੁਨੇਹਾਂ ਘੱਲਿਆ, ਕੀ ਮੋਹ ਤਣਾਵਾਂ ਤੋੜੀਆਂ ?
ਨਾਂ ਸੁਪਨਤਾਂ ਵਿਚ ਦਰਸ ਹੋਏ, ਧਜਾਨ ਵੀ ਹੈ ਹਾਰਿਆ,
ਏ ਭੈਣ ਵਾਰੀ, ਵੀਰ ਅਰਸ਼ੀ ! ਕਿਉਂ ਅਸਾਂ ਵੀਸਾਰਿਆ ?
ਹੋ ਰੂਪ ਆਤਮ ਵੀਰ ਜੀ ! ਹੈ ਅਸਾਂ ਸਾਕ ਪਛਾਣਿਆਂ,
ਪਰ ਤੁਸੀਂ ਦਾਯਾ ਰੂਪ ਹੋ ਔਗੁਣ ਕਦੇ ਨਾਂ ਛਾਣਿਆਂ ।
ਹਾਂ, ਬੰਨ੍ਹ ਦਾਵੇ ਸਾਕ-ਗੀਰੀ ਮਾਣ ਕਰਦੇ ਆਪ ਤੇ,
ਨਾਂ ਜਾਣਦੇ ਹਾਂ ਰੂਪ ਰੱਬੀ ਆਪਣਾ ਕਰ ਥਾਪਦੇ ।
ਹੋ ਵਾਂਙ ਸੂਰਜ ਜਗਤ-ਸਾਂਝੇ ਤਾਰਦੇ ਸੰਸਾਰ ਨੂੰ,
ਮੈਂ ਕਮਲ ਵਾਂਙੂ ਸ੍ਵਾਰਥੀ ਹਾਂ ਜਾਣਦੀ ਨਾਂ ਸਾਰ ਨੂੰ ।
ਬਖਸ਼ਿੰਦ ਹੋ, ਹੇ ਸਤਿਗੁਰੂ ! ਬਖਸ਼ੋ ਜੁ ਭੁੱਲਾਂ ਸਾਡੀਆਂ,
ਮੋੜੋ ਮੁਹਾਣਾਂ ਸਤਿਗੁਰੂ ਤਾਂਘਾਂ ਹੁਯਾਂ ਰੁਣ ਡਾਢੀਆਂ ।
ਮੈਂ ਨੈਣ ਭਰ ਭਰ ਆਂਵਦੇ, ਡੁਲ੍ਹ ਜਾਂਵਦੇ ਫਿਰ ਭਰਦਿਆਂ,
ਫਿਰ ਡੁੱਲ੍ਹਦੇ, ਫਿਰ ਰੋਕਦੀ, ਜਾਂਦੇ ਜਰੇ ਨਾਂ ਜਰਦਿਆਂ ।
ਜਦ ਸੱਦ ਸੁਹਣੀ ਹੋਂਵਦੀ ਮੈਂ ਬਾਹਰ ਭੰਨੀ ਜਾਂਵਦੀ,
ਮੈਂ ਵਿੱਚ ਦਲ੍ਹੀਜੇ ਥਿੜਕਦੀ ਮੁੜ ਹੋ ਨਿਰਾਸੀ ਆਂਵਦੀ ।
ਜੇ ਵਾਜ ਮਿੱਠੀ ਆਂਵਦੀ, ਮੈਂ ਵੀਰ ਜਾਣਾ ਆ ਗਿਆ,
ਯਾ ਸਾਰ ਕੋਈ ਗੁਰੂ ਪਜਾਰਾ ਲੈ ਦੁਆਰੇ ਆ ਰਿਹਾ ।
ਹੇ ਵੀਰ ! ਸੋਚੋ ਹਾਲ ਨੂੰ ਜਦ ਮੈਂ ਨਿਰਾਸੀ ਰੋਂਵਦੀ,
ਦਿਲ ਧੜਕਦਾ, ਮਨ ਟੁੱਟਦਾ ਮੈਂ ਬੈਠ ਛਮ ਛਮ ਰੋਂਵਦੀ ।
ਜਾਂ ਰੈਣ ਭਿੰਨੀ ਤ੍ਰੇਲ ਦੀ ਲੈ ਤਾਰਿਆਂ ਛਬਿ ਛਾਉਂਦੀ,
ਹੈ ਵਾਉ ਨਿੱਕੀ ਰੁਮਕਦੀ, ਏਕਾਂਤ ਪਜਾਰੀ ਆਉਂਦੀ,
ਮੈਂ ਦੇਖਦੀ ਆਕਾਸ਼ ਤੋਂ ਛਹਿਬਰ ਇਲਾਹੀ ਆ ਰਹੀ
ਪਰ ਇਲਾਹੀ ਗਾਣ ਹਾਰੇ ਵੀਰ ਬਿਨ ਘਬਰਾ ਰਹੀ,
ਤਦ ਹੋ ਨਿਰਾਸੀ ਕੂਕਦੀ, ਹੇ ਵੀਰ ਜੀ ! ਮੈਂ ਵਿਲਪਦੀ,
ਹਾਂ, ਅੰਤਿ ਵਜਾਕੁਲ ਲੁੱਛਦੀ ਤੇ ਹੋ ਵਿਰਾਗਨ ਤੜਪਦੀ ।
ਜੇ ਵੀਰ ਜੀ ! ਏ ਪਤਾ ਹੋਵੇ ਕਿਸ ਵਿਲਾਯਤ ਹੋ ਗਏ ?
ਤਾਂ ਭੇਜ ਦੇਵਾਂ ਦਾਸ ਕੋਈ ਹਾਲ ਮੇਰਾ ਜਾ ਕਹੇ ।
ਕਦ ਦੇਹੁ ਆਵੇ ਭਾਗ ਭਰਿਆ ਵਾਜ ਕੰਨੀ ਏ ਪਏ :—
'ਬੇਬੇ' ਕਹੇ ਓ ਚੰਦ੍ਰ ਮੁਖ ਬੇਬੇ ਸਦੱਕੜੀ ਹੋ ਜਏ ।
ਹੋ ਜਾਉਂ ਵਾਰੀ ਓਸ ਵੇਲੇ ਘੋਲ ਘੱਤਾਂ ਆਪ ਨੂੰ
ਮੈਂ ਵਾਰ ਸੱਟਾਂ ਵੀਰ ਉਤੋਂ, ਵਰਤ, ਹਠ, ਤਪ, ਜਾਪ ਨੂੰ !
ਮੈਂ ਮਾਣ ਛੱਡਾਂ ਸਾਕ ਦਾ, ਹੇ ਗੁਰੂ ! ਜਾਣੋਂ ਸਿੱਖ ਹਾਂ;
ਹਾਂ ਸਿੱਖ ਭੁੱਲਣਹਾਰ ਭਾਰੀ, ਮੰਗਦੀ ਏ ਭਿੱਖ ਹਾਂ :—
ਹੇ ਗੁਰੂ ਪੂਰਨ ! ਖੈਰ ਪਾਵੋ, ਖੈਰ ਪਾਵੋ ਦਰਸ ਦੀ,
ਏ ਹੋ ਨਿਮਾਣੀ ਦ੍ਵਾਰ ਢੱਠੀ, ਦਰਸ ਤਾਂਈਂ ਤਰਸਦੀ ।
ਹੋ ਦੂਰ ਬੈਠੇ ਸਤਿਗੁਰੂ ! ਪਰ ਜੀ ਦੀ ਜਾਣਨਹਾਰ ਹੋ,
ਜੀਅਦਾਨ ਦੇਵੋ ਜੀਵ ਤਾਂਈਂ ਬਿਰਦ ਪਾਲਣ ਹਾਰ ਹੋ ।

* * * * *

ਔਹ ਚਾਨਣਾ ਕੀ ਹੋ ਗਿਆ ਅੰਙਣ ਕਿਵੇਂ ਹੈ ਲਿਸ਼ਕਿਆ ?
ਔਹ ਨੂਰ ਸਾਰੇ ਖਿੜ ਪਿਆ, ਬਿਰਹੋਂ ਹਨੇਰਾ ਖਿਸਕਿਆ ।
ਹੈ ਵੀਰ ਦੈਵੀ ਆ ਗਿਆ, ਸੀ 'ਯਾਦ' ਬੂਟਾ ਲਾ ਗਿਆ,
ਨਿਜ ਬਿਰਦ ਪਾਲਣ ਆ ਗਿਆ ਇਕ 'ਯਾਦ' ਕੀਤੇ ਆ ਗਿਆ ।

---

## ਬੇਬੇ ਨਾਨਕੀ ਜੀ ਦਾ 'ਵੀਰ ਆਗਮ'

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸੁਹਣੀ । ਤਾਰ—੩ । ਗਤ—ਨਾ ਧੀ ਧਿ ਨਾ । ਮਾਤ੍ਰਾ—੮ । ਲਯ—ਚਲੰਤ । 'ਆ' ਦਾ ਘਰ—'ਘਰ ਆਇਆ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਆਓ ਸਹੀਓ ! ਰਲ ਦਿਓ ਵਧਾਈ, ਵੀਰ ਮੇਰਾ ਘਰ ਆਇਆ ।
ਅੰਮੀਂ ਜਾਇਆ ਵਿਹੜੇ ਵੜਿਆ, ਵਿਹੜਾ ਫੇਰ ਸੁਹਾਇਆ ।
ਘੋਲੀ ਸਦਕੇ ਰਾਹਾਂ ਉੱਤੋਂ, ਵੀਰ ਜਿਨ੍ਹੀਂ ਟੁਰ ਆਇਆ ।
ਜਗਤ ਜਲੰਦਾ ਸੀਤਲ ਕਰਕੇ ਗੁਰ ਨਾਨਕ ਘਰ ਆਇਆ ।
ਸਾਨੂੰ ਠਾਰਨ ਸੁਹਣਾ ਵੀਰਨ ਅਪਣੇ ਘਰ ਫਿਰ ਆਇਆ ।
ਅਰਸ਼ ਕੁਰਸ਼ ਦਾ ਨੂਰ ਵੇ ਲੋਕੋ ! ਨੂਰ ਜਿਨ੍ਹੇ ਜਗ ਲਾਇਆ ।
ਮਾਲਕ ਪਾਲਕ ਤੇ ਜਗ ਤਾਰਕ ਧੁਰ ਦਰਗਾਹੋਂ ਆਇਆ ।
ਪਜਾਰ ਅਮਿੱਤਾ ਭਰ ਭਰ ਲਜਾਯਾ, ਜਗ ਤੇ ਆਨ ਲੁਟਾਇਆ ।

ਜੀਅ-ਦਾਨ ਦੇ ਅਪਣੇ ਕੀਤਾ, ਗੋਦ ਪ੍ਰਭੂ ਜਗ ਪਾਇਆ ।
ਉਹ ਗੁਰ ਨਾਨਕ ਅਜ ਵੇ ਲੋਕੋ ! ਅੱਜ ਅਸਾਂ ਘਰ ਆਇਆ ।
ਅੱਜ ਵਧਾਈਆਂ, ਅੱਜ ਸਹੇਲੀਓ, ਅੱਜ ਗੁਰੂ ਘਰ ਆਇਆ,
ਅੰਮੀਂ ਜਾਇਆ ਵੀਰਨ ਪਜਾਰਾ, ਅੱਜ ਅਸਾਂ ਘਰ ਆਇਆ ।
ਬਾਰਾਂ ਬਰਸ ਉਦਾਸੀ ਕਰਕੇ, ਗੁਰ ਨਾਨਕ ਫਿਰ ਆਇਆ ।
ਮੇਰੇ ਤੇਰੇ ਸਭ ਦੇ ਦੁਾਰੇ ਗੁਰ ਨਾਨਕ ਫਿਰ ਆਇਆ ।
ਸੱਤਿਨਾਮ ਦੀ ਜਾਗ ਲਗਾਕੇ, ਜੀਅ-ਦਾਨ ਦੇ ਆਇਆ ।
ਅੱਜ ਵਧਾਈਆਂ ਕੁੱਲ ਜਗਤ ਨੂੰ, ਗੁਰ ਨਾਨਕ ਘਰ ਆਇਆ ।

———

## ਰਾਇ ਬੁਲਾਰ ਦਾ ਬਿਰਹਾ
(ਪਹਿਲੀ ਉਦਾਸੀ ਪਰ)

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਜਿਲਾ ਸਿੰਧੜਾ ਮਿਲਿਆ ਹੋਯਾ । ਤਾਰ - ੩ । ਗਤ— ਤਲਵਾੜਾ । ਮਾਤ੍ਰਾ—੮ । ਲਯ —ਧੀਮੀ । 'ਆ' ਦਾ ਘਰ — 'ਬਿਦੇਸ਼ ਧਾਏਂ' ਪਰ ਹੈ ।

**ਸੁਰ ਖਾਸ**— ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਬਾਰ੍ਹਾਂ ਹਿ ਬਰਸ ਬੀਤੇ ਪ੍ਰੀਤਮ ਬਿਦੇਸ਼ ਧਾਏ,
ਆਇਆ ਨ ਸੁਖ ਸੁਨੇਹਾ ਧੌਲੇ ਹੋ ਕੇਸ ਆਏ ।
ਉਮਰਾ ਦਾ ਸੂਰ ਢਲਿਆ ਪਾਸਾ ਨ ਪ੍ਰੇਮ ਫਿਰਿਆ,
ਰੋ ਰੋ ਵਰ੍ਹੇ ਵਿਹਾਏ, ਪ੍ਰੀਤਮ ਨ ਦੇਸ਼ ਆਏ !
ਆਵੇਂ ਕਦੀ ' ਤਾਂ ਆਵੇਂ, ਪਜਾਰੇ ! ਦਰਸ਼ ਦਿਖਾਵੇਂ,
ਆਖਾਂ ਕਦੀ ਤਾਂ ਮੈਂ ਬੀ: 'ਪਜਾਰੇ ਸੁਦੇਸ਼ ਆਏ' ।
ਤਰਸਨ ਏ ਨੈਣ ਪਜਾਸੇ, ਦਰਸ਼ਨ ਦਾ ਨੀਰ ਭਾਲਣ,
ਪਰਸਨ ਚਰਨ ਕਮਲ ਨੂੰ ਫਿਰਦੇ ਵਿਸ਼ੇਸ਼ ਧਾਏ ।
ਹਿਰਦਾ ਉਛਲਦਾ ਰਹਿੰਦਾ ਕੰਬੇ ਕਲੇਜੜਾ ਏ,
ਤਾਂਘੇ ਸੁਣਨ ਸੁਨੇਹਾ: 'ਤੇਰੇ ਨਰੇਸ਼ ਆਏ' !
ਆਏ ਨ ਹਾਇ ਪਜਾਰੇ, ਤਾਂਘਾਂ ਨ ਖਿੱਚ ਲਜਾਈਆਂ
ਹਾਰੇ ਉਪਾਵ੍ਵ ਸਾਰੇ, ਕੋਈ ਨ ਪੇਸ਼ ਜਾਏ ।
ਆਪੇ ਦਿਆਲ ਹੋਕੇ, ਆਪੇ ਦਿਦਾਰ ਦੇਵੇ,
ਦੇਖੇ ਬਿਨਾ ਹੇ ਪਜਾਰੇ ! ਕੀਕੂੰ ਕਲੇਸ਼ ਜਾਏ ?
ਆ ਜਾ ਦਇਆ ਦੇ ਵਾਲੀ ! ਮਾਲੀ ਪਿਆਰ ਦਾ ਤੂੰ;
ਪਾਲੀਂ ਏ ਬਾਗ ਅਪਨਾ, ਸੁਕਦਾ ਏ ਬੇਸ਼ ਜਾਏ !
ਵਧਦੀ ਉਮਰ ਹੈ ਜਾਂਦੀ ਦਰਸ਼ਨ ਨਹੀਂ ਹੈ ਹੋਂਦਾ
ਬਿਰਹਾ ਨਵੇਂ ਨਵੇਂ ਹੀ ਕਰ ਕਰ ਕੇ ਵੇਸ ਆਏ ।
ਬਿਰਹਾ ਹੈ ਰੋਗ ਮੇਰਾ, ਤੇਰਾ ਦੀਦਾਰ ਦਾਰੂ,
ਆਜਾ ਤਬੀਬ ਮੇਰੇ, ਬਿਤਦੀ ਵਰੇਸ ਜਾਏ ।
ਆ ਜਾ ਗੁਰੂ ਪਿਆਰੇ ! ਅਪਣੇ ਬਿਰਦ ਦੇ ਸਦਕੇ,
ਥੱਕੇ ਉਪਾਉ ਮੇਰੇ, ਮੇਰੀ ਨ ਪੇਸ਼ ਜਾਏ !
ਤੇਰੀ ਮਿਹਰ ਤੇ ਬਖਸ਼ਿਸ਼, ਤੇਰੀ ਦਇਆ ਤੇ ਦਾਇਆ,
ਤੇਰੀ ਕ੍ਰਿਪਾ ਦੇ ਬਾਝੋਂ ਮੇਰਾ ਨ ਕਲੇਸ਼ ਜਾਏ ।

———

## ਰਾਇ ਬੁਲਾਰ ਜੀ ਦਾ ਬਿਰਹਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਰਾਇ ਬੁਲਾਰ ਦਾ ਬਿਰਹਾ' (ਪਹਿਲੀ ਉਦਾਸੀ ਪਰ) ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਰੁਖੜਾ ਨਦੀ ਕਿਨਾਰੇ ਠਾਠਾਂ ਹੈ ਨੀਰ ਮਾਰੇ,
ਲੱਗੀ ਹੈ ਕੋਰ ਹੇਠਾਂ ਢੈਂਦੇ ਪਏ ਕਿਨਾਰੇ ।
ਉਛਲੇ ਨਦੀ ਚੜ੍ਹ ਆਵੇ ਕੱਪਰ ਪਵਨ ਵਡੇਰੇ,
ਘੁੰਮਣ ਤੇ ਘੇਰੀਆਂ ਦੇ ਚੱਕਰ ਚਲਣ ਕਰਾਰੇ ।
ਫੇਰਾ ਹੈ ਰੁੱਤ ਖਾਧਾ, ਰੁਖੜਾ ਏ ਕੰਬਦਾ ਹੈ
ਪੱਤੇ ਸੁਕ ਹੋਏ ਪੀਲੇ ਟਹਿਣੇ ਝੁਰੇਂਦੇ ਸਾਰੇ ।
ਬੀਤੀ ਬਸੰਤ ਪਜਾਰੀ ਨਾਲੇ ਬਸੰਤ ਰਿਦੀਆਂ,
ਬੀਤਜਾ ਹੁਨਾਲ ਤਿੱਖਾ, ਬਰਖਾ ਬਿਤੇ ਹੁਲਾਰੇ ।
ਰਸ ਰੂਪ ਰੰਗ ਉਡਦੇ, ਕੁਮਲਾਉ ਛਾ ਰਿਹਾ ਹੈ,
ਤੁਰਿਆ ਸੁਹਾਉ ਜਾਂਦਾ ਜਰ ਨੇ ਆ ਪਰ ਖਿਲਾਰੇ ।
ਰੁਖੜੇ ਨਿਮਾਨੜੇ ਤੇ ਐਸੀ ਉਦਾਸੀ ਛਾਈ;
ਆਸਾ ਨਿਰਾਸ ਹੋਈਆਂ ਸਾਰੇ ਹੁਲਾਸ ਹਾਰੇ ।
ਕਿੱਥੇ ਕੁਮਾਰ ਉਮਰਾ ਕਿੱਥੇ ਬੁਢਾਪੜਾ ਏ,
ਕਿੱਥੇ ਓ ਭਰ ਜੁਆਨੀ ਜੋਬਨ ਦੇ ਓ ਪਸਾਰੇ ?
ਅੱਗਾ ਹੈ ਆਇਆ ਨੇੜੇ ਪਿੱਛਾ ਰਿਹਾ ਦੁਰਾਡਾ,
ਦਿਨ ਮੀਟਿਆ ਹੈ ਜਾਂਦਾ ਸੈਨਤ ਹੈ ਰਾਤ ਮਾਰੇ ।
ਬੀਤੀ ਸੁ ਬਾਤ ਗੁਜ਼ਰੀ, ਟਲਦੀ ਨ ਆਣ ਵਾਲੀ,
ਰੁਖੜਾ ਨਦੀ ਕਿਨਾਰੇ ਕੂਕੇ ਤੇ ਕਿਉਂ ਪੁਕਾਰੇ ?
ਪਜਾਰਾ ਸੀ ਪਜਾਰ ਭਰਿਆ ਕਰਦਾ ਪਿਆਰ ਆਪੇ,
ਰੁਖੜਾ ਢਹਿਣ ਤੋਂ ਪਹਿਲੇ ਤਰਸੇ ਸਜਨ ਦਿਦਾਰੇ ।
ਪਜਾਰਾ ਬਿਦੇਸ਼ ਫਿਰਦਾ ਮੋੜੇ ਨਹੀਂ ਮੁਹਾੜਾਂ,
ਤਰਸੇ ਏ ਜਾਨ ਮੇਰੀ ਮੁਖੜਾ ਕਿਵੇਂ ਦਿਖਾਰੇ ।
ਤਰਸਾਂ ਮੈਂ ਸਿੱਕ ਬੱਧਾ ਲੋਚਾਂ ਮੈਂ ਲੋਚ ਭਰਿਆ,
ਤਾਂਘਾਂ ਮੈਂ ਤਾਂਘ ਕੁੱਠਾ: ਆਵੀਂ ਹੇ ਰਬ ਸੁਆਰੇ !
ਰਾਜਾ ਹਾਂ ਆਲਸੀ ਮੈਂ, ਪਰਜਾ ਦਾ ਧਾਨ ਖਾਂਦਾ,
ਕੋਧ੍ਰਾ ਨ ਦੁੱਧ ਵਾਲਾ, ਮੇਰੇ ਨਸੀਬ ਪਜਾਰੇ !
ਕੋਈ ਨ ਜਾਪ ਹੋਯਾ, ਕੀਤੀ ਕੁਈ ਨਾ ਕਰਨੀ,
ਤੜਫੇ ਏ ਰੂਹ ਨਿਮਾਣੀ, ਮਿਲਨਾ ਚਹੇ ਦੁਲਾਰੇ ।
ਸਿੱਕੋਂ ਹੈ ਢੂੰਡ ਵਧਦੀ, ਵਧਦੀ ਹੈ ਸਿੱਕ ਢੂੰਡੋਂ,
ਸਿੱਕਣ ਤੇ ਢੂੰਡ ਅੰਦਰ ਜਾਂਦੇ ਬਿਤੇ ਦਿਹਾੜੇ ।
ਆਵੀਂ ਗੁਰੂ ਪਿਆਰੇ ! ਆਵੀਂ ਦਿਦਾਰ ਦੇਵੀਂ,
ਸਦਕੇ ਕਿਸੇ ਦੇ ਆਵੀਂ ਮਿਹਰਾਂ ਦੇ ਖੋਲ੍ਹ ਦੁਾਰੇ ।
ਦੁਨੀਆਂ ਤੋਂ ਜਾਣ ਵਾਲਾ ਮੈਨੂੰ ਸਫਰ ਹੈ ਆਯਾ,
ਆਵੀਂ ਤੁਰਨ ਤੋਂ ਪਹਿਲੇ ਪਹਿਲੇ ਪ੍ਰਭੂ ਸੁਆਰੇ !
ਠੱਲ੍ਹਾਂ ਮੈਂ ਨੈਣ ਉਣੇ, ਜ਼ੋਰੀਂ ਹੈ ਨੀਰ ਆਵੇ,
ਆਏ ਨੂੰ ਫੇਰ ਰੋਕਾਂ ਝੁਕਦਾ ਨ, ਜ਼ੋਸ਼ ਮਾਰੇ ।

ਤਰਸਾਂ ਤਰਸ ਨਿਮਾਣੇ ਡੂੰਘੇ ਲਹੇ ਏ ਜਾਂਦੇ,
ਰੋਂਦੇ 'ਦੀਦਾਰ ਤੇਰਾ ਡੁਬਦਯਾਂ ਨੂੰ ਆਕੇ ਤਾਰੇ' ।
ਤਾਰੀਂ ਹੇ ਤ੍ਰਾਣ ਕਰਤਾ ! ਰੱਖੀਂ ਗੁਰੂ ਪਿਆਰੇ !
ਨਾਨਕ ਗੁਰੂ ਪਿਆਰੇ ! ਨਾਨਕ ਪ੍ਰਭੂ ਪਿਆਰੇ !

ਕੰਬੇ ਹਿਯਾਉ ਮੇਰਾ, ਥਰਥਰ ਕਰੇ ਕਲੇਜਾ,
ਬੀਤੀ ਹੈ ਰੈਣ ਸਾਰੀ, ਉਮਰਾ ਦੇ ਲਟਕੇ ਤਾਰੇ ।
ਢੋਈ ਨ ਕੋਈ ਮੈਨੂੰ ਕਰਮਾਂ ਤੇ ਜੇ ਨਿਬੇੜਾ,
ਠਾਹਰ ਨ ਦੀਨ ਦੁਨੀਆਂ ਮੈਂਡੇ ਜਿ ਗੁਣ ਵਿਚਾਰੇਂ !
ਭਾਵੇਂ ਹਾਂ ਪੁੰਜ ਔਗੁਣ ਪਾਪਾਂ ਪਹਾੜ ਬਣਿਆਂ,
ਅਪਣੀ ਕ੍ਰਿਪਾ ਤਕਾਵੇਂ, ਔਗੁਣ ਨ ਮੈਂ ਚਿਤਾਰੇਂ ।
ਸੁਪਨੇ ਦੀਦਾਰ ਦੇਖਾਂ, ਜਾਣਾਂ ਤੁਸੀਂ ਹੋ ਆਏ,
ਤ੍ਰਬੁਕਾਂ ਨ ਜਾਗ ਦੇਖਾਂ ਰੋਵਾਂ ਮੈਂ ਮਾਰ ਨਾਅਰੇ ।

ਪੰਛੀ ਵਣਾਂ ਤੇ ਬੋਲਣ ਦੇਵਣ ਮਨੋਂ ਸੁਨੇਹਾ ।
"ਪਜਾਰਾ ਹੈ ਦੇਸ਼ ਆਵੇ ਲੋਕੋ ! ਕਰੋ ਤਿਆਰੇ" ।
ਪਜਾਰਾ ਨ ਦੇਸ਼ ਆਵੇ, ਟੁਟਦਾ ਰਿਦਾ ਹੈ ਜਾਵੇ
ਟੁਟਦੀ ਉਮੈਦ ਬੱਝਦੀ, ਸਾਂਈਆਂ ! ਮੈਂ ਭਾਗ ਨਜਾਰੇ ।

ਤਾਰੇ ਹਨ ਰਾਤ ਚੜ੍ਹਦੇ ਖ਼ੁਸ਼ੀਆਂ ਦੀ ਡਲ੍ਹਕ ਮਾਰਨ,
ਕਰਦੇ ਦਿਦਾਰ ਤੇਰਾ, ਉੱਚੀ ਓ ਥਾਂ ਖਲ੍ਹਾਰੇ ।
ਥਲ ਤੇ ਹੈ ਵਾਸ ਮੇਰਾ ਨੀਵਾਂ ਹਾਂ, ਜਾਤਿ ਨੀਵੀਂ,
ਕੀਕੂੰ ਦਿਦਾਰ ਪਾਵਾਂ ਬੈਠੇ ਹੋ ਦੂਰ ਸਾਰੇ ।

ਤਾਰਜੋ ! ਦਿਓ ਸੁਨੇਹਾਂ, ਆਖੋ ਗੁਰੂ ਦੇ ਤਾਈਂ :—
"ਤਰਸੇ ਹੈ ਸਿੱਖ ਬੁਢੜਾ ਰੋਵੇ ਹੈ ਪਾਇ ਪਾਹਰੇ ।
"ਕੂਕੇ ਹੈ ਕੂੰਜ ਵਾਂਗੂੰ ਵਿਛੁੜੀ ਜੁ ਡਾਰ ਕੋਲੋਂ
"ਖੰਭਾਂ ਤੋਂ ਹੀਨੜੀ ਜੋ ਭਾਗਾਂ ਦੇ ਮੰਨਦੀ ਲਾਰੇ ।
"ਐਸੇ ਨਿਮਾਣੇ ਨੀਵੇਂ ਉੱਤੇ ਕ੍ਰਿਪਾਲ ਹੋਵੋ
"ਜਾਵੋ ਜੀ ਬੇਗ ਧਾਈ, ਪਾਵਨ ਕਰੋ ਸੁ ਦ੍ਵਾਰੇ !"
ਮਿੱਠੀ ਹੈ ਪੌਣ ਆਵੇ, ਸੂੰਘੀ ਸੁਲੱਖਣੀ ਏ,
ਪਜਾਰੇ ਦੀ ਗੰਧੋਂ ਖਾਲੀ, ਐਵੇਂ ਲਵੇ ਹੁਲਾਰੇ ।

ਪੈਂਦੀ ਹੈ ਤ੍ਰੇਲ ਭਿਨੀ, ਭਿਜਦੀ ਨ ਰਾਤ ਕੋਈ,
ਪਜਾਰਾ ਬਿਦੇਸ਼ ਬੈਠਾ, ਬਿਰਹੋਂ ਤਪਨ ਪਹਾਰੇ ।
ਕੋਈ ਜਿ ਰਾਗ ਗਾਵੇ, ਬਿਰਹੋਂ ਭੁਯੰਗ ਜਾਗੇ,
ਪੈਂਦਾ ਨਹੀਂ ਪਿੜਾਈ, ਡੰਗੇ ਲਏ ਫੂੰਕਾਰੇ ।

ਐਸਾ ਕੁਈ ਜਿ ਹੋਵੇ ਜਿੱਥੇ ਗੁਰੂ ਜੀ ਹੋਵਨ,
ਆਖੇ 'ਸ੍ਵਦੇਸ਼ ਜਾਵੋ ਪੀੜਾਂ ਦੇ ਹਰਨ ਹਾਰੇ !'
ਮੈਨੂੰ ਪਤਾ ਜਿ ਹੋਵੇ ਬੈਠੇ ਵਲੈਤ ਕਿਸ਼ ਹੋ ?
ਭੇਜਾਂ ਸੰਦੇਸੜਾ ਮੈਂ: 'ਆਵੋ ਮਿਲੋ ਪਿਆਰੇ !'

ਕੋਈ ਨਾ ਜਾਚ ਮੈਨੂੰ, ਕੋਈ ਨ ਗੱਲ ਅਹੁੜੇ,
ਕੋਈ ਨ ਪੇਸ਼ ਚੱਲੇ, ਕੀਤੇ ਉਪਾਉ ਹਾਰੇ ।
ਬੇ ਆਸਰਾ ਸਹਾਰਾ ਮਿਲਦੀ ਨ ਡਾਢ ਦਿਲ ਨੂੰ,
ਹੀਣਾਂ ਹੋ ਸਭ ਤਰ੍ਹਾਂ ਮੈਂ ਡਿੱਗਾ ਹਾਂ ਹਾਰ ਦ੍ਵਾਰੇ ।

ਸਦਕੇ ਕਿਸੇ ਦੇ ਆਵੋ, ਪਾਵੋ ਦਿਦਾਰ ਭਿੱਛੜਾ,
ਮਿਲਨੇ ਦੀ ਖ਼ੈਰ ਪਾਵੋ ਪਾਲਣ ਬਿਰਦ ਦੇ ਵਾਰੇ !
ਜਾਣੋਂ ਜੋ ਬੀਤਦੀ ਹੈ, ਜਾਣੀ ਹੋ ਜਾਣ ਗੁਰੂ ਜੀ !
ਸਦਕੇ ਬਿਰਦ ਦੇ ਅਪਣੇ ਆਜਜ਼ ਨੂੰ ਦਿਉ ਦਿਦਾਰੇ ।

---

## ਰਾਇ ਬੁਲਾਰ ਜੀ ਦਾ 'ਗੁਰ ਨਾਨਕ-ਆਗਮ'

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ । ਤਾਰ—੩ । ਗਤ ਤਲਵਾੜਾ । ਮਾਤ੍ਰਾ—੮ ।
ਲਯ—ਚਲੰਤ । 'ਆ' ਦਾ ਘਰ – 'ਪਰਚਾਵਨ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਤਾਨਾਂ ਉਠਨ ਅਜੈਬੀ ਐਵੇਂ ਮੈਨੂੰ ਨਾਂ ਪਰਚਾਵਨ,
ਖੁਸ਼ੀਆਂ ਹਾਸੇ ਰੰਗ ਤਮਾਸ਼ੇ ਅੰਪਣੇ ਵਿੱਚ ਨ ਲਾਵਨ,
ਕੋਇਲ ਆਣਿ ਅੰਬ ਤੇ ਕੂਕੀ ਦਿਲ ਨੂੰ ਦੇ ਝੁੰਜਲਾਵਨ,
ਮੋਰ, ਪਪੀਹਾ, ਸਾਵਣ ਆਏ ਮੈਨੂੰ ਨਾਂ ਬਹਿਲਾਵਨ ।
ਮੁੜ ਮੁੜ ਧਯਾਨ ਤੁਧੇ ਵਲ ਪੈਂਦਾ ਖਯਾਲ ਤੁਧੇ ਵਲ ਜਾਵਨ,
ਵਾਕ ਤੁਧੇ ਦੇ ਕੰਨੀਂ ਗੂੰਜਣ ਧੂਹ ਕਲੇਜੇ ਪਾਵਨ,
ਚੋਜ ਆਂਵਦੇ ਚੇਤੇ ਤੇਰੇ ਮੂਹ ਮੂਹ ਚਿੱਤ ਲਿਜਾਵਨ,
ਨੈਣ ਤੁਧੇ ਦੇ ਉਵੇਂ ਦਿਸੀਂਦੇ ਤੱਕਣ ਤੇ ਮੁਸਕਾਵਨ ।
ਪਰਚੇ ਕਿਸੇ ਨ ਪਰਚੋਂ ਜਿਹੜਾ ਸ੍ਵਾਦ ਨ ਜਿਨ੍ਹ ਲੁਭਾਵਨ ।
ਦੁਨੀਆਂ ਜਿਨ੍ਹ ਉਜਾੜ ਹੋ ਗਈ 'ਕੱਲਾਂ ਆ ਆ ਖਾਵਨ,
ਤਰਸ ਜੋਗ ਹੈ ਦਸ਼ਾ ਓਸ ਦੀ ਘਬਰਾਵਨ ਅਕੁਲਾਵਨ ।
ਨਹੀਂ ਸ਼ਿਕਾਇਤ ਤੇ ਇਹ ਸ਼ਿਕਵਾ:—ਕਿਉਂ ਫੇਰਾ ਨਹੀਂ ਪਾਵਨ ?
ਰਾਜ਼ੀ ਰਹਿਣ ਰਜ਼ਾ ਜਿਸ ਵਿਚ ਓ ਬਣੇ ਨ ਮੈਂ ਕੁਰਲਾਵਨ ।
ਰਾਂ, ਪਰ ਦਰਦ ਕਲੇਜੇ ਵੱਧਣ ਪੀੜਨ ਤੇ ਕਸਕਾਵਨ ।
ਕੀ ਮੈਂ ਹੱਕ, ਮੈਂ ਗੁਣ ਹੈ ਕਿਹੜਾ ? ਕਿਉਂ ਮੈਂ ਯਾਦ ਕਰਾਵਨ ?
ਅੱਕ ਜਾਣ ਜੇ ਮੇਰੇ ਕੋਲੋਂ ਗਥਰੇ ਨਹੀਂ ਲਿਆਵਨ,
ਤਾਂ ਬਣਦੀ ਹੈ ਉਹਨਾਂ ਤਾਈਂ, ਓਹ ਉੱਚੇ ਤੇ ਪਾਵਨ ।
ਪਰਇਕ ਤਰਸ ਉਨ੍ਹਾਂਵਿਚ ਵਸਦਾ, ਜੋ ਉਹ ਸਦਾਂ ਲੁਟਾਵਨ,
ਦਰਦ ਰਵਾਨਿਆਂ ਤੇ ਨਿਤ ਤ੍ਰੁੱਠਣ ਅਪਨਾ ਬਿਰਦ ਤਕਾਵਨ ।
ਕਰਕੇ ਮਿਹਰ ਦਰਸ ਜੇ ਦੇਵਨ ਮਿਟਦੇ ਨੈਣ ਖੁਲ੍ਹਾਵਨ,
ਰੱਬੀ ਰੂਪ ਦਿਖਾਕੇ ਅਪਣਾ ਝਲਕੇ ਪਾਰ ਲੰਘਾਵਨ ।

ਨੈਣ ਖੁਹਲਕੇ :—

ਕੌਣ ਨੈਣ ਝੁਕ ਰਹੇ ਦਾਸ ਤੇ ਦ੍ਰਿਸ਼ਟੀ ਪਜਾਰੀ ਪਾਵਨ ?
ਅੰਮ੍ਰਿਤ ਮਿਹਰ ਵਸਾਇ ਕਾਲਜੇ ਝਰਨ ਝਰਨ ਝਰਨਾਵਨ ।
ਏ ਹਨ ਨੈਣ ਗੁਰੂ ਨਾਨਕ ਦੇ ਜੋ ਨੀਚਾਂ ਨੂੰ ਪਜਾਰਨ,
ਆਣ ਬਣੀ ਤੇ ਬਹੁੜਨ ਜਿਹੜੇ ਪਤਿਤਾਂ ਕਰਦੇ ਪਾਵਨ ।
ਤ੍ਰੁੱਠੇ ਨੈਣ ਨੈਣਾਂ ਤੇ ਢਰਦੇ ਅੰਮ੍ਰਿਤ ਹਨ ਬਰਸਾਵਨ,
'ਮੋਰਨ-ਹਾਰ' ਦੇਸੋਂ ਇਹ ਬੰਦਾ 'ਅਮਰਾ-ਪੁਰਿ' ਪਹੁੰਚਾਵਨ,
ਧੰਨ ਗੁਰ ਨਾਨਕ ਧੰਨ ਗੁਰੂ ਤੂੰ ਇਸ ਵੇਲੇ ਤੁਧ ਆਵਨ,
ਸੁਹਣਾ ਦਰਸ ਦਿਖਾ ਕੇ ਅਪਣਾ ਨੈਣਾਂ ਵਿੱਚ ਸਮਾਵਨ ।
ਧੰਨ ਗੁਰ ਨਾਨਕ ਧੰਨ ਗੁਰ ਨਾਨਕ ਧੰਨ ਤੇਰਾ ਉਹ ਜਾਵਨ,
ਧੰਨ ਗੁਰ ਨਾਨਕ ਧੰਨ ਗੁਰ ਨਾਨਕ ਧੰਨ ਤੇਰਾ ਇਹ ਆਵਨ ।

---

## ਮਾਤਾ ਸੁਲੱਖਣੀ ਜੀ ਦਾ ਬਿਰਹਾ-੧

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ ਰਾਇ ਬੁਲਾਰ ਦਾ ਬਿਰਹਾ

(ਪਹਿਲੀ ਉਦਾਸੀ ਪਰ) ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

ਬਿਰਹੋਂ ਨੇ ਮਾਰੀਆਂ ਮੈਂ, ਕਿਧਰੋਂ ਨ ਸਾਰ ਆਈ,
ਆ ਕੇ ਕਦੀ ਕਿਸੇ ਨਾਂ ਕੰਨੀ ਬਲੇਲ ਪਾਈ।
ਮੂਰਖ ਅਜਾਣ ਭਾਰੀ, ਜਾਣਾਂ ਨ ਸਾਰ ਕੋਈ,
ਪ੍ਰੀਤਮ ਰਿਝਾ ਨ ਸ਼ੱਕੀ, ਲੀਤਾ ਜਨਮ ਅਜਾਈਂ।
ਅਉਗੁਣ ਭਰੀ ਨਿਮਾਣੀ, ਕੋਈ ਨ ਸਾਰ ਜਾਣਾਂ
ਐਪਰ ਪਿਆਰ ਖਿੱਚੀ ਰੋਂਦੀ ਸਦਾ ਰਹਾਈਂ।
ਪ੍ਰੇਮੀ ਜੁ ਪ੍ਰੇਮ ਕਰਦੇ, ਉਸਦੀ ਨ ਸਾਰ ਮੈਨੂੰ,
'ਮੇਰਾ ਹੈ' 'ਕੰਤ ਮੇਰਾ' ਜੀ ਮਾਣ ਇਹ ਧਰਾਈਂ।
ਦੁਨੀਆਂ ਨੂੰ ਤਾਰਿਆ ਤੈਂ ਤਰਸਾਂ ਤੇ ਰਹਿਮ ਵਾਲੇ!
ਤੜਫਾਂ ਦਿਨੇਂ ਤੇ ਰਾਤੀਂ ਮੈਨੂੰ ਬੀ ਠੰਢ ਪਾਈਂ।
ਤਾਰਨ ਗਏ ਜਗਤ ਨੂੰ, ਡੁਬਦੇ ਬਚਾਏ ਕਿੰਨੇ,
ਡੁਬਦੀ ਮੈਂ ਮੋਹ-ਤਰੰਗੀ, ਮੈਨੂੰ ਬੀ ਤਾਰ ਸਾਈਂ!
ਤੇਰੇ ਹਾਂ ਜੋਗ ਨਾਹੀਂ ਤੇਰੀ ਸਦਾਂਵਦੀ ਹਾਂ,
ਲਾਈ ਜਿ ਆਪ ਲੜ ਸੀ ਲਾਈ ਦੀ ਪਾਲ ਸਾਈਂ!
ਸ਼ਰਮਾਂ ਨਿਬਾਹ ਦੇ ਸਾਈਆਂ! ਲਗੀਆਂ ਨੂੰ ਤੋੜ ਚਾੜ੍ਹੀਂ,
ਚਰਨੀ ਲਗਾ ਕੇ ਆਂਦੀ ਦਾਸੀ ਨੂੰ ਪਾਰ ਲਾਈਂ।
ਔਗੁਣ ਨ ਵੇਖ ਮੇਰੇ, ਦੇਖੀਂ ਗੁਣ ਆਪਣੇ ਤੂੰ,
ਅਪਣੀ ਜਿ ਆਪ ਕੀਤੀ, ਆਪੇ ਦਿਈਂ ਨਿਭਾਈ।
ਨਿਮਾਣੇ ਜੁ ਮਾਣ ਲੀਤੇ, ਕੀਤੇ ਜੁ ਆਪਣੇ ਤੈਂ;
ਅਪਣੱਤ ਦੀ ਤੂੰ ਲੱਜਜਾ ਆਪੇ ਹੀ ਪਾਲ ਸਾਈਂ!
ਆਵੀਂ ਹੇ ' ਕੰਤ ਪਜਾਰੇ! ਆਵੀਂ ਸਿਰੇ ਦੇ ਮਾਲਕ!
ਦੇਵੀਂ ਦਿਦਾਰ ਆਪੇ, ਆਪੇ ਹੀ ਪਾਰ ਲਾਈਂ।

---

## ਗੁਰ ਨਾਨਕ ਦੇਵ ਜੀ ਦੇ ਬਿਰਹੋਂ ਵਿਚ ਮਾਤਾ ਸੁਲੱਖਣੀ ਜੀ-੨

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਰਾਮਕਲੀ। ਤਾਲ—੩। ਗਤ–ਨਾ ਧੀ ਧਿ ਨਾ। ਮਾਤ੍ਰਾ—੮। ਲਯ—ਚਲੰਤ। 'ਆ' ਦਾ ਘਰ 'ਜਾਵਨੀਆਂ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਯਾਦ ਕਰੇ ਕਰ ਤੈਨੂੰ ਸਤਿਗੁਰ! ਸਦਕੇ ਹੋ ਹੋ ਜਾਵਨੀਆਂ।
ਖਲੀ ਉਡੀਕਾਂ ਵਾਟ ਤੁਧੇ ਦੀ, ਰਸਤੇ ਪਈ ਤਕਾਵਨੀਆਂ।
ਗੁਝੜੀ ਵੇਦਨ ਬਹਿਣ ਨ ਦੇਂਦੀ, ਪਾਂਧੀਆਂ ਪਈ ਪੁਛਾਵਨੀਆਂ।
ਦੁਖ ਭਰ ਅਖੀਆਂ ਛਮਛਮ ਵਰਸਨ, ਰੋ ਰੋ ਛਹਿਬਰ ਲਾਵਨੀਆਂ।
ਬਿਰਹੋਂ ਮਾਰ ਬਿਰਾਨੀ ਕੀਤੀ, ਮੱਛੀ ਜਿਓਂ ਤੜਫਾਵਨੀਆਂ।
ਸਦਕੇ ਕਿਸੇ ਮੁਹਾੜਾਂ ਮੋੜੋ, ਕੂੰਜ ਜਿਵੇਂ ਕੁਰਲਾਵਨੀਆਂ।
ਮੈਂ ਸਿਕਦੀ ਦੀ ਆਸ ਪੁਜਾਵੋ, ਮੁਖੜਾ ਦਿਓ ਦਿਖਾਵਨੀਆਂ।
ਦੇਖਾਂ ਦਰਸ ਜਦੋਂ ਇਕ ਵਾਰੀ, ਸਾਰੀ ਠਰ ਠਰ ਜਾਵਨੀਆਂ।

---

## ਮਾਤਾ ਸੁਲੱਖਣੀ ਜੀ ਦਾ ਬਿਰਹਾ–੩

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਿਹਾਗ। ਤਾਰ—੩। ਗਤ—ਤਲਵਾੜਾ। ਮਾਤ੍ਰਾ—੮। ਲਯ—ਚਲੰਤ। 'ਆ' ਦਾ ਘਰ–'ਬਾਣ ਲਗੀ' ਪਰ ਹੈ।

**ਸੁਰ ਖਾਸ** - ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਨੈਣਾਂ ਨੂੰ ਬਾਣ ਲੱਗੀ ਰੋਂਦੇ ਪਏ ਵਿਚਾਰੇ,
ਸਿਕਦੇ ਤੇ ਤਰਸਦੇ ਏ ਢੂੰਡਾਂ ਕਰੇਂਦੇ ਹਾਰੇ।
ਹਾਰੇ ਏ ਹਾਰ ਹੁੱਟੇ ਭੁੱਲੇ ਧੁਰਾ ਤੋਂ ਮੁੱਠੇ,
ਮੁੱਠੇ ਏ ਰੂਪ ਉਸਦੇ ਮੁੱਠੇ ਨ ਪ੍ਰੇਮ-ਪਜਾਰੇ।
ਮੋਹ ਦਾ ਹਨੇਰੜਾ ਸੀ ਛਾਯਾ ਇਨ੍ਹਾਂ ਦੇ ਉੱਤੇ,
ਪਜਾਰੀ ਰਮਜ਼ ਸਜਨ ਦੀ ਸਮਝੇ ਨਾ ਕਰਮ ਹਾਰੇ।
ਰੋਂਦੇ ਰਹੇ ਨਿਕਾਰੇ, ਰੋਵਣ ਗਿਆ ਅਜਾਈਂ,
ਅਸਲੀ ਨ ਝਲਕ ਡਿੱਠਾ, ਦੇਖੇ ਨ ਰੂਪ ਨਜ਼ਾਰੇ।
ਰੋਵੋ ਹੇ ਨੈਣ ਤਰਸੋ ਰੋਵੋ ਪਿਆਰੜੇ ਨੂੰ,
ਅਪਨੀ ਬੀ ਭੁੱਲ ਰੋਵੋ, ਸਜਾਤੇ ਨ ਕਿਉਂ ਪਿਆਰੇ।
ਹਾਏ ਨੀ ਮਾਂ ਮੈਂ ਮੁੱਠੀ ਪਜਾਰਾ ਗੁਆਕੇ ਉੱਠੀ।
ਉੱਠੀ ਤੇ ਢੂੰਡ ਕੀਤੀ ਤਕਦੀ ਮੈਂ ਲਾਂਭ ਚਾਰੇ।
ਪਜਾਰਾ ਸੀ, ਸਾਰ ਨਾ ਸੀ, ਆਈ ਜਿ ਸਾਰ ਮੈਨੂੰ,
ਪਜਾਰਾ ਨਜ਼ਰ ਤੋਂ ਉਹਲੇ, ਵਰਤੇ ਕਹਿਰ ਏ ਭਾਰੇ।
ਕੰਬੇ ਹਯਾਉ ਮੇਰਾ, ਥਰ ਥਰ ਕਰੇ ਕਲੇਜਾ,
ਆਸਾ ਦੀ ਰਾਤ ਬੀਤੀ ਖੁਸ਼ੀਆਂ ਦੇ ਲਟਕੇ ਤਾਰੇ।
ਢੋਈ ਨ ਕੋਈ ਮੈਨੂੰ, ਕਰਨੀ ਦੇ ਵੱਲ ਜਿ ਤੱਕਾਂ,
ਉੱਠਣ ਦੀ ਆਸ ਨਾਂਹੀ, ਡਿੱਗੀ ਹਾਂ ਦੂਰ ਸਾਰੇ।
ਪਜਾਰਾ ਸੀ'ਪਜਾਰ ਅਮਰੀ' ਜਾਤਾ ਮੈਂ 'ਸਾਕ ਅਪਣਾ'।
ਦਾਵਾ ਸੀ ਧਾਰਿਆ ਮੈਂ, ਦਾਵੇ ਨੂੰ ਅੱਗ ਸਾੜੇ।
ਦਾਵੇ ਨੇ ਦਾਝ ਲਾਈ, ਢੱਠੀ ਨ ਹੋ ਨਿਮਾਣੀ,
ਰੋਈ ਨ ਚਰਨ ਪੈਕੇ ਡਿੱਗੀ ਨ ਗੁਰ ਦੁਆਰੇ।
ਵੇਲਾ ਗਿਆ ਛਲੇਂਦਾ, ਮੈਨੂੰ ਨ ਹੋਸ਼ ਆਈ,
ਆਈ ਜਿ ਹੋਸ਼, ਹਾਏ! ਪੈ ਗਏ ਵਿਛੋੜੇ ਭਾਰੇ।
ਕੂਕਾਂ ਹਾਂ ਵਾਂਙ ਕੋਇਲ ਕੁਰਲਾਂਹਾਂ ਕੂੰਜ ਵਿਛੁੜੀ,
ਮੱਛੀ ਦੇ ਵਾਂਗ ਤੜਫਾਂ 'ਦੇ ਦੇ ਕਿਵੇਂ ਦਿਦਾਰੇ।
'ਦਾਵਾ ਨ ਹੁਣ ਹੈ ਕੋਈ, ਕੋਈ ਨ ਅਣਖ ਮੇਰੀ,
'ਗੁਣ ਦਾ ਨ ਮਾਨ ਕੋਈ, ਟੁੱਟੇ ਨੇ ਸਭ ਸਹਾਰੇ।
'ਲਾ ਲੈ ਆ ਚਰਨ ਮੈਨੂੰ, ਮੈਨੂੰ ਸ਼ਰਨ ਸਮਾਵੀਂ,
'ਸੇਵਾ ਕਰਾਂ ਉਨ੍ਹਾਂ ਦੀ, ਤੈਨੂੰ ਜੁ ਹਨ ਪਿਆਰੇ।
ਮੇਰੀ ਨ ਭੁੱਲ ਵੇਖੀਂ, ਵੇਖੀਂ ਤੂੰ ਬਿਰਦ ਅਪਨਾ;
'ਡੁਬਦੀ ਨੂੰ ਪਾਰ ਲਾਈਂ, ਦੇ ਅਪਣੇ ਸਹਾਰੇ।
'ਆਵੀਂ ਗੁਰੂ ਪਿਆਰੇ! ਆਵੀਂ ਦਿਦਾਰ ਦੇਈਂ,
'ਮੋੜੀਂ ਮੁਹਾੜ ਸਤਿਗੁਰ, ਸਦਕੇ ਕਿਸੇ ਪਿਆਰੇ।'

---

## ਦਸਮੇਸ਼ ਜੀ ਦੇ ਵਿਛੋੜੇ ਵੇਲੇ ਫਤਹਚੰਦ ਤੇ ਰਾਣੀ ਦਾ ਬਿਰਹਾ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ - ਰਾਮ ਕਲੀ । ਤਾਲ ਤੇ ਗਤ -ਝਪ । ਮਾਤ੍ਰਾ—੧੦ ।
ਲਯ — ਧੀਮੀ । 'ਆ' ਦਾ ਘਰ–'ਪ੍ਰੀਤ ਪਾਈ' ਪਰ ਹੈ ।
**ਸੁਰ ਖਾਸ** —ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਲੜ ਨਾ ਛੁਡਾ ਸਿਧਾਵੋ ਸਾਡੇ ਸਿਰਾਂ ਦੇ ਸਾਈਂ,
ਚਰਨਾਂ ਤੋਂ ਨਾ ਵਿਛੋੜੋ ਡੂੰਘੀ ਹੈ ਪ੍ਰੀਤ ਪਾਈ ।
ਭੌਰੇ ਬਣਾਕੇ ਸਾਨੂੰ ਮੁਖ ਕਜੋਂ ਲੁਕਾਉਂਦੇ ਹੋ ?
ਨਿਹੁੰ ਲਾਕੇ ਹਾਇ ਪ੍ਰੀਤਮ ! ਛਿਪਦੇ ਹੋ ਹੁਣ ਕਿਦਾਈਂ ?
ਡੇਰਾ ਲਗਾਕੇ ਅੰਦਰ ਮੰਦਰ ਬਨਾ ਕੇ ਦਿਲ ਨੂੰ,
ਸੁੰਞੇ ਏ ਛੱਡਕੇ ਤੇ ਜਾਂਦੇ ਹੋ ਕਜੋਂ ਗੁਸਾਈਂ ?
ਬਣ ਜਿੰਦ ਦੀ ਏ ਜਿੰਦੇ ! ਹੁਣ ਜਾਂਵਦੇ ਨਹੀਂ ਹੋ,
ਜਿੰਦ ਕੱਢ ਲੈ ਚਲੇ ਹੋ ਨਿਰਜਿੰਦ ਛੱਡ ਸਾਈਂ ।
ਤਨ ਜਿੰਦ ਬਿਨ ਨ ਜੀਵੇ ਜਿੰਦ ਆਪ ਬਿਨ ਨ ਰਹਿੰਦੀ,
ਵਿਛੁੜਨ ਜੁ ਆਪਦਾ ਹੈ ਦੂਹਰੀ ਹੈ ਮੌਤ ਆਈ ।
ਹੋਏ ਜੁ ਆਪ 'ਜੋਗੇ' ਹੋਏ ਹੁਣ 'ਆਪਦੇ ਹਾਂ',
ਅਪਣੇ ਨੂੰ ਹਾਇ ਪ੍ਰੀਤਮ ਸੱਟੋ ਨ ਵਿਚ ਜੁਦਾਈ ।
ਤੇਰੇ ਹਾਂ ਹਾਇ ਤੇਰੇ, ਤੇਰੇ ਸਦਾ ਦੇ ਤੇਰੇ,
ਸਾਡੀ ਏ 'ਮੇਰ, ਮੈਂ' ਦੀ ਆਪੇ ਖ਼ਰੀਦ ਪਾਈਂ ।
ਅਪਣੀ ਨ ਰਾਸ ਸਾਡੇ ਪੱਲੇ ਕੁਈ ਹੈ ਪਜਾਰੇ !
ਦਿੱਤੀ ਜੁ ਦਾਤ ਤੂੰ ਹੈ ਉਸਨੂੰ ਨ ਹੁਣ ਲੁਕਾਈਂ ।
ਜਾਵੋ ਨ ਹਾਇ ਜਾਵੋ ਵੱਸੋ ਸਦਾ ਏ ਨੈਣਾਂ,
ਦਿੱਸੋ ਸਦਾ, ਦਿਖਾਵੋ ਦਰਸ਼ਨ ਸਦਾ ਅਸਾਂਈਂ ।
ਔਗੁਣ ਜਿ ਤਕ ਰੁੱਠੇ ਐਬਾਂ ਤੋਂ ਜੇ ਚਲੇ ਹੋ;
ਤੁੱਠੇ ਜਦੋਂ ਸੇ ਪਜਾਰੇ ਔਗੁਣ ਸੇ ਤਦ ਸਵਾਈ ।
ਦੇਖੇ ਨ ਐਬ ਤਦ ਤੂੰ ਕਰਮਾਂ ਨੂੰ ਤੈ ਨ ਤੱਕਯਾ,
ਅਪਣੇ ਬਿਰਦ ਦੇ ਸਦਕੇ ਤੁਠੇ ਸੇ ਆਪ ਸਾਈਂ !
ਤੁੱਠੇ ਰਹੋ ਤਿਵੇਂ ਹੀ ਪਜਾਰੇ ਸਦਾ ਪਿਆਰੇ !
ਜਾਵੋ ਨ ਦੂਰ ਜਾਵੋ ਕੋਲੇ ਸਦਾ ਰਹਾਈਂ ।
ਅਪਣੇ ਬਿਰਦ ਦੇ ਸਦਕੇ ਅਪਣੀ ਹੀ ਤਕ ਵਡਾਈ,
ਜਾਵੋ ਨ ਹਾਇ ਜਾਵੋ ! ਸਾਡੇ ਸਿਰਾਂ ਦੇ ਸਾਂਈਂ !

---

## ਗੁਰੂ ਨਾਨਕ ਆਗਮ ਤੇ ਕੁਦਰਤ ਤੇ ਚਰਨਾਂ ਵਿਚ ਅਹਿਲਾਦ

### ਇਸ ਗੀਤ ਦੇ ਗਾਉਣ ਦ ਸੁਰ ਤਾਲ

ਰਾਗ—ਸ਼ਿੰਧੜਾ ਕਾਫ਼ੀ । ਤਾਲ ਤੇ ਗਤ ਚੰਚਲ । ਮਾਤ੍ਰਾ—੧੪ ।
ਲਯ ਚਲੰਤ । ਆ ਦਾ ਘਰ - 'ਹੁਣ ਆ ਗਈ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਆ ਗਈ ਬਾਦੇ ਸਬਾ ਹੁਣ ਆ ਗਈ;
'ਬਨ-ਸੁਗੰਧੀ' ਨਾਲ ਭਰਕੇ ਆ ਗਈ ।
ਆ ਗਈ ਗਲ ਲੱਗਦੀ ਠੰਢ ਪਾਂਵਦੀ,
ਢੱਠਿਆਂ ਨੂੰ ਜੱਫੀਆਂ ਪਾ ਚਾ ਗਈ ।
ਕਰ ਰਹੀ ਅਠਖੇਲੀਆਂ ਤੇ ਛੇੜਦੀ,
ਟੁੰਬਦੀ ਤੇ ਆਖਦੀ 'ਮੈਂ ਆ ਗਈ' ।
ਸੁਖ ਸੁਨੇਹਾਂ ਦੇਸ਼ ਪ੍ਰੀਤਮ ਦਾ ਸੁਣੋਂ:
'ਛਾਉਂ' ਸੀਤਲ ਦੇਸ਼ ਪ੍ਰੀਤਮ ਛਾ ਗਈ' ।
ਰੰਗ ਰਚਨਾਂ ਦਾ ਤਕੋ ਦੇਖੋ ਪੂਰਾ,
ਮੁਸਕਰਾਹਟ ਰੰਗ ਅਪਨਾ ਲਾ ਗਈ ।
ਲਾਲ ਹੋ ਅਸਮਾਨ ਟਹਿਕੇ ਹਸ ਰਿਹਾ,
ਏਸ ਬੁੱਢੇ ਤੇ ਜੁਵਾਨੀ ਧਾ ਗਈ ।
ਨਾਚ ਕਰਦੇ ਵਗ ਰਹੇ ਪਾਣੀ ਸ਼ਫਾਫ਼
ਝਰਨਿਆਂ ਦੀ ਝਰਨ ਨਗ਼ਮੇ ਗਾ ਗਈ ।
ਖਿੜ ਰਹੇ ਤੇ ਖੇੜਦੇ ਚਿਮਨਾ ਖਿੜੇ
ਫੁਲ ਕਲੀ ਹਸ ਪਈ, ਖੇੜਾ ਖਾ ਗਈ ।
ਖਿੜ ਸ਼ਗੂਫੇ ਹਸ ਰਹੇ ਤੇ ਦੇ ਰਹੇ
ਦਾਤ ਖੇੜੇ ਦੀ ਹੈ ਛਹਿਬਰ ਲਾ ਗਈ ।
'ਅਬਰ-ਦਾਮਨ' ਨਾਲ ਸੋਨੇ ਭਰ ਗਏ
ਪਾਤਸ਼ਾਹੀ ਉਡਦਿਆਂ ਨੇ ਪਾ ਲਈ ।
ਨੂਰ ਰਿਹਾ ਪਰਕਾਸ਼ ਉਡਦਾ ਆ ਗਿਆ
ਫੌਜ ਖੇੜਾ ਨਾਲ ਜਿਸ ਦੇ ਆ ਗਈ ।
ਭੇਜਦੀ ਖੁਸ਼ੀਆਂ ਤੇ ਖੇੜੇ ਵੰਡਦੀ
ਦੇਖ ਸੂਰਜ ਦੀ ਸਵਾਰੀ ਆ ਗਈ ।
'ਤ੍ਰੇਲ-ਮੋਤੀ' ਗੁੰਦ ਕੇਸੀਂ ਨਿਖਰਕੇ
ਸਬਜ਼ ਮਖ਼ਮਲ ਪਹਿਨ ਧਰਤ ਸੁਹਾ ਗਈ ।
ਸ਼ਬਨਮਾਂ ਨੇ ਰਾਤ ਸਾਰੀ ਚੁੰਮਿਆਂ
ਪੱਤਿਆਂ ਨੂੰ ਨਵੀਂ ਰੰਗਤ ਆ ਗਈ ।
ਪੰਛੀਆਂ ਦੇ ਰਾਗ ਸੁਣ ਤੇ ਚਹਿਚਹੇ
ਹੈ ਖੁਸ਼ੀ ਸਭ ਪਾਲ ਬੰਨੇ ਢਾ ਰਹੀ ।
ਦੇਖ ਤੂੰ ਇਸ ਚਾਉ ਨੂੰ ਜੋ ਭਰ ਰਿਹਾ
ਵੇਖ ਰੰਗਤ ਜੋ ਦਿਲਾਂ ਨੂੰ 'ਭਾ' ਗਈ ।
ਤੱਕ ਰਚਨਾਂ ਦਾ ਉਛਾਲਾ ਤੇ ਖੁਸ਼ੀ
ਲਹਿਰ ਇਕ ਆਨੰਦ ਦੀ ਲਹਿਰਾ ਗਈ ।
ਦੇਸ਼ ਪ੍ਰੀਤਮ ਦਾ ਸੁਨੇਹਾ ਸੁਣ ਰਿਹਾ,
ਰਮਜ਼ ਹੈ ਏ, ਸਮਝ, ਸੈਨਤ ਪਾ ਗਈ ।
ਸੁਹਣਿਆਂ ਦਾ ਸ਼ਾਹ ਬੁਸ਼ਾਰਤ ਘੱਲਦਾ,
ਸੂਰਤ ਉਸ ਦੀ ਆ ਬੁਝਾਰਤ ਪਾ ਗਈ ।
ਉਹ ਖੁਸ਼ੀ ਉਹ ਰੰਗ ਖੇੜੇ ਖੇਡਦਾ
ਖੇੜਿਆਂ ਵਿਚ ਝਲਕ ਪ੍ਰੀਤਮ ਭਾ ਗਈ ।
ਪੈ ਦਿਲਾਂ ਤੇ ਝਾਲ ਅਪਣੀ ਫੇਰਦੀ,
ਛੁਹ ਖੁਸ਼ੀ ਦੀ ਨਾਲ ਨਖ਼ਰੇ ਲਾ ਗਈ ।
ਸੁਖ ਸੁਨੇਹਾਂ ਅੱਜ ਸਾਰੇ ਦੇ ਰਹੀ,
ਜੱਫੀਆਂ ਭਰਦੀ 'ਸਬਾ' ਜੋ ਆ ਗਈ,
ਟੁੰਬਕੇ ਨੀਂਦੋਂ ਜਗਾ ਕੇ ਕਹਿ ਰਹੀ :
"ਰਾਗਨੀ ਮੇਰੀ ਜੁ ਸੁਣ ਸੁਰ ਲਾ ਗਈ,—

"ਆ ਗਈ ਮੈਂ ਰੰਗ ਰਤੜੀ ਆ ਗਈ;
ਭਿਜ ਸੁਗੰਧੀ ਰਸ ਭਰੀ ਮੈਂ ਆ ਗਈ।
"ਸੂਰਜਾਂ ਦਾ ਸੂਰ ਹੈ ਵੇ ਆ ਰਿਹਾ
ਦਰਸ਼ਨਾਂ ਦੀ ਦਾਤ ਕੁਦਰਤ ਪਾ ਰਹੀ।
"ਨੂਰੀਆਂ ਨੂੰ ਨੂਰ ਨਾਨਕ ਲਾ ਰਿਹਾ
ਹੈ ਸਵਾਰੀ ਨੂਰ ਦੇਸ਼ੋਂ ਆ ਰਹੀ।
"ਜਾਗ ਹੇ ਇਨਸਾਨ ! ਝੋਲੀ ਅੱਡ ਦੇ
ਅਰਸ਼ ਦੀ ਦੌਲਤ ਲੁਟਾਈ ਜਾ ਰਹੀ।
"ਭਰਕੇ ਝੋਲੀ ਨੂਰ ਦੀ ਹੋ ਜਾ ਅਮੀਰ,
ਅਜ ਅਮੀਰੀ ਹਰ ਕਿਸੇ ਘਰ ਆ ਗਈ।
" 'ਧੰਨ ਨਾਨਕ' ਆਖ 'ਸਤਿਗੁਰ ਧੰਨ ਹੈ',
'ਧੰਨ ਰਸਨਾ' ਧੁਨਿ ਜੁ ਧੰਨ ਦੀ ਲਾ ਗਈ।"

———

## ਕੇਸਰ ਕਿਆਰੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ—

ਰਾਗ—ਖ਼ੁਮਾਚ। ਤਾਲ ਤੇ ਗਤ—ਪਸ਼ਤੋ ਯਾਨੀ ਦਈਆ। ਮਾਤ੍ਰਾ—੭। ਲਯ—ਧੀਮੀ। 'ਆ' ਦਾ ਘਰ—'ਦਰਸ਼ਨ ਨੂੰ ਆਯਾ (ਜੀ ਹਾਂ)' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ।

‡ ‡ ‡

ਕੇਸਰ ਕਿਆਰੀ ਮੇਰਾ ਸਤਿਗੁਰ ਬੈਠਾ,
ਚੰਦ ਦਰਸ਼ਨ ਨੂੰ ਆਯਾ।
ਲਹਿਰਾਂ ਲਏ ਮੇਰੀ ਕੇਸਰ ਦੀ ਵਾੜੀ,
ਭਾਗ ਗੁਰਾਂ ਨੇ ਲਾਯਾ।
ਕੇਸਰ ਕਿਆਰੀ ਮੇਰੀ ਮਹਿਕ ਮਚਾਈ,
ਸਤਿਗੁਰ ਮਾਣਨ ਆਯਾ।
ਲਪਟ ਹੁਲਾਰਾ ਮੇਰਾ ਜਾਏ ਅਫੱਲਾ,
ਪਜਾਰੇ ਨੇ ਸਫਲ ਕਰਾਯਾ।
ਚੰਦਨ ਚੌਂਕੀ ਵਿਚ ਕੇਸਰ ਦੇ ਕਜਾਰੇ,
ਦਰਸ ਅਨੂੰਪ ਸੁਹਾਯਾ।
ਪੌਣ ਸੁਗੰਧਿ ਲੈ ਕੇਸਰ ਦੀ ਸਾਰੀ
ਚੌਰ ਕਰਨ ਚਿਤ ਚਾਯਾ।
ਤ੍ਰੇਲ ਜਿ ਟੁਰੀ ਗੁਰ ਦਰਸ਼ਨਾਂ ਤਾਂਈ
ਚਰਨਾਂ ਨੂੰ ਆਣ ਚੁਮਾਯਾ।
ਘੁੰਮ ਘੁਮਾਈਆਂ ਸੀ ਚਾਨਣੀ ਲੈਂਦੀ
ਗੁਰਾਂ ਤੋਂ ਆਪਾ ਘੁਮਾਯਾ।
ਕੇਸਰ ਕਿਆਰੀ ਵਿ'ਚ ਚੰਦਨ ਦੀ ਚੌਂਕੀ
ਨਾਨਕ ਗੁਰੂ ਜੀ ਸੁਹਾਯਾ।
ਸੁਤਿਆਂ ਭੌਰਿਆਂ ਨੂੰ ਹੋਸ਼ ਆ ਗਈਆ,
ਘੁੰਮਰ ਆਣ ਕੇ ਪਾਯਾ।
'ਕੇਸਰ-ਪਪੀਹਾਂ' ਨੂੰ ਲਪਟ ਜੁ ਆਈ,
ਕੌਂਕ[1] ਕੂਕੇਂਦੜਾ ਆਯਾ।
ਡਾਰਾਂ ਦੀ ਡਾਰਾਂ ਨੇ ਸੀਸ ਨਿਵਾਯਾ,
ਝੁਰਮਟ ਢੁਆਲੜੇ ਪਾਯਾ।
ਅੱਜ ਸ਼ਿਕਾਰੀਆਂ ਰਸਤੇ ਭੁਲਾਏ,
ਸਾਈਂ ਚਾ ਕਰਮ ਕਰਾਯਾ।
ਕੇਸਰ ਕਿਆਰੀ ਵਿਚ ਰੌਣਕ ਅਨੋਖੀ
ਸਾਈਂ ਤਮਾਸ਼ੇ ਨੂੰ ਆਯਾ।
ਆਪ ਬਣਾਏ ਤੇ ਮੋਹਿਤ ਹੋ ਆਪੇ,
ਆਪ ਦਿਦਾਰਾਂ ਨੂੰ ਆਯਾ।
ਬਖ਼ਸ਼ਿਸ਼-ਦੁਆਰੇ ਦੇ ਤੁਰਲਿਆਂ ਵਾਲੇ
ਨਾਨਕ ਨੇ ਸੌਦਾ ਲਗਾਯਾ।
ਅਮੁੱਲ ਵਪਾਰ ਦਾ ਬੈਠਾ ਵਪਾਰੀ
ਅਮੁੱਲ ਭੰਡਾਰ ਖਲ੍ਹਾਯਾ।
ਅਮੁੱਲੋ ਅਮੁੱਲ ਪਿਆ ਦਾਤ ਵੰਡੇਂਦਾ,
ਮੀਨਾ ਬਜ਼ਾਰ ਲਗਾਯਾ।
ਪਜਾਰਾ ਗੁਰੂ ਮੇਰਾ ਨਾਨਕ ਪਜਾਰਾ
ਅਰਸ਼ ਹਿਠਾਹਾਂ ਲੈ ਆਯਾ।
ਕੇਸਰ ਕਿਆਰੀ ਵਪਾਰੀ ਅਮੁੱਲੇ,
ਅਰਸ਼ੀ ਆ ਕੇਸਰ ਲੁਟਾਯਾ।
ਝੋਲੀਆਂ ਭਰ ਭਰ ਕੇ ਲੋਕੀਂ ਲਿਆਏ,
ਧਨੀ ਬਣੇ, ਰੰਗ ਲਾਯਾ।
ਮੈਂ ਕੀ ਕਰਾਂ, ਮੇਰੇ ਪਾਸ ਨ ਝੋਲੀ,
ਕਰ ਵੇ ਗੁਰੂ ! ਇਹ ਦਾਯਾ :—
ਦਾਤਾਂ ਬੀ ਦੇਵੀਂ ਤੇ ਝੋਲੀ ਬੀ ਦੇਵੀਂ,
ਚੁੱਕਣ ਦਾ ਤਾਣ ਸੁਵਾਯਾ।
ਕੇਸਰ ਕਿਆਰੀ ਮੇਰਾ ਸਤਿਗੁਰ ਨਾਨਕ
ਤਾਰਨ ਅਸਾਂ ਨੂੰ ਆਯਾ।
ਅੱਜ ਜੇ ਆਯਾ, ਹਾਂ ਅੱਜੋ ਜੇ ਆਯਾ
ਏਸ ਜਗਤ ਵਿਚ ਆਯਾ,
ਪੈਰ ਧਰੇ ਜਿਸ ਥਾਉਂ ਤੇ ਸੁਹਣਾ
ਨਾਲ ਸੁਗੰਧਿ ਬੁਹਾਯਾ।
ਕੇਸਰ........

———

## ਚੰਬੇ ਦੀ ਵਾੜੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ ਕੇਸਰ ਦੀ ਕਿਆਰੀ ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

ਜਮਨਾ ਕਿਨਾਰੇ ਮੇਰੀ ਚੰਬੇ ਦੀ ਵਾੜੀ
ਕਲਗ਼ੀਆਂ ਵਾਲਾ ਆਇਆ।
ਢੱਕ ਨਿਮਾਣੀ ਮੇਰੇ ਸਤਿਗੁਰ ਸੂਰੇ;
ਭਾਗ ਆ ਆਪੇ ਲਾਇਆ !
ਚੰਬੇ ਦੀ ਵਾੜੀ ਮੇਰੀ ਮਹਿਕ ਮਚਾਈ,
ਚੋਜੀ ਗੁਰੂ ਚਲਿ ਆਇਆ।

[1] ਕੌਂਕ– ਕਬਕ—ਚਕੋਰ।

ਤਖਤ ਰੁਪਹਿਰੀ ਮੇਰੀ ਚੰਬੇ ਦੀ ਵਾੜੀ
ਸਤਿਗੁਰ ਆਨ ਸੁਹਾਇਆ ।
ਦੀਨ ਦੁਨੀ ਦਾ ਵਾਲੀ ਪਿਆਰਾ
ਕਲਗੀਆਂ ਵਾਲਾ ਆਇਆ ।
ਚੰਬੇ ਦੀ ਵਾੜੀ ਨੂੰ ਚੰਦ ਚੜ੍ਹੇ ਨੀ
ਭਾਗ ਗੁਰਾਂ ਆ ਲਾਇਆ ।
ਮੁਸ਼ਕ ਉਠੀ ਮੇਰੀ ਚੰਬੇ ਦੀ ਵਾੜੀ
ਜੰਗਲ ਲਪਟ ਬੁਹਾਇਆ[1] ।
ਚੰਬੇ ਦੀ ਵਾੜੀ ਮੇਰੀ ਜਮਨਾ ਨੇ ਪਾਲੀ
ਸਤਿਗੁਰ ਵੇਖਣ ਆਇਆ ।
ਕਲਗੀਆਂ ਵਾਲੇ ਦੇਸ਼ ਫਿਰੰਦੇ
ਏਥੇ ਆ ਪਾਉਂ ਟਿਕਾਇਆ,
ਚੰਬੇ ਦੀ ਵਾੜੀ ਮੇਰੀ ਨਗਰੀ ਬਣੇਗੀ
ਪਾਉਂ ਗੁਰਾਂ ਨੇ ਟਿਕਾਇਆ ।
ਧੰਨ ਗੁਰੂ ਮੇਰਾ ਕਲਗੀਆਂ ਵਾਲਾ
ਜੰਗਲ ਆ ਆਪ ਵਸਾਇਆ ।
ਚੰਬੇ ਦੀ ਵਾੜੀ ਮੇਰਾ ਸਤਿਗੁਰ ਬੈਠਾ
ਸੂਰਜ ਦਰਸ ਨੂੰ ਆਇਆ,
ਚਰਨ ਚੁੰਮਣ ਗੁਰ ਜਮੁਨਾ ਜੇ ਆਈ
ਆਪਾ ਚਾ ਸਫਲ ਕਰਾਇਆ,
ਪੈਰ ਧਰੇ ਜਿਥੇ ਕਲਗੀਆਂ ਵਾਲਾ
ਓਹੀਓ ਹੀ ਥਾਨ ਸੁਹਾਇਆ;
ਚੰਬੇ ਦੀ ਬੂਟੀ ਮੇਰੀ ਮੁਸ਼ਕ ਮਚਾਈ
ਸਤਿਗੁਰੂ ਮਾਣਨ ਆਇਆ,
ਏਹੋ ਲਪਟ ਇਕ ਗੁਰੂ ਕਬੂਲੇ
ਚੰਬੇ ਜੁ ਮਹਿਕ ਮਚਾਯਾ
ਭੇਟ ਨ ਹੋਰ ਕੋਈ ਮੈਂ ਪੱਲੇ
ਕਰਕੇ ਗੁਰੂ ਜੀ ਦਾਇਆ
ਭੇਟਾ ਕਬੂਲੋ ਇਹ ਵਾੜੀ ਨਿਮਾਣੀ
ਏਥੇ ਹੀ ਪਾਉਂ ਟਿਕਾਇਆ,
ਜੁੱਗਾਂ ਉਡੀਕਦੀ ਰਸਤੇ ਰਹਾਈ
ਅੱਜ ਗੁਰੂ ਚਲਿ ਆਇਆ,
ਪਾਉਂ ਟਿਕਾ ਕੇ ਸੁਹਣੇ ਨੇ ਏਥੇ
ਪਾਉਂਟਾ ਦੁਰਗ ਰਚਾਇਆ,
ਚੰਬੇ ਦੀ ਵਾੜੀ ਮੇਰਾ ਸਤਿਗੁਰ ਆਯਾ
ਸੰਗਤਾਂ ਨਾਲ ਲਿਆਇਆ,
ਕੀਰਤਨ ਨਾਦ ਇਲਾਹੀ ਲਯਾਯਾ
ਹੰਸਾਂ ਦੀ ਡਾਰ ਲਿਆਇਆ ।
ਗੂੰਜ ਉਠੇ ਮੇਰੇ ਬਨ, ਤਟ, ਬੇਲੇ,
ਸੁਹਣੇ ਸ਼ਬਦ ਸੁਣਾਇਆ
ਗਹਿਮਾ ਤੇ ਗਹਿਮ ਮਚੀ ਜੇ ਸਾਰੇ
ਸਤਿਗੁਰ ਰੰਗ ਜਮਾਇਆ !
ਧੰਨ ਗੁਰੂ ਮੇਰਾ ਕਲਗੀਆਂ ਵਾਲਾ
ਵਾੜੀ ਨੂੰ ਭਾਗ ਆ ਲਾਇਆ,
ਨੀਵੇਂ ਨਿਵਾਜੇ ਮੇਰਾ ਕਲਗੀਆਂਵਾਲਾ
ਕੰਗਲੀ ਦੇ ਘਰ ਆਇਆ,
ਚੰਬੇ ਦੀ ਵਾੜੀ ਸੁਭਾਗੀ ਜੇ ਹੋਈ
ਕਲਗੀਆਂ ਵਾਲਾ ਆਇਆ,
ਬੇਲੀ ਗ਼ਰੀਬਾਂ ਮੇਰਾ ਕਲਗੀਆਂ ਵਾਲਾ
ਅੱਜ ਅਸਾਡੇ ਆਇਆ,
ਆਓ ਲੋਕੋ ਮੇਰੀ ਚੰਬੇ ਦੀ ਵਾੜੀ
ਦਰਸ ਕਰੋ ਗੁਰ ਆਇਆ,
ਕਲਗੀਆਂ ਵਾਲਾ ਆਇਆ ਜੇ ਲੋਕੋ!
ਘਰ, ਬਨ, ਬਾਗ਼ ਸੁਹਾਇਆ ।

———

## ਮੈਂ ਬੇਟੀ ਕਲਗੀਆਂ ਵਾਲੇ ਦੀ ਕਿਵੇਂ ਬਣਾਂ ?

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਕਲਿਆਣ ਭੋਪਾਲੀ । ਤਾਲ ਤੇ ਗਤ—ਦਈਆ । ਮਾਤ੍ਰਾ—੭ ! ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਕਿਵੇਂ ਬਣਾਂ ?' ਪਰ ਹੈ ।

**ਸੁਰ ਖਾਸ**- ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਮੈਂ ਬੇਟੀ ਕਲਗੀਆਂ ਵਾਲੇ ਗੁਰ ਦੀ ਕਿਵੇਂ ਬਣਾਂ ?
ਮੈਂ ਤਾਂ ਹੋਈ ਹਾਂ ਰੋ ਰੋ ਕੇ ਬੇਹਾਲ ਅੰਮਾਂ ਨੂੰ ਕਹਿ ਹਾਰੀਆਂ :—
ਨੀ ਅੰਮਾਂ ! ਘੋਲੀ ਤੈਥੋਂ ਸਦ ਵਾਰੀਆਂ
ਵੇ ਬਾਬਲ ! ਬਿਨਤੀ ਕਰਾਂ ਹੱਥ ਜੋੜ, ਆਖਾ ਵੇ ਨਾ ਮੋੜ,
ਤੈਥੋਂ ਬਲਿਹਾਰੀਆਂ ੧.

ਜੀ ਦੇਖੋ, ਅੰਮ੍ਰਿਤ ਨੇ ਦਾਸਾਂ ਤੋਂ ਪੁੱਤ ਬਨਾ ਲਏ,
ਮੈਂ ਬੀ ਲੋਚਾਂ ਭਾਈਆਂ ਭੈਣਾਂ ਵਾਙ: ਅੰਮ੍ਰਿਤ ਛਕ ਜੀਵੀਏ,
ਤੇ ਬੇਟੇ ਗੁਰੂ ਜੀ ਦੇ ਫਿਰ ਥੀਵੀਏ,
ਤੇ ਮੈਨੂੰ ਚਿੰਤਾ ਲਿਆ ਹੁਣ ਘੇਰ, ਹੁੰਦੀ ਜਾਂਦੀ ਡੇਰ
ਅੰਮ੍ਰਿਤ ਕੀਕੂੰ ਪੀਵੀਏ ੨.

ਦਾਤਾ ਹੈ ਕਲਗੀਆਂ ਵਾਲਾ ਗੁਰ ਬੜਿਓਂ ਬੜਾ
ਜੇੜ੍ਹਾ ਮੰਗੇ ਮੂੰਹੋਂ ਸੋ ਪਾਵੇ ਮੁਰਾਦ, ਗੁਰੂ ਤ੍ਰੁੱਠ ਦੇਂਵਦਾ,
ਤੇ ਸੱਚੀਂ, ਨਾ ਖਾਲੀ ਜਾਏ ਦਰ ਸੇਂਵਦਾ
ਮੈਂ ਬਾਬਲ ਭਾਣੇ ਵਿਖੇ ਸਾਵਧਾਨ, ਮੰਨਦਾ ਫੁਰਮਾਨ
ਆਪੋਂ ਨ ਕਰੇਂਵਦਾ ੩.

ਹੇ ਸਾਈਆਂ, ਕੇਹੀ ਔਕੜ ਅਚਰਜ ਹੁਣ ਆਇ ਬਣੀ ?
ਆਪੇ ਤਾਂ ਸਕੀ ਨਾ ਅਰਜ਼ ਗੁਜ਼ਾਰ, ਸੇਵਕ ਨਹਿੰ ਬੋਲਦਾ
ਸੇਵਕ ਸਾਈਂ ਰਜ਼ਾ ਨੂੰ ਹੈ ਟੋਲਦਾ,
ਸੋ ਲੀਤੀ ਬਾਬਲ ਮਿਟੇ ਧਰਿ ਮੋਨ, ਕਾਰੀ ਕਰੇ ਕੌਣ ?
ਕਿਹੜਾ ਦੁਖ ਫੋਲਦਾ ? ੪.

---

[1]ਜੰਗਲ ਮਹਿਕ ਗਿਆ ।

ਹਾਏ ਮੈਂ ਭੋਲੀ ਤੇ ਨਿਮਾਣੀ ਬਾਲ ਨਿਮਾਨੜੀ,
ਨਾ ਮੈਂ ਪੜੀ ਨਾ ਸਿੱਖੀ ਕੋਈ ਜਾਚ, ਨਾ ਹੀ ਗੁਣ ਜਾਣਦੀ,
ਮੈਂ ਇਕੋ ਜਾਚ ਜਾਣਾ ਪੀਣ ਖਾਣ ਦੀ,
ਸੋ ਮੈਂ ਤੇ ਹੋਵੇ ਗੁਰੂ ਕਿਉਂ ਦਿਆਲ, ਘਾਲੀ ਨਾ ਕੋ ਘਾਲ,
ਸੇਵਾ ਨ ਸਿਆਣਦੀ । ੫.

ਜਾਣਾਂ ਨ ਸੰਗਤ ਤੇ ਸਤਿਗੁਰ ਨੂੰ ਰੀਝਾਵਣਾਂ,
ਸਿੱਖੀ ਨ ਜੋੜਿਆਂ ਝਾੜਨ ਦੀ ਜਾਚ, ਐਸੀ ਮੈਂ ਨਿਕਾਰੀਆਂ,
ਲੋਚਾਂ ਪੁੱਤ੍ਰੀ ਬਣਾਂ ਗੁਰ ਪਜਾਰੀਆਂ ।
ਮੈਂ ਤਾਂ ਖੰਭਾਂ ਪਰਾਂ ਤੋਂ ਹੀਨ, ਚਾਹਾਂ ਛੱਡ ਜ਼ਿਮੀਨ
ਲਾਵਾਂ ਮੈਂ ਉਡਾਰੀਆਂ । ੬.

ਹੇ ਸਾਈਂ ! ਕੋਈ ਭਾਗਾਂ ਵਾਲਾ ਵੇ ਦੇਹੁੰ ਆਵਸੀ,
ਜਦਾਂ ਮੈਂ ਸਤਿਗੁਰ ਨੂੰ'ਪਿਤਾ ਗੁਰ ਜੀ'ਆਖ,ਆਖਾਂ:'ਬਾਪੂ ਮੇਰਿਆ',
ਤੇ ਅੱਗੋਂ ਪਿਤਾ ਕਹੇ 'ਪੁਤ ਮੇਰਿਆ' !
ਹੇ ਸਤਿਗੁਰ ! ਕਿਰਪਾ ਕਰੀਂ ਤੂੰ ਆਪ, ਤੱਕੀ ਨਾਂਹ ਪਾਪ,
ਅਸੀਂ ਤੇਰੇ ਤੇਰਿਆਂ । ੭.

ਤੇਰੇ ਹਾਂ ਪਜਾਰੇ ਗੁਰ ਜੀ ਤੇਰੇ ਤੇਰਿਆਂ;
ਤੂੰ ਤਾਂ ਅੰਤਰਯਾਮੀ ਹੈਂ ਗੁਰ ਜੀ ਆਪ, ਦਿਲ ਦੀ ਸਭ ਜਾਣਦਾ।
ਤੇ ਮੇਰੀ ਤੁੱਛ ਦੀ ਪੀੜ ਵੀ ਪਛਾਣਦਾ,
ਹੁਣ ਤਾਂ ਬਹੁੜੀਂ ਗੁਰੂ ਜੀ ਆਪ, ਠਾਰੋ ਮੇਰਾ ਤਾਪ
ਨਿਮਾਣੇ ਤੂੰ ਮਾਣਦਾ । ੮.

---

## ਰਾਵੀ ਦੀ ਅਰਦਾਸ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਰ—੩ । ਗਤ—ਤਲਵਾੜਾ । ਮਾਤ੍ਰਾ – ੮ । ਲਯ – ਵਿਚਲੇ ਮੇਲ ਦੀ । 'ਆ' ਦਾ ਘਰ — 'ਹਰਦਮ ਥੀਉਂ' ਪਰ ਹੈ ।

**ਸੁਰ ਖਾਸ**— ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਦਾਸੀ ਤੇਰੀ ਨਾਨਕਾ ! ਦਾਸੀ ਹਰਦਮ ਥੀਉਂ ;
ਬਾਂਦ ਤੇਰੀ ਮਾਲਕਾ ! ਬਾਂਦੀ ਕਰ ਲੈ ਜੀਉ !

ਮਾਣੀ ਨਿਮਾਣੀ ਬਖਸ਼ਿਓ ਧੰਨੀ ਕੀਤੋ ਆਪ,
ਸਾਰੀ ਧਰਤੀ ਸੋਧ ਕੇ ਕਦਮ ਕਦਮ ਜਗ ਮਾਪ,
ਡੇਰਾ ਕੰਢੇ ਮੈਂਡੜੇ ਪਾਯਾ ਸਤਿਗੁਰ ਦੇਵ,
ਵਾਸੀ ਅਰਸ਼ ਅਗੰਮੜੇ ਅਲਖ, ਅਛੱਲ, ਅਭੇਵ ।
ਕਦਮ ਸੁਲੱਖੇ ਰੱਖਕੇ ਪਾਵਨ ਕੀਤਾ ਆਨ,
ਆਣ ਬਿਰਾਜੇ ਏਸ ਥਾਂ ਮੈਨੂੰ ਸਦਾ ਸੁਹਾਨ ।
ਭਈ ਸੁਹਾਵੀ ਮੈਂ ਭਲੀ ਨਦੀਆਂ ਦੀ ਸਰਦਾਰ,
ਜਿਸ ਵਿਚ ਨ੍ਹਾਤੀ ਰੱਜਕੇ ਅਰਸ਼ਾਂ ਦੀ ਸਰਕਾਰ ।
ਨਾਨਕ ਸੱਚੇ ਗੁਰੂ ਨੇ ਮੋਹਜਾ ਅਪਣੇ ਪ੍ਰੇਮ,
ਅਪਣੀ ਕਰ ਅਪਨਾ ਲਈ ਕੁਸ਼ਲ ਸ਼ਾਂਤਿ ਦੇ ਖੇਮ ।
ਇਉਂ ਅਪਨਾਕੇ ਪਜਾਰੜੇ ਚਲੇ ਗਏ ਨਿਜ ਧਾਮ,
ਮੈਨੂੰ ਕਰ ਗਏ ਆਪਣਾ ਸੁਹਣਾ 'ਨਾਮ' ਸੁ ਦਾਨ ।
ਪੂਰ ਕਰਤਾਰ ਆ ਵੇਖਣਾ:— ਵਗਦੀ ਮੈਂ ਗੰਭੀਰ :
ਮਸਤ, ਸੁਹਾਵੀ, ਸੋਹਿਣੀ, ਸੁਹਣੇ ਮੇਰੇ ਤੀਰ ।
ਹਰਦਮ ਮੇਰੀਆਂ ਅੱਖੀਆਂ ਲਗੀਆਂ ਵਿਚ ਅਸਮਾਨ
ਦਰਸ਼ਨ ਕਰਾਂ ਸੁਜਾਨ ਦਾ ਚਾਹਰ ਵਿੱਚ ਜਹਾਨ ।
ਤੁਰਦੀ ਤੁਰਦੀ ਜਾਂਵਦੀ ਮੱਤੀ ਰੰਗ ਦਿਦਾਰ ।
ਨਜ਼ਰ ਪੁਰੋਤੀ ਅਰਸ਼ ਵਲ ਭਰੀ ਸਰੂਰ ਪਿਆਰ ।
ਮਦਭਰਿਆ ਇਸ ਯਾਦ ਦਾ; 'ਮੇਰੇ ਵਿਚ ਇਸ਼ਨਾਨ
'ਕਰਕੇ ਪਾਵਨ ਕਰ ਗਏ ਵਾਲੀ ਸਗਲ ਜਹਾਨ ।
'ਯਾਦ ਆਪਣੀ ਪਜਾਰੜੀ ਮੈਨੂੰ ਦੇ ਗਏ ਦਾਨ,
'ਧਜਾਨ ਆਪਣੇ ਵਿੱਚ ਓ ਲਿਵ ਲਾ ਗਏ ਸੁਜਾਨ,
'ਹਿੰਦੂ ਮੁਸਲਿਮ ਢੂੰਡਦੇ ਸਤਿਗੁਰ ਜੀ ਦੀ ਦੇਹ;
"ਦਾਹੀਏ' 'ਦਬੀਏ' ਕੂਕਦੇ ਝਗੜੇ ਕਰਦੇ ਏਹ ।
'ਮੈਨੂੰ ਰਮਜ਼ ਦਿਦਾਰ ਦੀ ਬਖਸ਼ੀ ਨੂਰੋ ਨੂਰ,
'ਹਰਦਮ ਦੀ ਇਕ ਯਾਦ ਦੀ ਪਜਾਲੀ ਪੀ ਮਖ਼ਮੂਰ ।'
ਇਸ ਮਦਮੱਤੀ ਚਲ ਰਹੀ ਗਜ-ਗਮਨੀ ਮੈਂ ਚਾਲ,
ਖਿਚ ਬੱਧੀ ਫਿਰ ਏਸ ਥਾਂ ਮੁੜ ਆਵਾਂ ਹਰ ਸਾਲ ।
ਪ੍ਰੇਮ ਬਿਭੂਤ ਰਮਾਇਕੇ ਭਰੀ ਖੁਸ਼ੀ ਤੇ ਚਾਇ,
ਜੋਗੀ ਫੇਰੀ ਪਾਂਵਦੀ ਧਰਤਿ ਅਸਮਾਨ ਫਿਰਾਇ ।
ਪਾ ਫੇਰਾ ਸਭ ਜਗਤ ਤੇ ਫਿਰ ਇਸ ਥਾਵੇਂ ਆਇ,
ਯਾਤ੍ਰਾ ਕਰ ਸੁਖ ਪਾਂਵਦੀ, ਏ ਅਰਦਾਸ ਕਰਾਇ :
'ਦਾਸੀ ਤੇਰੀ ਨਾਨਕਾ ! ਦਾਸੀ ਹਰਦਮ ਥੀਉਂ
'ਬਾਂਦੀ ਤੇਰੀ ਮਾਲਕਾ ! ਬਾਂਦੀ ਕਰ ਲੈ ਜੀਉ !
'ਸਦਾ ਯਾਦ ਦੀ ਡੋਰ ਮੈਂ ਖਿੱਚ ਤਣੁੱਕੇ ਪਾਇ ।
'ਤੇਰੇ ਸੁਹਣੇ ਚਰਨ ਦੀ ਲਿਵ ਰੱਖੇ ਜੀ ਲਾਇ !
'ਤੇਰੇ ਚਾ ਤੇ ਰੰਗ ਵਿਚ ਤੇਰੇ ਭਰੀ ਉਮਾਹ ।
'ਹੰਸ ਚਾਲ ਚਲਦੀ ਰਹਾਂ ਸੱਚੇ ਨਾਨਕ ਸ਼ਾਹ !'

---

## ਜਮਨਾ

ਕਲਗੀਆਂ ਵਾਲੇ ਦੇ ਦੀਦਾਰ ਦੀ ਸਿੱਕ ਵਿਚ :—

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ – ਜ਼ਿਲਾ ਪਹਾੜੀ । ਤਾਲ—੩ । ਗਤ—ਕਵਾਲੀ । ਮਾਤ੍ਰਾ—੪ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਨ੍ਹਾ ਗਿਆ ?' ਪਰ ਹੈ ।

**ਸੁਰ ਖਾਸ** - ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਜੀਉਂਦਾ ਸੀ ਇੱਕ, ਸਹੀਓ ! ਧਾਉਂਟੇ ਟਿਕਾਣੇ ਮੇਰੇ,
ਸਮਾਂ ਹੋਇਆ ਢੇਰ ਸਾਰਾ ਆਣ ਏਥੇ ਨ੍ਹਾ ਗਿਆ ।
ਖਿੜਜਾ ਓਹ ਟੁਰਦਾ ਆਵੇ, ਉੱਛਲ ਕੇ ਛਾਲਾਂ ਮਾਰੇ,
ਚਾਉ ਭਰ ਮਾਰੇ ਟੁੱਭੀ, ਤਾਰੀਆਂ ਬੀ ਲਾ ਗਿਆ ।
ਖੇਡਦਾ ਖਿਡਾਂਦਾ ਸਹੀਓ ! ਪਿੜ ਸੀ ਜਮਾਂਦਾ ਸਹੀਓ !
ਹੱਸਦਾ ਹਸਾਂਦਾ ਸਹੀਓ ! ਰੰਗ ਸੀ ਲਗਾ ਗਿਆ ।
ਮਿਠੀ ਮਿਠੀ ਪਜਾਰੀ ਪਜਾਰੀ ਕਾਲਜੇ ਨੂੰ ਧੂਣ ਵਾਲੀ ।
ਖਿੱਚਕੇ ਹਿਲੂਣ ਵਾਲੀ ਵੀਣਾਂ ਸੀ ਵਜਾ ਗਿਆ । ੧.

ਨੇਹੁ ਸੀ ਲਗਾ ਕੈ ਸਹੀਓ ! ਕਾਲਜਾ ਚੁਰਾ ਕੇ ਸਹੀਓ !
ਖਿੱਚ ਦਾ ਤਣੁੱਕਾ ਲਾਕੇ ਆਪ ਨੀ ਛਿਪਾ ਗਿਆ ।
ਢੂੰਡ ਉਹਦੀ ਪਈ ਮੈਨੂੰ ਧਾਈ ਧਾਈ ਫਿਰਾਂ ਸਹੀਓ !
ਉੱਚੇ ਨੀਵੇਂ ਥਾਉਂ ਸਹੀਓ ! ਸਾਰੇ ਮੈਂ ਪੁਛਾ ਲਿਆ ।
ਭੈਣਾਂ ਤੋਂ ਮੈਂ ਪੁੱਛ ਹਾਰੀ, ਰਲ ਮਿਲ ਟੋਲ ਕੀਤੀ,
ਥਲ ਢੂੰਡ ਗਈਆਂ ਸਾਗਰ ਸਮੁੰਦ ਸਾਰਾ ਭਾਲਿਆ ।
ਭਾਲ ਸਾਰੀ ਗਈ ਐਵੇਂ ਧਰਤੀ ਤੇ ਮਿਲੇ ਨਾਹੀਂ,
ਪੌਣ ਮੋਢੇ ਚੜ੍ਹੀ ਫੇਰ ਢੂੰਡਣ ਸਿਰ ਚਾ ਲਿਆ । ੨.

ਦੇਸ਼ ਦੇਸ਼, ਦੁਆਰ ਦੁਆਰ, ਖੰਡ ਖੰਡ, ਗਲੀ, ਕੂਚੇ,
ਉੱਚੀ ਉਚੀ ਉੱਡ ਉੱਡ ਨੀਝ ਲਾ ਤੁਕਾ ਲਿਆ ।
ਹੰਡ ਹੰਡ ਉੱਡ ਉੱਡ ਲੱਭ ਲੱਭ ਸਾਰੇ ਥਾਉਂ,
ਨਿਖੁੱਟੀ ਨੇ ਹਿਮਾਲੇ ਦਾ ਆ ਆਸਰਾ ਤੁਕਾ ਲਿਆ !
ਪੌਣ ਦਾ ਸਰੂਪ ਛੱਡ ਪਾਣੀ ਵਾਲੇ ਰੂਪ ਆਈ,
ਫੇਰ ਉਸੇ ਜੱਗ ਵਿਚ ਢੂੰਡਣ ਸਿਰ ਚਾ ਲਿਆ ।
ਉਹਨੀਂ ਉਹਨੀਂ ਰਾਹੀਂ ਆਈ ਠੰਡੀ ਠਾਰ ਨਵੀਂ ਨਵੀਂ
ਨਵਾਂ ਉਹੋ ਰੂਪ ਧਾਰ ਨਵੇਂ ਸਿਰੇ ਭਾਲਿਆ । ੩.

ਭਾਲਦੀ ਪਹਾੜ ਘਾਟੀ 'ਪਾਉਂਟੇ' ਮੈਂ ਫੇਰ ਆਈ,
ਤੱਕ ਤੱਕ ਸਾਰੀ ਲਾਂਭ ਸੁਹਣੇ ਨੂੰ ਸੰਭਾਲਿਆ ।
ਉਤਾਵਲੀ ਸੰਭਾਲਦੀ ਮੈਂ ਭਾਲਦੀ ਤੇ ਪੁੱਛਦੀ ਨੂੰ
ਮਿਲੇ ਨਾਹੀਂ ਕਿਸੇ ਥਾਉਂ ਰੂਪ ਨਾ ਦਿਖਾਲਿਆ ।
ਹਰਜਾਨਣੀ ਬਉਰਾਨਣੀ ਮੈਂ ਤਾਂਘ ਬੱਧੀ ਟੁਰੀ ਜਾਵਾਂ,
ਤੁਰੀ ਜਾਵਾਂ, ਤੁਰੀ ਜਾਵਾਂ ਤੁਰਨ ਨੇਹੁ ਲਗਾ ਲਿਆ ।
ਜਲੇ ਨਾਹੀਂ ਥਲੇ ਨਾਹੀਂ, ਕਿਤੇ ਫੇਰ ਮਿਲੇ ਨਾਹੀਂ,
ਪੌਣ ਸਾਰੀ ਫੋਲ ਮਾਰੀ ਜਗਤ ਸਾਰਾ ਭਾਲਿਆ । ੪.

ਕਈ ਵਾਰ ਥਲੇ ਆਈ ਫੇਰ ਜਲ ਗਈ ਧਾਈ,
ਵਾਇ ਮੰਡਲ ਉੱਡ ਫੇਰ ਗੇੜ ਸਾਰੇ ਲਾ ਲਿਆ ।
ਵਰ੍ਹੇ ਤੇ ਮਹੀਨੇ ਬੀਤੇ ਸਦੀਆਂ ਨੇ ਰਾਹ ਲੀਤੇ,
ਮੈਂ ਵੀ ਕਈ ਗੇੜ ਕੀਤੇ, ਥਹੁ ਕਿਧਰੋਂ ਨਾਹ ਪਿਆ ।
ਜੋਗੀ ਅਤੇ ਜਤੀ ਆਏ ਗਿਆਨੀ ਤੇ ਤਪੀ ਆਏ,
ਘਾਲ਼ੀਆਂ ਅਨੇਕਾਂ ਦਾ ਹੈ ਫੇਰਾ ਏਥੇ ਆ ਪਿਆ ।
ਪੁੱਛਿਆਂ ਦਸਾਣ ਸਾਰੇ ਆਤਮਾ ਦੇ ਪਤੇ ਦਿੰਦੇ,
ਆਖਣ ਅਰੂਪ ਹੋਕੇ ਜੋਤੀ ਹੈ ਸਮਾ ਗਿਆ । ੫.

ਅਰਸ਼ਾਂ 'ਚਿ ਨੂਰ ਉਹਦਾ: ਕੁਰਸ਼ਾਂ 'ਚਿ ਜੋਤਿ ਉਹਦੀ
ਧਰਤੀ ਪਰ ਚਾਨਣਾ ਅਰੂਪ ਹੈ ਜਗਾ ਗਿਆ ।
ਪੈਂਦੀ ਹੋਊ ਜੋਗੀਆਂ ਨੂੰ ਠੰਡ ਐਦਾਂ ਆਖ, ਲੋਕੋ !
ਮੈਨੂੰ ਤਾਂ ਤਸੱਲੀ ਐਉਂ ਕੋਈ ਨਾਂ ਬਨ੍ਹਾ ਗਿਆ ।
ਓਹੋ ਹੋਵੇ ਰੂਪ ਪਜਾਰਾ ਬਾਂਕੀ ਉਹ ਨੁਹਾਰ ਹੋਵੇ,
ਤੇਜ ਜਬ੍ਹੇ ਪਜਾਰ ਵਾਲਾ ਰੂਪ ਜੋ ਦਿਖਾ ਗਿਆ ।
ਕਲਗੀ ਪ੍ਰਕਾਸ਼ ਹੋਵੇ ਤੀਰ ਤੇ ਕਮਾਨ ਸੁਹਵੇ,
ਮੋਹਨ ਹਾਰੀ ਆਨ ਹੋਵੇ ਬਾਨ ਜੋ ਬਨਾ ਗਿਆ । ੬,

ਆਵੇ ਧਾਇ ਧਾਇ ਓਦਾਂ ਛਾਲਾਂ ਮਾਰ ਤਰੇ ਓਦਾਂ,
ਟੁੱਭੀਆਂ ਲਗਾਇ ਖੇਡੇ, ਕਦੇ ਜਿਉਂ ਖਿਡਾ ਗਿਆ ।
ਰੰਗ ਆ ਜਮਾਵੇ ਓਦਾਂ, ਕੀਰਤਨ ਸੁਣਾਵੇ ਓਦਾਂ
ਵੀਣਾ ਵੀ ਵਜਾਵੇ ਓਦਾਂ ਕਦੇ ਜਿਉਂ ਵਜਾ ਗਿਆ ।

ਸਾਨੂੰ ਠੰਡ ਪਵੇ ਤਾਹੀਓਂ ਸ੍ਵਾਦ ਦਿਲ ਰਮੇਂ ਸਹੀਓ !
ਅੰਗ ਅੰਗ ਖਿੜੇ ਸਹੀਓ ਆਪੇ ਜਿਉਂ ਖਿੜਾ ਗਿਆ ।
ਐਦਾਂ ਜੇ ਨ ਆਵਣਾਂ ਸੂ, ਲੁਕ ਕੇ ਤ੍ਰਸਾਵਣਾਂ ਸ,
ਰੂਪ ਨਾਂ ਦਿਖਾਵਣਾਂ ਸੂ, ਏਹੋ ਸੂ ਜੇ ਭਾ ਗਿਆ । ੭.

ਤਾਂ ਮੈਂ ਵੀ ਹਾਂ ਰਜ਼ਾ ਰਾਜ਼ੀ ਸਿਰ ਧੜ ਲਗੀ ਬਾਜ਼ੀ,
ਢੂੰਡ ਮੇਰੀ ਸਦਾ ਤਾਜ਼ੀ ਨੇਮ ਇਹ ਬਣਾ ਲਿਆ :—
ਓਸੇ ਰੰਗ ਦਰਸ ਲੈਣੇ ਓਸੇ ਰੂਪ ਪਰਸਣਾ ਹੈ,
ਓਵੇਂ ਵੇਖ ਸਰਸਣਾ ਹੈ, ਧਰਮ ਇਹ ਧਰਾ ਲਿਆ ।
ਜੁਗ ਜੁਗ, ਜਨਮ ਜਨਮ, ਸਦੀ ਸਦੀ, ਦੌਰ ਦੌਰ,
ਰਹੇ ਜੇ ਉਹ ਓਥੇ ਜਿੱਥੇ ਡੇਰਾਂ ਸੂ ਲਗਾ ਲਿਆ ।
ਭਾਲ ਅਸਾਂ ਛੱਡਣੀ ਨਾਂ, ਤਜਾਗਣੀ ਸੰਭਾਲ ਹੈ ਨਾਂ,
ਸਿੱਕਣ ਤੇ ਤਰਸਣਾਂ ਤੇ ਰੋਵਣਾਂ ਜੀ ਲਾ ਲਿਆ । ੮.

'ਧਜਾਨ' ਰਖਾਂ ਰੂਪ ਪਜਾਰੇ; 'ਨਾਮ' ਪਜਾਰਾ ਜਾਪ ਜਪਾਂ,
'ਖਿੱਚ' ਵਿਚ ਖਿੱਚੀ ਰਹਾਂ 'ਪਜਾਰ' ਜੀ ਵਿਨ੍ਹਾ ਲਿਆ ।
ਏਦਾਂ ਏਦਾਂ ਟੁਰੀ ਜਾਣਾਂ, ਜਲੋਂ ਥਲ, ਥਲੋਂ ਜਲ,
ਜਲੋਂ ਪੌਣ, ਪੌਣੋਂ ਥਲ, ਜੋਗੀ ਕੰਮ ਚਾ ਲਿਆ ।
ਜਮਨਾ ਨਿਮਾਣੀ ਵਾਲੇ ਵੈਣ ਸਹੀਓ ਸੁਣੀ ਜਾਣੇ,
ਰੈਣ ਦਿਨ ਲੱਗੀ ਟੋਲ ਝਾਕਾ ਇਕ ਪਾ ਲਿਆ ।
ਜੀਉਂਦਾ ਦੀਦਾਰ ਸਹੀਓ ਇੱਕ ਵੇਰ ਪਾਇਆ ਸਾਜੇ
ਤਦ ਦੀ ਦੀਦਾਰ ਮੋਹੀ ਆਪਾ ਮੈਂ ਮੁਹਾ ਲਿਆ । ੯.

ਦਿਓ ਨੀ ਅਸੀਸ ਕੋਈ ਤਰਸ ਆਵੇ 'ਜੀਉਂਦੇ' ਨੂੰ
ਰੂਪ ਧਾਰ ਫੇਰ ਆਵੇ ਬਿਰਹੋਂ ਜੋ ਭਛਾ ਗਿਆ ।
ਮੈਂ ਹਾ ਨਿਮਾਣੀ ਨੀਵੀਂ, ਰੂਪ ਹੈ ਸਥੂਲ ਮੇਰਾ,
ਦੇਸ਼ ਉਹਦੇ ਪਹੁੰਚ ਨਾਂਹੀ ਨੂਰ ਜੋ ਵਸਾ ਰਿਹਾ ।
ਓਸੇ ਨੂੰ ਤਰਸ ਆਵੇ ਮਿਹਰ ਧਾਰ ਹੇਠ ਆਵੇ
'ਦਿੱਸਦੇ-ਦਿਦਾਰ' ਲਜਾਵੇ ਰੂਪ ਜੋ ਦਿਖਾ ਗਿਆ ।
ਲੱਲ ਏਹੋ ਲਗੀ ਸਾਨੂੰ, ਮੰਗ ਸਾਡੀ ਸਦਾ ਏਹੋ
ਹੋਏਗਾ ਦਿਆਲ ਜਿਹੜਾ ਚਾਟ ਸਾਨੂੰ ਲਾ ਗਿਆ । ੧੦.

———

## ਮੈਂ ਨਾਲ ਵਸਹੁ ਗੁਰ ਪਯਾਰੇ !

### ਇਸ ਗੀਤ ਦੇ ਗਾਉਣ ਦ ਸੁਰ ਤਾਲ

ਰਾਗ—ਪਹਾੜੀ । ਤਾਲ – ੩ । ਗਤ—ਤਲਵਾੜਾ । ਮਾਤ੍ਰਾ—੮ ।
ਲਯ—ਧੀਮੀ । 'ਆ' ਦਾ ਘਰ—'ਸੁਖਦਾਈ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਹੇ ਉੱਚੇ ਸਤਿਗੁਰ ਨਾਨਕ ! ਹੇ ਪਜਾਰੇ ਤੇ ਸੁਖਦਾਈ ।
ਹੈ ਸਿੱਕ ਭਰੀ ਏ ਭਾਰੀ, ਮੈਂ ਨਾਲ ਵਸਹੁ ਪ੍ਰਭੂ ਆਈ ।
ਨਹੀਂ ਧੌਲਰ ਚਿੱਟੇ ਮੇਰੇ, ਨਹੀਂ ਮੰਡਪ ਮਹਿਲ ਅਟਾਰੀ,
ਨਹੀਂ ਪੱਕੇ ਬੰਕ ਦੁਆਰੇ, ਨਹੀਂ ਬਾਗ਼ ਬਗ਼ੀਚ ਸਰਾਈਂ ।
ਮੈਂ ਘਰ ਵਿਚ ਰੇਸ਼ਮ ਹੈ ਨਾ, ਪਸ਼ਮੀਨੇ ਜ਼ਰੀਆਂ ਨਾਂਹੀਂ ।
ਨਹੀਂ ਮਖ਼ਮਲ ਫਰਸ਼ ਵਿਛਾਏ, ਨਹੀਂ ਅਤਲਸ ਲੇਫ ਤੁਲਾਈ ।

ਮੈਂ ਪਾਸ ਨ ਘੋੜੇ ਜੋੜੇ, ਨਹੀਂ ਰਥ, ਅਸੁਵਾਰੀ ਜੋੜੇ,
ਕੀ ਖ਼ਾਤਰ ਸੱਦ ਕਰਾਵਾਂ ? ਨਹੀਂ ਕੋਲ ਅਡੰਬਰ ਕਾਈ।
ਫਿਰ ਸਿੱਕ ਲਗੀ ਹੈ ਭਾਰੀ, ਦਿਲ ਲੋਚੇ ਤੇ ਹੈ ਤਰਸੇ
ਮੈਂ ਨਾਲ ਵਸਹੁ ਆ ਪਜਾਰੇ ਏ ਪੂਰੋ ਸਿੱਕ ਗੁਸਾਈਂ।
ਮੈਂ ਅਪਣੇ ਵੱਲ ਜਿ ਵੇਖਾਂ ਨਹੀਂ ਗੁਣ ਮੈਂਡੇ ਕੁਈ ਪੱਲੇ
ਕੁਈ ਜਾਚ ਨ ਮੈਨੂੰ ਆਵੇ ਜਿਤ ਤੈਨੂੰ ਲਵਾਂ ਰਿਝਾਈ ?
ਜੇ ਬਿਰਦ ਤੁਸੀਂ ਨਿਜ ਵੇਖੋ, ਇਕ ਮਿਹਰ ਆਪਣੀ ਤੱਕੋ
ਤਾਂ ਆਸ ਫੜੇ ਦਿਲ ਮੇਰਾ ਮੈਂ ਨਾਲ ਵਸੋਗੇ ਆਈ।
ਜੇ ਤੁੱਠੋ ਆਪੇ ਪਜਾਰੇ ! ਕਰ ਕਿਰਪਾ ਬਹੁੜੋ ਮੈਨੂੰ,
ਆ ਜਾਵੋ ਪਾਸ ਨਿਮਾਣੇ, ਮੈਂ ਸ਼ਰਨੀ ਰਹਾਂ ਸਮਾਈ।
ਮੈਂ ਕੂਲ੍ਹੋਂ ਪਾਣੀ ਭਰਕੇ ਲਜਾ ਤੂੰਬਾ ਪੇਸ਼ ਧਰਾਵਾਂ,
ਫਲ ਚੁਣ ਚੁਣ ਬਨਦੇ ਲਜਾਵਾਂ ਤੈਂ ਚਰਨੀ ਆਣ ਟਿਕਾਈਂ।
ਫੁਲ ਚੁਣਾਂ ਬਨਾਂ ਦੇ ਕੋਮਲ, ਇਕ ਛੇਜ ਬਨਾਵਾਂ ਕੂਲੀ,
ਕਰ ਕੱਠੇ ਉੱਪਰ ਬਹੁਤੇ ਸਿਰਹਾਣਾ ਨਰਮ ਬਨਾਈਂ।
ਓਹ ਮਹਿਕਣ ਹੇਠ ਵਿਛਾਏ, ਗੁਰ ਆਪ ਅਰਾਮ ਕਰਾਵੇ,
ਮੈਂ ਬੈਠਾਂ ਚਰਨ ਦਬਾਵਾਂ, ਬਨ ਗੁਮਕੇ ਮੰਦ ਹਵਾਈ।
ਸਦ ਬੁਲਬੁਲ ਪਾਸ ਲਿਆਵਾਂ, ਹਥ ਜੋੜਾਂ ਬਿਠੈ ਅਲਾਵਾਂ
'ਕਰ ਰਾਗ ਪਿਆਰੀ ! ਮਿੱਠਾ ਮੈਂ ਸਤਿਗੁਰ ਸ਼ਬਦ ਸੁਨਾਈਂ।'
ਸੁਣ 'ਸਤਿਗੁਰ ਆਏ' ਆਵਨ ਮੈਂ ਪਾਸੇ ਝੁੰਡ ਮਖੀਰਾਂ
ਉਹਆਖਣ'ਸ਼ਹਤਲਿਆਈਆਂ ਦਿਹੁ ਸਤਿਗਰ ਜੋਗ ਛਕਾਈ।'
ਸੁਣ ਨੱਠੇ ਆਵਨ ਦੁੰਬੇ, ਕਹਿੰ 'ਲੇਵੋ ਪਸ਼ਮ ਅਸਾਡੀ,
ਧੋ ਚਿੱਟੇ ਬਸਤ੍ਰ ਬਨਾਵੋ, ਗੁਰ ਦਰਨੀ ਦਿਓ ਛੁਹਾਈ।'
ਪਈ ਨਦੀ ਅਵਾਜ਼ਾਂ ਮਾਰੇ : 'ਮੈਂ ਪਾਸ ਗੁਰੂ ਜੀ ਆਵੋ,
ਲਾ ਟੁੱਭਾ ਮੇਰੇ ਪਾਣੀ, ਛੋਹ ਦਿਓ ਆਪਣੀ ਲਾਈ।'
ਬਨ-ਬੂਟੇ ਬਨ ਵਿਚ ਫਿਰਦਜਾਂ ਛਾਂ ਦੇ ਦੇ ਖੁਸ਼ੀ ਮਨਾਵਨ,
ਜਦ ਰਾਤ ਪਵੇ ਚੰਦ ਤਾਰੇ ਨੂਰ ਹੇਠਾਂ ਦੇਣ ਵਿਛਾਈ।
'ਹੇ ਸਤਿਗੁਰ ! ਮੈਂ ਘਿਰ ਆਵੋ' ਹੈ ਕੁਦਰਤ ਵਿੱਚ ਉਡੀਕਾਂ,
ਏ ਚਾਓ ਭਰੀ ਹੈ ਲੋਚੇ, ਕਦ ਤੇਰੀ ਸੇਵ ਕਰਾਈਂ।

ਜਗ-ਮੀਤ ਨ ਨਿਭਦੇ ਕੋਈ, ਰੰਗ ਪਲੋ ਪਲੋ ਪਏ ਬਦਲਨ,
ਲਾ ਤੋੜ ਨਿਭਾਵਨ ਵਾਲੇ ! ਆ ਦਾਤੇ ਮੈਂ ਸੁਖਦਾਈ !
ਨਹੀਂ ਆਸ ਆਸਰਾ ਕੋਈ ਸਭ ਡਿੱਠੀ ਠੋਕ ਵਜਾਕੇ,
ਜੋ ਮਿਲਦੇ ਸੋ ਸਭ ਵਿਛੜਨ ਤੂੰ ਮਿਲਿਆ ਵਿਛੜ ਨ ਜਾਈ।
ਮੈਂ ਮਾਣ ਨਿਮਾਣੇ ਤੇਰਾ, ਤੂੰ ਨਿੱਧਿਰਿਆਂ ਧਿਰ ਸ੍ਵਾਮੀ !
ਆ ਕੋਲ ਵਸਹੁ ਪ੍ਰਭੁ ਮੇਰੇ, ਮੈਂ ਨਾਲ ਵਸੋ ਪ੍ਰਭੁ ਆਈ।
ਹੈ ਸਮਾਂ ਤਿਲਕਦਾ ਜਾਂਦਾ, ਦਿਨ ਆਵਨ ਤੇ ਹਨ ਜਾਵਨ
ਇਸ ਮੁੱਕਣ ਕੋਲੋਂ ਪਹਿਲੋਂ, ਮੈਂ ਨਾਲ ਵਸੋ ਪ੍ਰਭੁ ਆਈ।
ਦਿਨ ਉਮਰਾ ਦਾ ਪਜਾ ਲਹਿੰਦਾ ਜਰ ਪਿਆ ਹਨੇਰਾ ਛਾਵੇ,
ਹੈ ਹਿਰਦੇ ਸਿੱਕ ਮਿਲਨ ਦੀ ਹੁਣ ਵਧਦੀ ਹੋਰ ਗੁਸਾਈਂ !
ਹੈ ਦਰਦ ਦਰਸ ਦੀ ਤੇਰੇ ਵਿਚ ਹਿਰਦੇ ਕਸਕੇ ਮੇਰੇ,
ਕਰ ਦਰਦ ਗੁਰੂ ਇਸ ਵੇਲੇ ਮੈਂ ਨਾਲ ਵਸਹੁ ਪ੍ਰਭੁ ਆਈ।
ਵਸ ਨਾਲ ਗ਼ਰੀਬ ਨਿਮਾਣੇ, ਅੰਗ ਸੰਗ ਸਦਾ ਰਹੁ ਮੇਰੇ,
ਮਿਲ ਕਦੀ ਨ ਵਿਛੁੜਨ ਵਾਲੇ ਹੁਣ ਨਾਲ ਵਸਹੁ ਪ੍ਰਭੁ ਆਈ।

---

## ਹੁਣ ਆ ਮਿਲ ਕਲਗੀ ਵਾਲਿਆ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸੂਹਣੀ। ਤਾਲ ਤੇ ਗਤ—ਦਈਆ। ਮਾਤ੍ਰਾ ੭।
ਲਯ—ਧੀਮੀ। 'ਆ' ਦਾ ਘਰ-'ਵਾਲਿਆ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਮੈਂ ਦੁਨੀਆਂ ਤੋਂ ਚਿਤ ਚਾ ਲਿਆ,
ਤੇਰੇ ਚਰਨਾਂ ਵੱਲ ਲਗਾ ਲਿਆ,
ਇਕ ਯਾਦ ਤੇਰੀ ਨੂੰ ਪਾਲਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੧.

ਕਈ ਜੁੱਗ ਗਏ ਹਨ ਬੀਤਦੇ,
ਨਿੱਤ ਰਹਿੰਦਿਆਂ ਵਿਚ ਉਡੀਕ ਦੇ,
ਅਜੇ ਦਰਸ ਨਾ ਤੁਸਾਂ ਦਿਖਾਲਿਆ
ਹੁਣ ਆ ਮਿਲ ਕਲਗ਼ੀ ਵਾਲਿਆ ! ੨.

ਮੈਂ ਦਿਨ ਨੂੰ ਆਹਾਂ ਮਾਰਦੀ,
ਗਿਣ ਤਾਰੇ ਰਾਤ ਗੁਜ਼ਾਰਦੀ,
ਹਾਇ ਰੋ ਰੋ ਜਿਗਰਾ ਗਾਲਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੩.

ਮੈਂ ਤਕਦੀ ਰਾਹਾਂ ਤੇਰੀਆਂ,
ਪਾ ਜੋਗੀ ਵਾਲੀ ਫੇਰੀਆਂ,
ਰਾਹ ਤਕ ਤਕ ਹਾਲ ਵਞਾ ਲਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੪.

ਮੈਂ ਸਹੀਆਂ ਵਿੱਚ ਨ ਖੇਡਦੀ,
ਮੈਂ ਖੂਹ ਬਿਰਹੋਂ ਦਾ ਗੇੜਦੀ.
ਵਿਚ ਤਾਂਘਾਂ ਜੀਉੜਾ ਲਾ ਲਿਆ
ਹੁਣ ਆ ਮਿਲ ਕਲਗ਼ੀ ਵਾਲਿਆ ! ੫.

ਮੈਂ ਤੈਨੂੰ ਨਿੱਤ ਚਿਤਾਰਦੀ,
ਇਕ ਪਲ ਵੀ ਨਾਂਹਿ ਵਿਸਾਰਦੀ,
ਜੀਉ ਟੋਟੇ ਕਰ ਕਰ ਵਾਰਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੬.

ਕਰ ਮੇਹਰ ਇਸ ਔਗੁਣਹਾਰ ਤੇ
ਹੁਣ ਛੇਤੀ ਆ ਦੀਦਾਰ ਦੇ
ਹੇ ਬਖਸ਼ ਮਿਲਾਵਣ ਵਾਲਿਆ !
ਹੁਣ ਆ ਮਿਲ ਕਲਗ਼ੀ ਵਾਲਿਆ ! ੭.

ਕੋਈ ਰਖਦੇ ਹਿੰਮਤ ਤਾਣ ਹਨ,
ਕੋਈ ਬੰਨ੍ਹਦੇ ਦਾਅਵੇ ਮਾਣ ਹਨ,
ਮੇਰਾ ਸਭ ਕੁਝ ਬਿਰਹੋਂ ਖਾ ਲਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੮.

ਕਈ ਜਨਮ ਗਏ ਤਰਸੇਂਦਿਆਂ,
ਗਿਆ ਇਹ ਵੀ ਸਿੱਕ ਸਿਕੇਂਦਿਆਂ,
ਕਿਹਾ ਕਰਮਾਂ ਪਾਸਾ ਢਾਲਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੯.

ਰੰਗ ਰੰਗ ਖੁਸ਼ੀ ਹੈ ਹੋ ਰਹੀ,
ਗੁਰਪੁਰਬ ਦਿ ਰੰਗਣ ਸੁਹ ਰਹੀ ।
ਕਰ ਬਖਤ ਮੇਰੇ ਬੀ ਸਾਲਿਆ[1]
ਹੁਣ ਆ ਮਿਲ ਕਲਗ਼ੀ ਵਾਲਿਆ ! ੧੦.

ਅਜ ਖੁਸ਼ੀਆਂ ਮਾਣੇ ਖਾਲਸਾ,
ਮੈਨੂੰ ਦਰਸ ਤੇਰੇ ਦੀ ਲਾਲਸਾ !
ਕਰ ਦਰਸ਼ਨ ਨਾਲ ਨਿਹਾਲਿਆ,
ਹੁਣ ਆ ਮਿਲ ਕਲਗ਼ੀ ਵਾਲਿਆ ! ੧੧.

---

## ਹੁਣ ਰੁਤ ਤ੍ਰੇਲ ਪੈਣ ਦੀ ਆਈ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਕਾਲੰਗੜਾ । ਤਾਲ—੩ । ਗਤ—ਤਲਵਾੜਾ । ਮਾਤ੍ਰ-੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ–'ਪੈਣ ਦੀ ਆਈ' ਪਰ ਹੈ ।

**ਸੁਰ ਖਾਸ**–ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਹੁਣ ਰੁਤ ਤ੍ਰੇਲ ਪੈਣ ਦੀ ਆਈ ।

ਮੋਰ ਪਪੀਹੇ ਸ਼ੋਰ ਛੱਡਿਆ ਦਾਦਰ ਚੁੱਪ ਕਰਾਈ ।
ਰੌਲਾ ਬੰਦ ਬੱਦਲਾਂ ਕੀਤਾ, ਬਿਜਲੀ ਚਮਕ ਛਿਪਾਈ,
ਹੜ੍ਹ ਆਈਆਂ ਨਦੀਆਂ ਲਹਿਤ੍ਰੀਆਂ ਪੌਣ ਸਹਿਜ ਘਰ ਆਈ ।
ਮਿਠੜੀ ਮਿਠੜੀ ਭਿੰਨੜੀ ਭਿੰਨੜੀ, ਤ੍ਰੇਲ ਪਵੇ ਰਸਦਾਈ,
ਭਿੰਨੀ ਰੈਣ ਚੰਨ ਤੇ ਤਾਰੇ ਪਉਣ ਵਹੇ ਸੁਖਦਾਈ,
ਮਿਠੜੀ ਠੰਢ ਸੁਹਾਵੀ ਸਰਦੀ, ਟਿਕਵੀਂ ਟੇਕ ਟਿਕਾਈ,
ਕਰ ਦੇ ਮਿਹਰ ਮਿਹਰ ਦੇ ਮਾਲਕ ! ਤ੍ਰੇਲ ਪੈਣ ਰੁਤ ਆਈ,
ਤ੍ਰੇਲ ਵਾਂਗ ਆ ਸਹਿਜ ਸਹਿਜ ਗੁਰ ਅੱਖੀਂ ਵਿਚ ਸਮਾਈਂ,
ਚਿਰੀ ਵਿਛੁੰਨੀ ਦੇ ਉਰ ਆਂ ਕੇ, ਮਿਠੜੀ ਠੰਢਕ ਪਾਈਂ ।
ਸੇਲ੍ਹੀਆਂ ਵਾਲੇ ਅਰਸ਼ੀ ਦਾਤੇ ਨੂਰੋਂ ਨੂਰ ਗੁਸਾਈਂ,
ਚੰਦ ਸੂਰ ਸਿੰਘਾਸਨ ਤੇਰੇ, ਮੋੜ ਮੁਹਾਣਾ ਸਾਈਂ !
ਹੁਣ ਰੁਤ ਤ੍ਰੇਲ ਪੈਣ ਦੀ ਆਈ ਹੁਣ ਨਹੀਂ ਭਲੀ ਜੁਦਾਈ;

ਹੁਨ ਵਿਚ ਬਿਰਹੋਂ ਰੱਖ ਨ ਸਾਈਂ ! ਹੁਣ ਵਿਥ ਮੇਟ ਗੁਸਾਈਂ !
ਹੁਣ ਪਰਦੇਸ ਵਸੋ ਨਾ ਪਜਾਰੇ ਹੁਣ ਅੰਙਣ ਰੰਗ ਲਾਈਂ ।
ਹੁਣ ਘਰ ਵਸੋ ਬਾਹਰ ਨਹੀਂ ਜਾਵੋ ਨੈਣੀ ਰਹੋ ਸਮਾਈ,
ਭਿੰਨੀ ਅੱਖ ਅੰਝੂਆਂ ਵਾਲੀ ਦਰਸ਼ਨ ਨਾਲ ਭਿਨਾਈਂ,
ਰਿਮ ਝਿਮ ਕਰਦੀ ਝਿਮ ਝਿਮ ਵਸਦੀ ਅਪਣਾਂ ਤਖਤ ਬਨਾਈਂ ।
ਹੁਣ ਰੁਤ ਤ੍ਰੇਲ ਪੈਣ ਦੀ ਆਈ, ਹੁਣ ਰੁਤ ਮੇਲ ਸੁਹਾਈ ।
ਹੁਣ ਰੁਤ ਦਰਸ਼ਨ ਵਾਲੀ ਆਈ, ਸਿਕ ਪੂਰਨ ਰੁਤ ਆਈ ।
ਤਾਰੇ ਚੰਦ ਨੀਲ ਹਨ ਭਿੰਨੇ, ਤ੍ਰੇਲ ਪਵੇ ਸੁਖਦਾਈ ।
ਤ੍ਰੇਲ ਮੇਲ ਦੀ ਪਵੇ ਨੈਣ ਆ ਨੈਣ ਰਹਿਣ ਰੰਗ ਲਾਈ ।
ਹੁਣ ਰੁਤ ਤ੍ਰੇਲ ਪੈਣ ਦੀ ਆਈ ਮੇਲ ਲੈਣ ਰੁਤ ਆਈ,
ਮਿਲਕੇ ਕਦੇ ਨ ਵਿਛੁੜਨ ਵਾਲੀ ਮਿਲੇ ਰਹਿਣ ਰੁਤ ਆਈ ।

ਮਿਲੋ ਆਣ, ਆ ਮੇਲ ਲਓ ਹੁਣ ਤ੍ਰੇਲ ਪਏ ਰੰਗ ਲਾਈ ।
ਹੁਣ ਰੁਤ ਤ੍ਰੇਲ ਪੈਣ ਦੀ ਆਈ, ਤ੍ਰੇਲ ਅਰਸ਼ ਤੋਂ ਆਈ ।
ਸੁਾਦ ਠੰਢ ਠਹਿਰਾਉ ਲਿਆਈ ਰਸਭਿੰਨੜੀ ਛਬਿਲਜਾਈ ।
ਪੈਂਦੀ ਦਿਸਦੀ ਨਾਂਹੀ ਲੋਕੋ ! ਤ੍ਰੇਲ ਪਵੇ ਸੁਖਦਾਈ ।

ਜਿਉਂ ਜਿਉਂ ਪਵੇ ਸਿੰਜਰੇ ਅੰਦਰ, ਰਸ ਠੰਢਾਂ ਵਰਤਾਈ ।
ਤ੍ਰੇਲ ਅਰਸ਼ ਤੋਂ ਆਈ ਲੋਕੋ ! ਅੱਖੀਂ ਲਵੋ ਸਮਾਈ,
ਸਤਿਗੁਰ ਨਾਨਕ ਘੱਲੀ ਆਪੇ ਅਰਸ਼ੋਂ ਟੁਰਕੇ ਆਈ,
ਹੁਣ ਰੁਤ ਤ੍ਰੇਲ ਪੈਣ ਦੀ ਆਈ, ਪੈਂਦੀ ਤ੍ਰੇਲ ਸਵਾਈ,
ਪ੍ਰੇਮ ਰੰਗ ਰੰਗੀ ਤੇ ਭਿੰਨੀ, ਪੈਂਦੀ ਤ੍ਰੇਲ ਇਲਾਹੀ ।
ਹੁਣ ਰੁਤ ਤ੍ਰੇਲ ਪੈਣ ਦੀ ਆਈ, ਤ੍ਰੇਲ ਪਵੇ ਸੁਖਦਾਈ ।
ਕਦੇ ਨ ਵਿਛੁੜਨ ਵਾਲੀ ਸਹੀਓ ! ਤ੍ਰੇਲ ਪੈਣ ਰੁਤ ਆਈ ।

---

## ਵਿਯੋਗ ਭਾਈ ਪ੍ਰੀਤਮ ਸਿੰਘ ਜੀ

ਭਾਈ ਗੌਹਰ ਜੀ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕ; ਪ੍ਰੀਤਮ ਸਿੰਘ ਨਾਮ ਪ੍ਰਾਪਤ ਕਰਕੇ; ਘੋੜੇ ਖ੍ਰੀਦਣ ਸੁਲਤਾਨਵਿੰਡ ਗਏ । ਘੋੜੇ ਤਾਂ ਸਾਹਿਬਾਂ ਦੀ ਹਜ਼ੂਰੀ ਵਿਚ ਪ੍ਰਜ ਗਏ ਪਰ ਭਾਈ ਸਾਹਿਬ ਜੀ ਨੂੰ ਆਗਜਾ ਸੀ ਕਿ ਸ਼ੱਦੇ ਬਿਨਾ ਨਾ ਆਉਣਾ । ਦਰਸ਼ਨਾਂ ਨੂੰ ਸਿਕਦਿਆਂ ਢੇਰ ਸਮਾਂ ਬੀਤ ਗਿਆ; ਇਕ ਦਿਨ ਰਾਤੀਂ ਸੁਪਨੇ ਵਿਚ ਦਰਸ਼ਨ ਹੋਏ ਪਰ ਛੇਤੀ ਹੀ ਮੀਂਹ ਦੇ ਕਾਰਨ ਅੱਖਾਂ ਖੁਲ੍ਹ ਗਈਆਂ । ਇਹ ਗੀਤ ਉਨ੍ਹਾਂ ਦੀ ਉਸ ਰਾਤ ਦੀ ਬਿਹਬਲਤਾ ਤੇ ਪ੍ਰੇਮ ਤ੍ਰੰਗ ਦਿਖਾਉਣ ਦਾ ਇਕ ਯਤਨ ਹੈ ।

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਲ—ਦਾਦਰਾ । ਮਾਤ੍ਰਾ—੭ । ਲਯ - ਵਿਚਲੇ ਮੇਲ ਦੀ । 'ਆ' ਦਾ ਘਰ—'ਸਾਰ ਲਈਂ' ਪਰ ਹੈ ।

**ਸੁਰ ਖਾਸ**— ਸਾ ਰੇਂ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**–ਆਵੀਂ ਕਲਗ਼ੀ ਵਾਲਿਆ ! ਮੈਂ ਨਿਮਾਣੀ ਦੀ ਸਾਰ ਲਈਂ !
ਵੇ ਸਾਈਆਂ ! ਮੈਂ ਨਿਮਾਣੀ ਦੀ ਸਾਰ ਲਈਂ !

ਆਵੀਂ ਫੌਜਾਂ ਵਾਲਿਆ ! ਕਦੀ ਮੋੜ ਤਾਂ ਵਾਗ ਲਈਂ,
ਤੜਫਾਂ ਮੱਛੀ ਵਾਂਗ ਮੈਂ ਮੇਰੀ ਰੋਂਦੀ ਦੀ ਰੈਣ ਗਈ ।
ਪੱਲੂ ਭਿੱਜੇ ਰੋਂਦਿਆਂ ਮੇਰੇ ਨੈਣਾਂ ਨੂੰ ਨੀਂਦ ਨਹੀਂ ।
ਤੱਕੇ ਵਿਚ ਅਸਮਾਨ ਦੇ ਮੇਰੀ ਸਿਕਦੀ ਏ ਨਜ਼ਰ ਰਹੀ,
ਨਦਰੀ ਨਾਂ ਦਿਸ ਆਇਓਂ ਏ ਤਕ ਤਕ ਥੱਕ ਗਈ ।
ਅਖੀਂ ਮਿਟੀਆਂ ਪਜਾਰਿਆ ! ਵਿਚ ਅੱਖੀਆਂ ਦੇ ਨੀਂਦ ਪਈ ।
ਨੀਂਦ ਪਈ ਸਿਕ ਨਾਂ ਮਿਟੀ ਤੇਰੀ ਸੂਰਤ ਨਜ਼ਰ ਪਈ ।
ਬਾਂਕੀ ਸੂਰਤ ਮੋਹਿਣੀ ਸਿਰ ਕਲਗ਼ੀ ਹੈ ਖ਼ੂਬ ਛਈ,
ਲਹਿਰੇ ਲਕ ਤਲਵਾਰ ਹੈ ਜਿਉਂ ਬਿਜਲੀ ਹੈ ਲਿਸ਼ਕ ਪਈ।
ਧਨੁਖ ਬਿਰਾਜੇ ਕਰ ਵਿਖੇ ਨਾਲ ਜਪਨੀ ਬੀ ਦਮਕ ਰਹੀ ।
ਸ਼ੋਭਾ ਤੇਰੀ ਦੇਖਕੇ ਸਭ ਸ਼ੋਭਾ ਨੇ ਸ਼ੋਭ ਲਈ ।
ਦਰਸ਼ਨ ਐਸਾ ਦੇਖਕੇ ਮੈਂ ਨਿਮਾਣੀ ਦੀ ਤਾਬ ਗਈ ।
ਦਰਸ਼ਨ ਰਹਿਆ ਤੂੰ ਰਹਿਓਂ ਤੇਰੇ ਦਰਸ਼ ਦੀ ਮੌਜ ਰਹੀ ।

---

[1] ਮੇਰੀ ਕਿਸਮਤ ਨੂੰ ਬੀ ਚੰਗਿਆਂ ਕਰ ਦਿਓ ।

'ਮੈਂ' ਨ ਰਹੀ 'ਮੇਰਾ' ਨ ਰਿਹਾ ਮੈਂ 'ਮੇਰੀ' ਦੀ ਸੋਜ ਗਈ ।
ਬੱਦਲ ਆਏ ਤਾਂ ਸਖੀ ! ਅਸਮਾਨੋਂ ਤਾਂ ਬੂੰਦ ਪਈ,
ਬੂੰਦ ਪਈ ਮੇਰੇ ਨੈਣ ਤੇ ਮੇਰੀ ਉੱਘੜ ਨੀਂਦ ਗਈ ।
ਅਚਰਜ ਖੇਲ ਰਚਾਇਆ ਅੱਖ ਖੁਲ੍ਹੀ ਤਾਂ ਦਰਸ ਨਹੀਂ,
ਦਰਸ਼ਨ ਓਹਲੇ ਹੋ ਗਿਆ ਮੇਰੀ ਮੂਲੋਂ ਨ ਪੇਸ਼ ਗਈ ।
ਉੱਮਲ ਹਿਰਦਾ ਰਹਿ ਗਿਆ ਮੇਰੀ ਆਸਾ ਤੇ ਬਰਫ ਪਈ ।
ਦੋਸ਼ ਨ ਤੈਨੂੰ ਸਤਿਗੁਰਾ ! ਮੈਂ ਹੀ ਦੋਸ਼ਨ ਹਾਂ ਹੋਇ ਰਹੀ ।
ਕਿਰਪਾ ਕਰ ਤੂੰ ਬਖਸ਼ਿਆ ਮੈਂ ਨਿਕਾਰੀ ਦੀ ਬਾਂਹ ਗਹੀ ।
ਤੋਲ ਤੁਲਾਇਆ ਮੇਰੜਾ ਮੈਂ ਤਾਂ ਕੱਸੀ ਨਿਕਲ ਪਈ ।
ਕੱਸੀ ਨਿਕਲੀ ਤੋਲਿਆਂ ਏ ਤਾਂਹੀਓਂ ਹੀ ਕਸਰ ਪਈ ।
ਕਸਰਾਂ ਵਾਲੀ ਮੈਂ ਬੁਰੀ ਮੈਨੂੰ ਫੇਰ ਵੀ ਬਖਸ਼ ਲਈਂ ।
ਬਖਸ਼ੀਂ ਬਖਸ਼ੀਂ ਸਾਈਆਂ ! ਤੇਰੇ ਦੁਆਰੇ ਤੇ ਆਨ ਪਈ ।
ਬਿਰਦ ਸੰਮਾਲੀਂ ਆਪਣਾ ਮੈਨੂੰ ਆਪੇ ਹਿ ਬਖਸ਼ ਲਈਂ ।

---

## ਕਲਗੀਆਂ ਵਾਲੇ ਦੀ ਪੀੜ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ— ਜ਼ਿਲਾ । ਤਾਲ—੩ । ਗਤ—ਤਲਵਾੜਾ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ–'ਸਾਰੀਆਂ; ਹਾਇ' ਪਿੱਛੋਂ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਦੁਆਰੇ ਤੇ ਕਿਨ੍ਹ ਨਾਦ ਵਜਾਇਆ ?
ਸੁਤਿਆਂ ਸਾਨੂੰ ਆਨ ਜਗਾਇਆ,
ਚੀਰ ਕਲੇਜਾ ਅੰਦਰ ਪਾਇਆ,
ਗਈਆਂ ਕੁੱਠੀ ਸਾਰੀਆਂ !

ਚੀਸਾਂ ਮਾਰਨ ਫੱਟ ਕਰਾਰੇ
ਉੱਤੋਂ ਬਿਰਹੋਂ ਲੂਣ ਖਿਲਾਰੇ,
ਰਤ ਰੋਂਦੇ ਫਟ ਮਾਰਨ ਨਾਅਰੇ,
ਘਾਉ ਬਣੇ ਹੁਣ ਘਾਰੀਆਂ ।

ਸਮਝਾਇਆਂ ਸਮਝੇਂਦੇ ਨਾਹੀਂ,
ਘਾਇਲ ਚੁੱਪ ਕਰੇਂਦੇ ਨਾਹੀਂ,
ਲੱਗੇ ਫੱਟ ਲੁਕੇਂਦੇ ਨਾਹੀਂ,
ਸਮਝਾਂ ਦੇ ਦੇ ਹਾਰੀਆਂ ।

ਨੈਣ ਵਸੇਂਦੇ ਜੀਕੂੰ ਸਾਵਨ,
ਮੱਲੋ ਮੱਲੀ ਭਰ ਭਰ ਆਵਨ,
ਗੂਹੜੀ ਝੜੀਆਂ ਛਹਿਬਰ ਲਾਵਨ
ਰੋ ਰੋ ਹੋਈਆਂ ਆਰੀਆਂ । ੧.

ਸਮਝਾਂ ਨਾਲ ਫੱਟ ਨਹੀਂ ਭਰਦੇ,
ਦਰਦ-ਫਿਰਾਕ ਚੁੱਪ ਨਹੀਂ ਕਰਦੇ,
ਜਿਗਰੀ ਸਾੜ ਨਹੀਂ ਹਨ ਠਰਦੇ
ਵਾਹਾਂ ਲਾਵੋਂ ਸਾਰੀਆਂ ।

ਕਰੇ ਨ ਕੋਈ ਜ਼ੋਰ ਧਿੰਗਾਣਾਂ,
ਸੱਦੋ ਕੁਈ ਤਬੀਬ ਸਿਆਣਾਂ,
ਪੰਡਤ ਵੈਦ ਹਕੀਮ ਮੁਲਾਣਾਂ,
ਕਰੇ ਆਣਕੇ ਦਾਰੀਆਂ ।

ਲੱਖਾਂ ਦੁਨੀਆਂ ਵੈਦ ਬੁਲਾਓ,
ਲੱਖਾਂ ਮਲਹਮ ਨਾਲ ਲਿਆਓ,
ਵਧਦੇ ਸਗੋਂ ਜਾਣ ਏ ਘਾਓ
ਦਰਦ ਫਿਰਾਕ ਰਵਾਣੀਆਂ ।

ਦਰਦਮੰਦਾਂ ਦਾ ਦਰਸ਼ਨ ਦਾਰੂ,
ਬਿਨ ਦਰਸ਼ਨ ਸਭ ਦਾਰੂ ਭਾਰੂ,
ਦਾਰੂ ਕਸਕ ਵਧੇਰੇ ਮਾਰੂ,
ਦੇਹੁ ਦਰਸ ਮੈਂ ਵਾਰੀਆਂ । ੨.

ਹਾਰ ਗਈਆਂ ਮੈਂ ਕਰਦੀ ਜੇਰਾ,
ਜਜੋਂ ਜਜੋਂ ਜੇਰਾ ਘਾਉ ਡੂੰਘੇਰਾ,
ਕਰ ਮਿਹਰਾਮਤ ਬਿਰਦ ਸੁ ਤੇਰਾ
ਸਦਕੇ ਤੈਥੋਂ ਵਾਰੀਆਂ ।

ਤੈਂ ਫਿਰਾਕ ਵਿਚ ਦਰਦ ਘਨੇਰੇ,
ਤੈਂ ਮਿਲਿਆਂ ਦੁਖ ਢਹਿੰਦੇ ਡੇਰੇ,
'ਦਾਰੂ' 'ਦਰਦ' ਦੁਏ ਘਰ ਤੇਰੇ,
ਨਜ਼ਰਾਂ ਤਾਰਨ ਹਾਰੀਆਂ ।

ਤੇਰੇ ਦਰਸ ਘਾਉ ਸੀ ਲਾਇਆ,
ਤੇਰਾ ਦਰਸ ਦਵਾ ਬਨ ਆਇਆ,
ਦਾਰੂ ਦਰਦਾਂ ਵਿੱਚ ਵਸਾਇਆ,
ਤੂੰ ਤਬੀਬ ਹੈਂ ਨਜਾਰੀਆਂ ।

ਆ ਮਿਲਿਆ ਜਦ ਕਲਗ਼ੀਆਂ ਵਾਲਾ,
ਸਿਫਤ ਸਲਾਹ ਦਾ ਪਿਰਮ ਪਿਆਲਾ,
ਨਵੀਂ ਨਿਰੋਈ ਚਿੱਤ ਸੁਖਾਲਾ,
ਡੁੱਬੀ ਸੱਚੇ ਤਾਰੀਆਂ । ੩.

---

## ਆ ਮਿਲ !

### ਇਸ ਗੀਤ ਦ ਗਾਉਣ ਦੇ ਸੁਰ ਤਾਲ

ਰਾਗ—ਬਿਹਾਗ । ਤਾਲ—੩ । ਗਤ—ਕਵਾਲੀ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਨਿਮਾਣੀ ਹਾਂ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਆ ਮਿਲ ਕਲਗ਼ੀਆਂ ਵਾਲੇ ਪ੍ਰੀਤਮ !
ਤੈਂ ਬਿਨ ਖਰੀ ਨਿਮਾਨੀ ਹਾਂ ।
ਵੇਦਨ ਦਿਲ ਦੀ ਕਿਸ ਨੂੰ ਦੱਸਾਂ,
ਅਪਣਿਆਂ ਵਿੱਚ ਬਿਗਾਨੀ ਹਾਂ ।

ਥਲੀ ਤਕਾਵਾਂ ਵਾਟਾਂ, ਸਤਿਗੁਰ !
ਦੇ ਝਲਕਾ ਜਿਸ ਰਾਹ ਗਏ,
'ਹੁਣ ਆਏ, ਹੁਣ ਆਏ' ਲੋਚਾਂ,
ਵਿੱਚ ਉਡੀਕ ਰਹਾਨੀ ਹਾਂ ।

ਵਾਂਙ ਸੁਦਾਈਆਂ ਫਿਰਾਂ ਕੂਕਦੀ,
ਬਨ ਬੇਲੇ ਥਲ ਢੂੰਡਾਂ ਮੈਂ,
ਘਰ ਬੈਠਾਂ ਤਾਂ ਤੱਕਾਂ ਬੂਹੇ
ਕਾਵਾਂ ਪਈ ਉਡਾਨੀ ਹਾਂ ।

ਰੋ ਰੋ ਯਾਦ ਕਰਾਂ ਹਰ ਵੇਲੇ,
ਯਾਦ ਕਰੇ ਕਰ ਰੋਵਾਂ ਮੈਂ,
ਵੇਖਣ ਸਹੀਆਂ ਮਾਰਨ ਤਾਅਨੇ,
ਬਿਹਬਲ ਹੋ ਹੋ ਜਾਨੀ ਹਾਂ ।

ਕੇਹੀ ਚੋਟ ਜਿਗਰ ਦੀ ਲੱਗੀ,
ਦਿਲ ਮੁੜ ਆਇਆ ਹੱਥ ਨਹੀਂ,
ਉੱਸੇ ਲਗਨ ਲੱਗਾ ਪਿਆ ਤੜਫੇ,
ਪੇਸ਼ ਕੁਈ ਹੁਣ ਜਾਨੀ ਨਾ ।

ਮੰਦੀ, ਮਾੜੀ ਔਗੁਣਿਹਾਰੀ
ਤੇਰੀ ਹਾਂ ਪਰ ਤੇਰੀ ਹਾਂ ।
ਤੈਂ ਬਿਨ ਹੋਰ ਹਨ੍ਹੇਰਾ ਸਾਰੇ,
ਤੇਰੀ ਭਾਲ ਕਰਾਨੀ ਹਾਂ ।

ਰੂਪ ਨ ਚੱਜ ਨ ਗੁਣ ਹਨ ਪੱਲੇ
ਮਾਨ ਕਰਨ ਨਹੀਂ ਜੋਗੀ ਮੈਂ,
ਬਿਰਹੋਂ ਸਾਂਗ ਸਹਿਣ ਨਹੀਂ ਜੋਗੀ
ਅੱਲ੍ਹੜ ਅਤੇ ਅਯਾਨੀ ਹਾਂ ।

ਇੱਕੋ ਖ਼ੈਰ ਦਰਸ ਦੀ ਮੰਗਾਂ,
ਜਨਮ ਜਨਮ ਤੋਂ ਮੰਗ ਰਹੀ,
ਦੁਆਰੇ ਦੁਆਰ ਡੋਲਦੀ ਆਈ,
ਫਿਰ ਫਿਰ ਬਹੁਤ ਥਕਾਨੀ ਹਾਂ ।

ਭਟਕਣ ਮੇਟ ਚਰਨ ਲਾ ਸਤਿਗੁਰ !
ਤਰਸ ਕਰੀਂ ਤਰਸੇਂਦੀ ਤੇ,
ਝਲਕਾ ਰੂਪ ਅਨੂਪਮ ਵਾਲਾ
ਏਹੋ ਮੰਗ ਮੰਗਾਨੀ ਹਾਂ ।

ਮੈਂ ਤੇਰੀ, ਤੂੰ ਮੇਰਾ ਸਾਈਆਂ !
ਤੂੰ ਮੇਰਾ ਮੈਂ ਤੇਰੀ ਹਾਂ,
ਤੇਰੀ ਆਸ ਭਰੋਸਾ ਤੇਰਾ,
ਤੈਂ ਪਰ ਟੇਕ ਟਿਕਾਨੀ ਹਾਂ ।

ਕਰਦੇ ਮਿਹਰ ਕਿਸੇ ਦੇ ਸਦਕੇ
ਮੈਂ ਪੱਲੇ ਕੁਈ ਰਾਸ ਨਹੀਂ,
ਦੁਆਰੇ ਆਸ ਮੱਲ ਕੇ ਬੈਠੀ,
ਬਖ਼ਸ਼ਿਸ਼ ਪਈ ਤਕਾਨੀ ਹਾਂ ।

---

## ਮੇਰਾ ਨੇਹੁੰ ਅਵੱਲਾ

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

ਰਾਗ—ਪੀਲੋ । ਤਾਲ—੩ । ਗਤ—ਤਲਵਾੜਾ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਵੇਖ ਲਿਆ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ।

‡ ‡ ‡

ਸੁਹਣੀ ਡੁੱਬ ਮੋਈ ਵਿਚ ਪਾਣੀ,
ਪਜਾਰਾ ਉਸ ਪਰ ਵੇਖ ਲਿਆ;
ਸੱਧਰ ਚਹੋ ਨ ਹੋਈ ਪੂਰੀ,
ਮੱਥੇ ਲਿਖਿਆ ਲੇਖ ਲਿਆ ।

ਬਿਸਮਿਲ ਹੋਈ ਹੀਰ ਪਈ 'ਜੇ,
ਖੇੜਿਆਂ ਦੇ ਘਰ ਬੈਠ ਰੋਈ,
ਐਪਰ ਪਜਾਰਾ ਵੇਰ ਲਿਆ ਉਨ੍ਹ
ਕਰ ਦਰਸ਼ਨ ਦੀਦਾਰ ਹੋਈ ।

ਥਲੀਂ ਤੜਫਕੇ ਸੱਸੀ ਸੁੱਤੀ,
ਮੁੜਿਆ ਨਾ ਮਹਿਬੂਬ ਗਿਆ,
ਇੱਕ ਵਾਰ ਪਰ ਪ੍ਰੀਤਮ ਨੈਣੀ,
ਦੇਖ ਲਿਆ ਪਰ ਦੇਖ ਲਿਆ ।

ਸਿਕ ਸਿਕ ਮਜਨੂੰ ਪਿੰਜਰ ਹੋਯਾ
ਲੇਲੀ ਲੇਲੀ ਕੂਕ ਮੋਇਆ,
ਕਈ ਵਾਰ ਪਰ ਦਰਸ਼ਨ ਲੇਲੀ,
ਨੈਣੀ ਓਸ ਨਸੀਬ ਹੋਇਆ ।

ਸ਼ੀਰੀਂ ਨੂੰ ਫਰਿਹਾਦ ਤੜਫਦਾ,
ਖਾਇ ਕੁਹਾੜਾ ਪਾਰ ਪਿਆ ।
ਪਰ ਇਨ੍ਹ ਨੈਣਾਂ ਨਾਲ ਓਸਨੇ
ਕਰ ਇਕ ਵੇਰ ਦਿਦਾਰ ਲਿਆ ।

ਬੁਲਬੁਲ ਕੂਕ ਕੂਕੇਂਦੀ ਦਿਸਦੀ,
ਸਦਾ ਬਿਰਹੋਂ ਦੇ ਨੈਣ ਭਰੇ,
ਐਪਰ ਪ੍ਰੀਤਮ-ਦਰਸ਼ਨ ਬੁਲਬੁਲ
ਫਿਰੀ ਬਹਾਰੇ ਰੋਜ਼ ਕਰੇ ।

ਸੜ ਮਰਦਾ ਪਰਵਾਨਾ, ਸਹੀਓ !
ਪ੍ਰੀਤਮ ਛੁਹ ਨਾ ਝੱਲ ਸਕੇ,
ਐਪਰ ਦਰਸ਼ਨ ਮਿਲਦਾ, ਭਾਵੇਂ
ਮੂਲ ਦਰਸ਼ਨ ਦਾ ਜਿੰਦ ਚੁਕੇ ।

ਜਿਸ ਦੀ ਜਿਸ ਨੂੰ ਲਗਨ ਲਗੀ ਹੈ
ਮਿਲੇ ਕਿ ਲੱਗੇ ਨਹੀਂ ਗਲੇ,
ਐਪਰ ਨੈਣੀਂ ਦਰਸ ਓਸ ਨੂੰ
ਪਜਾਰੇ ਦਾ ਇਕ ਵਾਰ ਮਿਲੇ ।

ਦੱਸੋ ਨੀ ਰਲ ਸਹੀਓ ! ਮੈਨੂੰ
ਜਿਨ੍ਹ ਅਵੱਲੀ ਪ੍ਰੀਤ ਫਹੇ,
ਪ੍ਰੀਤਮ ਜਿਸ ਦਾ ਏਸ ਸਰੀਰੋਂ
ਬਾਹਰ ਰਹੇ, ਉਹ ਕਿਵੇਂ ਰਹੇ ?

ਦਰਦ ਮਾਹੀ ਦੇ ਮੁੱਕੀਆਂ ਸਹੀਓ !
ਨੈਣੀਂ ਕਦੀ ਨ ਡਿੱਠਾ ਨੀ,
ਇਸ਼ਕ ਰਾਂਝਣੇ ਮੁਠੀਆਂ ਉਸਦੇ
ਬਿਨ ਡਿੱਠੇ ਜਿਨ ਮੁੱਠਾ ਨੀ ।
ਸੁਣ ਸੁਣ ਸਿਫਤਾਂ ਕਮਲੀ ਹੋਈਆਂ
ਸੁਣ ਸੁਣ ਗੱਲਾਂ ਕੁੱਠੀ ਨੀ ।
ਸੁਣ ਸੁਣ ਹਾਲ ਲਗੀ ਜੋ ਅੰਦਰ,
ਸੁਣ ਸੁਣ ਸਾਰੀ ਲੁੱਠੀ ਨੀ ।
ਸੁਣ ਸੁਣ ਧੂਹ ਧੂਕੀਂਦੀ ਜਾਵਾਂ
ਕਮਲੀ ਹੋ ਮੈਂ ਉੱਠੀ ਨੀ ।
ਸੁਣ ਸੁਣ ਹੰਭਲੇ ਮਾਰਾਂ ਮੁੱਠੀ
ਡਿੱਗਾਂ ਹੋ ਹੋ ਪੁੱਠੀ ਨੀ ।
ਨਾ ਨੀ ਸਹੀਓ ! ਸੁਣਨੋਂ ਪਹਿਲੋਂ
ਚਿਣਗ ਕਾਲਜੇ ਵਸਦੀ ਸੀ,
'ਆਲਮ-ਖ਼ਜਾਲ' ਵਨੇ ਕਰ ਰੁਖ਼ੀਆ
ਰੁਖ਼ ਉੱਪਰ ਦਾ ਦੱਸਦੀ ਸੀ ।
ਬਿਨ ਦੇਖੇ ਬਿਨ ਸੁਣੇਂ ਕਿਸੇ ਦੀ
ਕਸਕ ਮਰਮ ਦੀ ਕਸਦੀ ਸੀ;
ਪਾਇ ਵਲਵਲੇ ਬਿਹਬਲ ਕਰਦੀ
ਵਿੱਚ ਅਗਮ ਲੈ ਧਸਦੀ ਸੀ ।
'ਕੁਝ ਹੁੰਦਾ' ਮੈਂ ਕਹਾਂ 'ਕਾਲਜੇ'
ਸਮਝ ਕੁੱਝ ਨਾਂ ਪੈਂਦੀ ਸੀ ।
ਫੜਾਂ ਕਲੇਜਾ ਬਹਿ ਬਹਿ ਜਾਂਵਾਂ
'ਹਾਇ ਗਈ' ਮੈਂ ਕਹਿੰਦੀ ਸੀ ।
ਕਿਸਦੀ ਤਾਰ ਖਿਚੇਂਦੀ ਮੈਨੂੰ,
ਸੁਰਤ ਨ ਕੋਈ ਰਹਿੰਦੀ ਸੀ ।
ਗੁਜ਼ਰ ਆਪਿਓਂ ਮੁੜਦੀ ਸਾਂ ਮੈਂ
ਫੇਰ ਪੀੜ ਫੜ ਲੈਂਦੀ ਸੀ ।
'ਨਾਮ' ਸੁਣੇ ਤੇ ਸਹੀਓ ! ਮੈਨੂੰ
ਆਨ ਫਟੱਕਾ ਹੋਰ ਪਿਆ ।
ਜਿਸ ਦੀ ਕਸਕ ਕਸਕਦੀ ਕੁੱਠੇ
ਅੰਦਰ ਧਸ ਉਸ ਨਾਮ ਗਿਆ ।
ਮੁੱਠੀ ਮੋਹ ਮਹਿਬੂਬ ਓਸਦੇ
ਕਦੇ ਨ ਜਿਦ੍ਹਾ ਦਿਦਾਰ ਲਿਆ ।
ਚਿਣਗ ਬਲੀ ਬਲ ਭਾਂਬੜ ਹੋਈ,
ਪਜਾਰ ਅਲਾਂਬਾ ਇਸ਼ਕ ਥਿਆ ।
ਨੇਹੁੰ ਅਵੱਲਾ ਮੇਰਾ ਸਹੀਓ !
ਜਿਸ ਮੁੱਠੀ ਉਹ ਦਿੱਸੇ ਨਾਂ,
ਨੈਣ ਵਸਣ ਜਿਸ ਦੇਸ਼ ਬੰਦੀ ਦੇ
ਪਜਾਰਾ ਉੱਥੇ ਦਰਸੇ ਨਾਂ ।
ਨੈਣ ਖਾਕ ਦੇ ਪਜਾਰਾ ਨੂਰੀ,
ਖਾਕ ਨੂਰ ਨੂੰ ਦੇਖੇ ਨਾਂ ।
ਹਾਇ ਦਰਦ ! ਹਾ ਪੀੜ ਸਹੀਓ ਨੀ!
ਕਦੀ ਨ ਆ ਉਹ ਵੇਖੇਗਾ ?

ਇਕ ਦਰਸ਼ਨ ਨੂੰ ਤੜਫਾਂ ਸਹੀਓ !
ਲੁੱਛਾਂ ਮਛਲੀ ਰੇਤ ਪਈ ।
ਸਿੱਕ ਸਿੱਕ ਕੇ ਸਿੱਕ ਹੋ ਗਈ
ਸੱਧਰ ਦਾ ਬਣ ਰੂਪ ਗਈ ।
ਇਕ ਝਾਕੇ ਦੀ ਖੈਰ ਨ ਪਈਆ
ਅੱਡੀ ਝੋਲੀ ਸਦਾ ਰਹੀ ।
ਇਸ ਪ੍ਰੀਤਮ ਦੇ ਦਰਸ ਅਸੰਭਵ ?
ਹਾ ਸਹੀਓ ! ਮੈਂ ਗਈ, ਗਈ ।
ਹੇ ਨੂਰੀ ! ਹੇ ਅਰਸ਼ੀ ਪ੍ਰੀਤਮ !
ਅਗਮ ਅਥਾਹ ਤੋਂ ਪਰੇ ਪਰੇ ।
ਜਿਸਨੂੰ ਲੱਗੇ ਲਗਨ ਤੁਸਾਡੀ,
ਦੱਸੋ ਉਹ ਕੀ ਕਰੇ ਕਰੇ ।
ਤੁਸੀਂ ਦਰਸ ਦੇ ਸਿੱਕ ਨ ਪੂਰੋ
ਰਹੋ ਉਚੇਰੇ ਪਰੇ ਪਰੇ ।
ਐਪਰ ਇਸ਼ਕ ਚਾਉ ਉਸ ਅੰਦਰ
ਸਦਾ ਨਵੇਂ ਤੋਂ ਨਵੇਂ ਭਰੇ ।
ਮੈਂ ਵਿਚ ਤਾਣ ਨਹੀਂ ਜੋ ਪਜਾਰੇ !
ਕਿਵੇਂ ਖ਼ਾਕ ਨੂੰ ਨੂਰ ਕਰਾਂ ।
ਨੂਰੋ ਨੂਰ ਬਣਾਂ ਉਡ ਆਵਾਂ
ਪਹੁੰਚ ਪਵਾਂ ਵਿਚ ਨੂਰ ਘਰਾਂ ।
ਨੂਰੀ ਰੂਪ ਆਪ ਦਾ ਵੇਖਾਂ,
ਨੂਰੀ ਦਰਸ਼ਨ ਆਨ ਕਰਾਂ ।
ਨੂਰੀ ਜਾਮੇ, ਨੂਰੀ ਅਸਲੇ,
ਨੂਰ ਦੇਸ਼ ਆ ਨੂਰ ਵਰਾਂ ।
ਹੁੰਦੀ ਤਾਣ ਜਿ ਮੈਂ ਵਿਚ ਪ੍ਰੀਤਮ !
ਉੱਡ ਕਦੀ ਦੀ ਆਂਦੀ ਮੈਂ ।
ਦਾਰੂ ਕੋਈ ਜਿ ਲਭਦਾ ਮੈਨੂੰ
ਨਾਲ ਪ੍ਰੇਮ ਦੇ ਖਾਂਦੀ ਮੈਂ ।
ਰਸਤਾ ਕੋਈ ਜਿ ਦਸਦਾ ਮੈਨੂੰ
ਇਕ ਛਿਨ ਢਿੱਲ ਨ ਲਾਂਦੀ ਮੈਂ ।
ਹੀਲੇ ਕਿਸੇ ਬਹਾਨੇ, ਸਾਈਆਂ !
ਦੇਸ਼ ਤੇਰੇ ਪੁਜ ਜਾਂਦੀ ਮੈਂ ।
ਤੂੰ ਸਮਰਥ ਤੂੰ ਚੋਜੀ ਸੁਹਣਾਂ,
ਖਾਕ ਨੂਰ ਦਾ ਸਾਈਂ ਤੂੰ ।
ਨੂਰੋਂ ਤੁਰੇਂ ਖਾਕ ਤੇ ਆਵੇਂ
ਸ਼ਕਤੀਵਾਨ ਗੁਸਾਈਂ ਤੂੰ ।
ਆ ਇਕ ਵੇਰ ਇਸ ਚੋਕ ਨਿਮਾਣੀ
'ਦਿਸਦਾ ਜਾਮਾਂ' ਪਾਈਂ ਤੂੰ ।
ਜੇਹੀ ਤਾਣ ਨੈਣਾਂ ਵਿਚ ਮੇਰੇ
ਰੂਪ ਉਜਿਹਾ ਬਣਾਈਂ ਤੂੰ ।
ਆ ਪ੍ਰੀਤਮ ਆ ਦਰਸ ਦਿਖਾ ਕੇ
ਝਾਤਿ ਲਾਡ ਦੀ ਪਾਈਂ ਤੂੰ ।
ਇਸ ਖ਼ਾਕੀ ਦਿਲ ਦੀ ਜੋ ਸੱਧਰ
ਪੂਰੀ ਆਨ ਕਰਾਈਂ ਤੂੰ ।

ਬਿਨ ਤੇਰੇ ਆਇਆਂ ਦੇ ਏਥੇ
ਚਿਣਗ ਜੁ ਅੰਦਰ ਲਾਈ ਤੂੰ,
ਸਫਲ ਨਹੀਂ ਹੈ ਕਲਗੀਆਂ ਵਾਲੇ !
ਪਾ ਜੋ ਆਪ ਮਚਾਈ ਤੂੰ ।
ਇੱਕ ਵੇਰ ਉਹ ਰੂਪ ਧਾਰ ਕੇ
ਰੰਗ ਰੇਖ ਲਾ ਆਈਂ ਤੂੰ ।
'ਦਿਸਦੀ ਛਬੀ' ਦਿਖਾਈਂ ਆਕੇ
ਨੈਣੀਂ ਡੇਰਾ ਲਾਈਂ ਤੂੰ ।
ਯਾ ਪਜਾਰੇ ਏ ਨੈਣ ਜੁ ਮੇਰੇ
ਖ਼ਾਕੀ ਆਪ ਖੁਲ੍ਹਾ ਦੇ ਤੂੰ ।
ਨੂਰੀ ਨਜ਼ਰ ਦਿਵਾ ਦੇ ਇਹਨਾਂ
ਨੂਰੀ ਰੂਪ ਦਿਖਾ ਦੇ ਤੂੰ ।
ਜੇ ਭਾਵੇ ਤੁਧ ਵਿੱਥ ਰਹੇ ਤਾਂ
ਸੁਾਦ ਖਿੱਚ ਦਾ ਵਧੇ ਸਦਾ ;
ਨਾਮ ਤੇਰੇ ਦੀਆਂ ਦੇਵਾਂ ਕੂਕਾਂ
ਭੁੱਲ ਨ ਫੇਰਾ ਪਾਇ ਕਦਾ ।

---

## ਪ੍ਰੇਮ ਸੰਦੇਸਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਲ ਤੇ ਗਤ—ਦਈਆ । ਮਾਤ੍ਰਾ—੭ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਕਦੀ ਤਾਂ ਆਵਣਾ ਸਹੀ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਕਲਗੀਆਂ ਵਾਲੇ ਨੂੰ ਕਹੀਂ,

ਨੀ ਮਾਏ ! ਕਲਗੀਆਂ ਵਾਲੇ ਨੂੰ ਕਹੀਂ,
ਫੇਰਾ ਤਾਂ ਪਾਵਣਾ ਸਹੀ,
ਨੀ ਮਾਏ ! ਕਦੀ ਤਾਂ ਆਵਣਾ ਸਹੀ ।

ਕੌਣ ਵੇਲੇ ਦੀ ਤਕ ਵਿਚ ਖਲੀਆਂ
ਖਲੀ ਖਲੀ ਨੂੰ ਪੈ ਗਈਆਂ ਖਲੀਆਂ,
ਰਾਹ ਤਕੇਂਦਿਆਂ ਅੱਖਾਂ ਨਾ ਹਲੀਆਂ;
ਕਲਗੀਆਂ ਵਾਲੇ ਨੂੰ ਕਹੀਂ ।੧। ਕਲ..

ਤੱਕਾਂ ਤਕੇਂਦਿਆਂ ਇਹ ਦਿਨ ਆਏ,
ਸੁਖਾਂ ਸੁਖੇਂਦਿਆਂ ਵਰ੍ਹੇ ਬਿਤਾਏ,
ਸਿੱਕਾਂ ਸਿਕੇਂਦਿਆਂ ਜੁੱਗ ਬਿਲਾਏ,
ਸਤਿਗੁਰ ਆਯਾ ਨਹੀਂ ।੨। ਕਲ..

ਰਾਤਾਂ ਤਾਂ ਬੀਤਣ ਤਾਰੇ ਗਿਣੇਂਦਿਆਂ,
ਸੂਰਜ ਚੜ੍ਹਦਾ ਬੰਨੇ ਫਿਰੇਂਦਿਆਂ,
ਦੇਹੁੰ ਤਾਂ ਬੀਤਦਾ ਸਾਹ ਭਰੇਂਦਿਆਂ,
ਸੰਝ ਪਿਆਂ ਸੁਖ ਨਹੀਂ ।੩। ਕਲ..

ਕੱਖ ਹਿਲੇ ਮੈਂ ਤ੍ਰਬ੍ਹਕ ਉਠੇਂਦੀ
ਚਾਰ ਚੁਫੇਰੇ ਉੱਠ ਤਕੇਂਦੀ,
ਤਕ ਤਕ ਸਾਰੇ ਨੈਣ ਭਰੇਂਦੀ;
ਨੈਣ ਭਰੇ ਬਹਿ ਗਈ ।੪। ਕਲ..

ਢੂੰਡ ਫਿਰੀ ਮੈਂ ਸ਼ਹਿਰ ਗਿਰਾਈਂ,
ਜੰਗਲ ਬੇਲੇ ਔਝੜ ਥਾਈਂ,
ਨਦੀ ਕਿਨਾਰੇ ਸ਼ਹੁ ਦਰਿਆਈਂ,
ਸਾਰ ਨ ਕਿਧਰੋਂ ਪਈ ।੫। ਕਲ..

ਪਰਬਤ ਉਚੜੇ ਦੇਖ ਮੈਂ ਹਾਰੀ,
ਕੁਖਾਂ ਤੇ ਕੰਦਰਾਂ ਡੂੰਘੀਆਂ ਗਾਰੀਂ,
ਸਾਗਰ ਸਮੁੰਦਰਾਂ ਪਾਰ ਉਰਾਰੀਂ
ਢੂੰਡ ਨਿਰਾਸੀ ਰਹੀ ।੬। ਕਲ ..

ਵੇਲੇ ਕੁਵੇਲੜੇ ਢੂੰਡਿਆ ਸਾਰੇ,
ਦਿਨੀਂ ਦੁਪਹਿਰੀਂ ਸੰਝ ਸਕਾਰੇ,
ਕਾਲੀਆਂ ਰਾਤਾਂ ਤੜਕੇ ਸਾਰੇ,
ਢੂੰਡਦੀ ਢੂੰਡਦੀ ਰਹੀ ।੭। ਕਲ..

ਅੰਮਾਂ ਤਾਂ ਹਟ ਕੇ ਬਹੁਤ ਪਿਆਰੀ
'ਹੋਸ਼ ਕਰੀਂ' ਕਹਿ ਧੀਏ ਨੀ ਵਾਰੀ !
'ਕਲਗੀਆਂ ਵਾਲੇ ਦੀ ਪ੍ਰੀਤ ਵਿਸਾਰੀਂ'
ਦੁਨੀਆਂ ਨੂੰ ਘੁੱਟ ਕੇ ਫਹੀਂ ।੮।' ਕਲ..

ਪੰਜ ਭਰਾ ਮੈਨੂੰ ਨਿੱਤ ਸਮਝਾਵਨ
ਯਤਨ ਕਰੇਂਦੇ ਚਿਤ ਪਰਚਾਵਨ,
ਜਿਵੇਂ ਕਿਵੇਂ ਮੈਨੂੰ ਤੁੱਧੋਂ ਭੁਲਾਵਨ,
ਹਾਇ ! ਭੁੱਲਦੀ ਨਹੀਂ ।੯। ਕਲ..

ਮੈਨੂੰ ਨ ਭਾਂਵਦੇ ਵੀਰ ਪਿਆਰੇ,
ਅੰਮਾਂ ਸਣੇ ਸਾਕ ਸੈਣ ਜੁ ਸਾਰੇ,
ਦੁਨੀ ਦੇ ਰੰਗ ਸਭ ਭਾਸਦੇ ਖਾਰੇ,
ਪ੍ਰੀਤਿ ਤੇਰੀ ਰਚ ਰਹੀ ।੧੦। ਕਲ..

ਕਦੀ ਤਾਂ ਲਾਲ ਆ ਮਿਲੋ ਪਿਆਰੇ,
ਦਰਸ ਵਿਟਹੁੰ ਚਉਖੰਨੀਆਂ ਵਾਰੇ,
ਘੋਲ ਘੁਮਾਈ ਸਦੱਕੜੀ ਸਾਰੇ,
ਫੇਰਾ ਤਾਂ ਪਾਵਣਾ ਸਹੀ ।੧੧। ਕਲ..

ਔਗੁਣ ਨ ਤੱਕੀਂ ਤੇ ਬਿਰਦ ਸਮ੍ਹਾਲੀਂ
ਮੋੜ ਨ ਦੇਈਂ ਦੁਆਰਿਓਂ ਖਾਲੀ,
ਖਾਲੀ ਦਰੋਂ ਕੋਈ ਗਿਆ ਨ ਸੁਾਲੀ,
ਖ਼ੈਰ ਤਾਂ ਪਾਵਣੀ ਸਹੀ ।੧੨। ਕਲ..

ਯਾਦ ਤੇਰੀ ਵਿਚ ਇਹ ਮਨ ਰਾਤਾ,
ਹੋਰ ਨ ਕੋਈ ਆਹੀ ਗਿਆਤਾ,
ਯਾਦ ਬਿਨਾ ਮੈਂ ਕੁਝ ਨ ਸਿਆਤਾ
ਨਾਮ ਤੇਰੇ ਰਚ ਰਹੀ ।੧੩। ਕਲ..

ਮੈਂ ਨਾ ਰਹੀ ਤੇਰਾ ਨਾਮ ਹੀ ਰਹਿਆ
ਯਾਦ ਤੇਰੀ ਖਯਾਲ ਤੇਰਾ ਹੀ ਗਹਿਆ,
ਸਿਕ ਉਡੀਕ ਪਯਾਰ ਤੇਰਾ ਹੀ ਲਹਿਆ
ਸੁਰਤ ਤੇਰੇ ਵਿਚ ਰਹੀ ।੧੪। ਕਲ..

ਚੋਜੀ ਸਤਿਗੁਰ ਅਤੀ ਅਨੂਪ,
ਨਾਲੇ ਸੁਹਣਾ ਗੋਬਿੰਦ ਰੂਪ,
ਨਾਲੇ ਨਰ ਤਨ ਰੂਪ ਦਿਖਾਵੇ,
ਸਤਿਗੁਰ ਹੋਕੇ ਰਸਤੇ ਪਾਵੇ ।
ਜਨਮ ਮਰਨ ਵਿਚ ਨਹੀਂ, ਪਿਆਰਾ !
ਪਰਉਪਕਾਰੀ ਬਾਣਾ ਧਾਰਾ ।
"ਦੋਹਾ ਸਿਰਿਆ ਕਾ ਆਪਿ ਸੁਆਮੀ
ਖੇਲੈ ਬਿਗਸੈ ਅੰਤਰਿਜਾਮੀ[1] ।"

---

## ਪ੍ਰੇਮ ਸੁਤੰਤ੍ਰਤਾ ਹੈ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਦੇਸ਼ । ਤਾਲ - ਪਸ਼ਤੋ । ਗਤ ਢਈਆ । ਮਾਤ੍ਰਾ ੭ ।
ਲਯ—ਧੀਮੀ । 'ਆ' ਦਾ ਘਰ—'ਸਜਾਨੇ ਹਨ' ਪਰ ਹੈ ।
**ਸੁਰ ਖਾਸ**— ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

ਕਈ ਬਾਂਕੇ ਛੈਲ ਛਬੀਲੇ ਨੀ,
ਕਈ ਰਖਦੇ ਵਡੇ ਕਬੀਲੇ ਨੀ,
ਕਈ ਸੋਨੇ ਪਾ ਪਾ ਪੀਲੇ ਨੀ,
ਕਈ ਕੋਟ ਅਕਲ ਦੇ ਦਾਨੇ ਹਨ,
ਕਈ ਪੰਡਤ ਵਡੇ ਸਿਆਨੇ ਹਨ ।

ਸੁਣ ਗੱਲ ਪ੍ਰੇਮ ਦੀ ਹਸਦੇ ਨੀ,
ਕਰਿ ਟੀਕਾ ਇਸਦੀ ਦਸਦੇ ਨੀ,
ਵਿਚ ਤ੍ਰਿਸ਼ਨਾ ਫਾਹੀ ਫਸਦੇ ਨੀ,
ਇਹ ਫਾਹੀ ਪ੍ਰੇਮ ਦਸਾਂਦੇ ਹਨ,
ਵਿਚ ਫਾਹੀ ਹੋਰ ਫਸਾਂਦੇ ਹਨ ।

ਏਹ ਨਾ-ਮਹਿਰਮ ਤੋਂ ਮਾੜੇ ਨੀ,
ਏਹ ਪਾਂਦੇ ਬੜੇ ਪੁਆੜੇ ਨੀ,
ਏਹ ਵੈਰੀ ਡਾਢੇ ਆੜੇ ਨੀ,
ਕਰ ਹੋਸ਼ ਸੰਗਲਾਂ ਪਾਂਦੇ ਹਨ,
ਫੜ ਛੁਟਿਆ ਬੰਨ੍ਹ ਫਹਾਂਦੇ ਹਨ ।

ਇਹ ਪ੍ਰੇਮ ਤਾਂ ਨਿਰੀ ਖਲਾਸੀ ਹੈ,
ਕਟ ਦੇਂਦਾ ਸਾਰੀ ਫਾਂਸੀ ਹੈ,
ਪਰ ਜੱਗ ਨੂੰ ਜਾਪੇ ਹਾਸੀ ਹੈ,
ਇਹ ਪ੍ਰਭੂ ਜੀ ਨਾਲ ਬੰਨ੍ਹਾਂਦਾ ਹੈ,
ਲੜ ਸਭ ਤੋਂ ਹੋਰ ਤੁੜਾਂਦਾ ਹੈ ।

ਕਰ ਪਜਾਰ ਤਾਂ ਪ੍ਰੀਤਮ ਪਾਵੇਂਗਾ,
ਜੇ ਨਾਮ ਗੁਰੂ ਦਾ ਧਜਾਵੇਂਗਾ,
ਇਉਂ ਭੌਜਲ ਨੂੰ ਤਰ ਜਾਵੇਂਗਾ,
ਗੁਰੂ ਆਪ ਇਹੋ ਫੁਰਮਾਂਦਾ ਹੈ :—
ਜੋ ਪ੍ਰੇਮ ਕਰੇ ਪ੍ਰਭੂ ਪਾਂਦਾ ਹੈ ।

---

[1]ਸੁਖਮਨੀ ਸਾਹਿਬ ।

## ਸੁਗੰਧੀ ਤੇ ਫੁੱਲ, ਸਾਈਂ ਤੇ ਗੁਸਾਈਂ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ— ਬਿਹਾਗ । ਤਾਰ ਤੇ ਗਤ —ਪਸ਼ਤੋ । ਮਾਤ੍ਰਾ—੭ । ਲਯ—
ਧੀਮੀ । 'ਆ' ਦਾ ਘਰ—'ਸਾਈਂ ਦਾ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਮਾ ਪਾ ਧਾ ਨੀ ।

‡ ‡ ‡

ਮੇਰਾ ਸਾਈਂ ਨੂਰੋ ਨੂਰ ਹੈ,
ਕੁਲ ਆਲਮ ਵਿਚ ਭਰਪੂਰ ਹੈ,
ਬਿਨ ਮਿਲਿਆਂ ਡਾਢੀ ਦੂਰ ਹੈ,
ਨਹੀਂ ਲਭਦਾ ਜੀ ਰੰਜੂਰ ਹੈ ।
ਜਿਉਂ ਫੁੱਲੀਂ ਮਹਿਕ ਸਮਾਈ ਦਾ,
ਹੈ ਰੂਪ ਵਾਸ਼ਨਾਂ[1] ਸਾਈਂ ਦਾ ।

ਜੀ ਲਲਚ ਲਲਚ ਕੇ ਭਾਲੇ ਹੈ,
ਓ ਲੱਭ ਖਵੇ ਜੋ ਨਾਲੇ ਹੈ,
ਜੋ ਵਾਂਗ ਸੁਗੰਧਿ ਵਿਚਾਲੇ ਹੈ,
ਪਰ ਰੂਪ ਨ ਕਦੀ ਵਿਖਾਲੇ ਹੈ । ਜਿਉਂ...

ਹਾਇ ਫੜੀ ਸੁਗੰਧਿ ਨ ਜਾਂਦੀ ਹੈ,
ਨਹੀਂ ਮਹਿਕ ਹੱਥ ਵਿਚ ਆਂਦੀ ਹੈ,
ਜੇ ਕਦੇ ਉ ਫੇਰਾ ਪਾਂਦੀ ਹੈ
ਦੇ ਲਪਟ ਗੁੰਮ ਹੋ ਜਾਂਦੀ ਹੈ । ਜਿਉਂ...

ਹੋ ਝੱਲੇ ਮਗਰੇ ਭੱਜੀਦਾ
ਤੇ ਖੋਜ ਮਹਿਕ ਦਾ ਲੱਭੀਦਾ,
ਨਹੀਂ ਚਲਦਾ ਵੱਸ ਕੁਚੱਜੀ ਦਾ,
ਕਦੀ ਆਪੂੰ ਹੀ ਆ ਲੱਭੀਦਾ । ਜਿਉਂ...

ਮੈਂ ਭਾਲ ਕਰੇਂਦੀ ਹਾਰੀ ਸਾਂ,
ਹੁਈ ਟੋਲ ਕਰੇਂਦੀ ਆਰੀ ਸਾਂ,
ਵਿਚ ਬਿਰਹੋਂ ਦੁਖੀਆ ਭਾਰੀ ਸਾਂ
ਵਿਚ ਸਧਰਾਂ ਡੁੱਬੀ ਸਾਰੀ ਸਾਂ । ਜਿਉਂ...

ਤਦ ਫੁੱਲ ਨਜ਼ਰ ਇਕ ਆਯਾ ਸੀ,
ਜਿਸ ਸੁਹਣਾ ਰੂਪ ਬਣਾਯਾ ਸੀ,
ਉਹ ਫੁੱਲ 'ਸੁਗੰਧਿ-ਸਮਾਯਾ' ਸੀ,
ਲੈ ਰੂਪ ਅਰੂਪ ਦਿਖਾਯਾ ਸੀ । ਜਿਉਂ...

ਉਹ ਫੁੱਲ ਗੁਰੂ ਗੁਰ ਨਾਨਕ ਹੈ,
ਜੋ ਮਿਲਿਆ ਆਨ ਅਚਾਨਕ ਹੈ,
ਉਸ ਵਿੱਚ ਸੁਗੰਧਿ ਸਮਾਨਕ ਹੈ,
ਹੈ 'ਮਹਿਕ' ਤੇ ਨਾਲੇ 'ਮਾਣਕ' ਹੈ । ਜਿਉਂ...

ਰੰਗ ਰੂਪੋਂ ਗੁਰੂ ਪਛਾਤਾ ਹੈ,
ਖੁਸ਼ਬੋ ਤੋਂ ਰੱਬ ਸਿਆਤਾ ਹੈ,
ਇਉਂ ਮਿਲ ਪਜਾ ਸੱਚਾ ਦਾਤਾ ਹੈ,
ਹੁਣ ਪਿਤਾ ਗੁਰੂ ਕਰ ਜਾਤਾ ਹੈ । ਜਿਉਂ...

---

ਸੁਗੰਧਿ, ਖੁਸ਼ਬੋ ।

ਗੁਰੁ ਨਾਨਕ ਪੁਹਪ ਸੁਗੰਧਤਿ ਹੈ,
'ਖੁਸ਼ਬੋ' ਤੇ 'ਰੂਪ' ਅਰ 'ਰੰਗਤ' ਹੈ,
ਉਸ ਚਮਨ ਲਗਾਯਾ ਸੰਗਤਿ ਹੈ,
ਵਿਚ ਬੈਠਾ ਲਾਕੇ ਪੰਗਤਿ ਹੈ। ਜਿਉਂ...

ਲੜ ਫੜ ਨਾਨਕ ਗੋਸਾਈਂ ਦਾ,
ਤਦ ਦਰ ਪਾਸੋਂ ਤੂੰ ਸਾਈਂ ਦਾ,
ਜਿਉਂ ਸ਼ਰਨ ਫੁੱਲ ਜਦ ਜਾਈਦਾ,
ਤਦ ਦਾਨ ਸੁਗੰਧੀ ਪਾਈ ਦਾ।
ਜਿਉਂ ਫੁੱਲੀਂ ਮਹਿਕ ਸਮਾਈ ਦਾ,
ਹੈ ਰੂਪ "ਵਾਸ਼ਨਾ" ਸਾਈਂ ਦਾ।

---

## ਅੱਖ ਪਹਿਲੇ ਕਿ ਦੀਦਾਰ ?

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਿਹਾਗ। ਤਾਲ—ੜ। ਗਤ—ਨਕਟਾ। ਮਾਤ੍ਰਾ—੮।
ਲਯ—ਵਿਚਲੇ ਮੇਲ ਦੀ। 'ਆ' ਘਰ—'ਰਹੱਸ ਕੁੜੇ' ਪਰ ਹੈ।
ਸੁਰ ਖਾਸ—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਆ ਪੁਛਦੇ ਲੋਕ ਦਿਵਾਨੀ ਨੂੰ,
ਮੈਂ ਦੁਨੀਆਂ ਰਾਹ ਭੁਲਾਨੀ ਨੂੰ,
ਨਿਤ ਅਪਨੇ ਵਿਚ ਮਸਤਾਨੀ ਨੂੰ,
ਉਹ ਕਲਗੀਆਂ ਵਾਲਾ ਦੱਸ ਕੁੜੇ!
ਕੁਈ ਸਾਨੂੰ ਪਵੇ ਰਹੱਸ ਕੁੜੇ!
ਅਸੀਂ ਸੁਣਿਆਂ ਪ੍ਰੀਤਮ ਸੁਹਣਾ ਹੈ,
ਸੁਖ ਦੇਣਾ ਤੇ ਦੁਖ ਖੁਹਣਾ ਹੈ,
ਅਤਿ ਮਿੱਠਾ ਤੇ ਮਨ ਮੋਹਣਾ ਹੈ,
ਪਾ ਖ਼ੈਰ ਦਰਸ ਦੀ ਅਸਾਂ ਕੁੜੇ ?
ਤੈਂ ਦੁਆਰੇ ਬੈਠੇ ਆਨ ਥੁੜੇ।
ਇਕ ਤਲਬ ਦਿਦਾਰ ਦੁਲਾਰੇ ਦੀ
ਉਸ ਕਲਗੀਆਂ ਵਾਲੇ ਪਜਾਰੇ ਦੀ,
ਹੈ ਖਿੱਚ ਪਈ ਰੁਖ਼ ਨਜਾਰੇ ਦੀ,
ਹੋ ਜਾਵੇ ਅਸਾਂ ਦਿਦਾਰ ਕੁੜੇ!
ਕਰ ਸਾਡੇ ਤੇ ਉਪਕਾਰ ਕੁੜੇ।
ਕੁਈ ਹੋਰ ਸੁਆਲ ਨਹੀਂ ਪਾਣਾ ਹੈ,
ਮੁੜ ਮੁੜ ਕੇ ਨਹੀਂ ਅਕਾਣਾ ਹੈ,
ਇਕ ਝਾਕਾ ਲੈ ਠਰ ਜਾਣਾ ਹੈ,
ਤੁਧ ਡਿੱਠਾ ਅਸਾਂ ਦਿਖਾਲ ਕੁੜੇ!
ਕਰ ਦਰਸ਼ਨ ਨਾਲ ਨਿਹਾਲ ਕੁੜੇ।
ਮੈਂ ਸੁਣ ਹਸ ਦੂਹਰੀ ਹੋਨੀ ਹਾਂ,
ਫਿਰ ਨੈਣ ਛਮਾਂ ਛਮ ਰੋਨੀ ਹਾਂ,
ਪਈ ਚੱਕੀ ਜੀ ਵਿਚ ਝੋਨੀ ਹਾਂ,
ਏ ਸਖੀਆਂ ਦੇ ਝੁੰਡ ਆਨ ਜੁੜੇ!
ਕੀ ਆਖੇ ਜੋ ਝਹੁ[1] ਆਪ ਰੁੜੇ ?

[1]ਝਹੁ—ਝਹੁ ਚੜਿਆ।

ਫਿਰ ਸਭਨਾਂ ਵਿਚੋਂ ਸਿਆਣੀ ਨੂੰ,
ਮੈਂ ਆਖਿਆ: ਸੁਣ ਪਰਭਾਣੀ ਤੂੰ,
ਕੀ ਪੁੱਛਦੇ ਮੁੱਝ ਇਆਣੀ ਨੂੰ ?
ਕੁਈ ਪੰਡਤ ਪਾਂਧਾ ਪੁੱਛ ਕੁੜੇ!
ਕੁਈ ਜੋਗੀ ਨੂੰ ਪੁਛ ਗਿੱਛ ਕੁੜੇ।
ਮੈਂ ਮੂਰਖ ਭਈ ਦਿਵਾਨੀ ਹਾਂ,
ਰਾਹ ਰਸਤੇ ਸੱਭ ਭੁਲਾਨੀ ਹਾਂ,
ਹੋ ਕਮਲੀ ਪਈ ਭੁਆਨੀ ਹਾਂ,
ਰਟ ਪ੍ਰੀਤਮ ਪ੍ਰੀਤਮ ਨਿੱਤ ਕੁੜੇ!
ਇਕ ਕਲਗੀਆਂ ਵਾਲਾ ਚਿੱਤ ਕੁੜੇ।
ਮੈਂ ਅੱਖੀਆਂ ਪਈ ਲਭਾਵਾਂ ਨੀ,
ਜੇ ਮਿਲਨ ਤਾਂ ਮੀਤ ਤਕਾਵਾਂ ਨੀ।
ਬਿਨ ਨੈਨ ਦਰਸ ਕਿਂਵ ਪਾਵਾਂ ਨੀ,
ਦਰਸ਼ਨ ਤੋਂ ਪਹਿਲੇ ਅੱਖ ਕੁੜੇ,
ਨਹੀਂ ਅੱਖ ਤਾਂ ਦਰਸ਼ਨ ਵੱਖ ਕੁੜੇ।
ਉਹ ਚਾਨਣ ਆਪ ਪਿਆਰਾ ਹੈ,
ਪਾਇ ਨੈਣਾਂ ਵਿਚ ਝਲਕਾਰਾ ਹੈ,
ਨਹੀਂ ਨੈਣ ਤਾਂ ਕਿਂਵ ਦੀਦਾਰਾ ਹੈ ?
ਲਭ ਦਰਸ਼ਨ ਜੋਗੀ ਅੱਖ ਕੁੜੇ!
ਸਿਕ-ਦਰਸ ਨ ਐਵੇਂ ਰੱਖ ਕੁੜੇ।
ਉਹ ਦੇਵੇ ਦਰਸ ਸੁਜਾਖੇ ਨੂੰ,
ਪਏ ਜਲਵਾ ਨਹੀਂ ਮੁਨਾਖੇ ਨੂੰ,
ਨਹੀਂ ਦੀਵਾ ਦਿਸੇ ਦੁਆਖੇ ਨੂੰ,
ਕਰ ਅੱਖੀਆਂ ਪਹਿਲੋਂ ਭਾਲ ਕੁੜੇ!
ਮੰਗ ਮਗਰੋਂ ਦਰਸ਼ਨ ਮਾਲ ਕੁੜੇ।

---

## 'ਮੈਂ ਤੇਰਾ'—'ਤੂੰ ਮੇਰਾ'

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁੱਕੇ ਗੀਤ 'ਮੈਂ ਨਾਲ ਵਸਹੁ ਗੁਰ ਪਜਾਰੇ!' ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

ਹੇ ਸੁਹਣੇ ਸਤਿਗੁਰ ਨਾਨਕ! ਹੇ ਮਿੱਠੇ ਤੇ ਅਤਿ ਪਜਾਰੇ!
ਹੇ ਦਇਆ ਸਮੁੰਦਰ ਸੁਆਮੀ! ਹੇ ਦਾਸਾਂ ਦੇ ਰਖਵਾਰੇ!
ਤੂੰ ਦੁਖੀਆਂ ਦੇ ਦੁਖ ਦੇਖੇ, ਦੁਖ ਦੇਖੇ ਕੋਮਲ ਹੋਯਾ,
ਛਡ ਦੇਸ਼ ਵਲਾਇਤ ਸੁਹਣੀ, ਤੂੰ ਆਇਆ ਦੁਖੀਆਂ ਦੁਆਰੇ।
ਤੂੰ ਉੱਚਾ ਹੈਂ ਅਤਿ ਭਾਰਾ, ਪਰ ਆਪ ਹਿਠਾਹਾਂ ਆਇਆ,
ਵਿਚ ਨੀਵਿਆਂ ਲੋਕਾਂ ਆਇਆ, ਧਰ ਵੇਸ ਮਨੁੱਖੀ ਸਾਰੇ।
ਨਹੀਂ ਅਸੀਂ ਪਹੁੰਚ ਸਾਂ ਸਕਦੇ ਵਿਚ ਪੀੜਾਂ ਦੇ ਸਾਂ ਨੱਪੇ,
ਤੂੰ ਆਪ ਆਨ ਕੇ ਪਹੁੰਚਾ, ਆ ਦੁਖੀਆਂ ਦੇ ਦੁੱਖ ਟਾਰੇ।
ਨਹੀਂ ਰਾਜ ਸਮਾਜੀਂ ਆਯਾ, ਵਿਚ ਲੋਕ ਗਰੀਬਾਂ ਆਯਾ,
ਸਹੇ ਮਿਹਣੇ ਨਾਲ ਉਲਾਂਭੇ, ਕੁਝ ਧੱਪੇ ਨਾਲ ਕਰਾਰੇ।
ਪਿਉ ਸਮਝੇ ਪੁੱਤਰ ਮੇਰਾ ਉਹ ਦੇਵੇ ਹੱਥ ਰੁਪੱਯੇ,
ਕਹਿ 'ਵਣਜ ਕਰੋ ਮਿਰੇ ਬੇਟਾ!' ਮਾਂ ਆਪੇ 'ਕਾਜ ਸੁਆਰੇ'।

ਪਰ ਦੇਖੋ ਸੁਹਣਾ ਸਤਿਗੁਰ ਨਹੀਂ ਅਪਣਾ ਆਪ ਲਖਾਵੇ,
ਲੈ ਤਕੜੀ ਤੋਲੇ ਸੌਦਾ ਸੁਲਤਾਨ ਪੁਰੇ ਵਿਚਕਾਰੇ ।
ਇਉਂ ਰਹਿੰਦਾ ਚੁਪ ਚੁਪਾਤਾ ਦੁਖ ਚਾਰ ਚੁਫੇਰੇ ਦੇਖੇ,
ਹੋ ਮਾਨੁਖ ਝੱਲੇ ਚੱਖੇ ਸਭਿ ਸੁਾਦ ਕੁੜੱਤੇ ਖਾਰੇ ।
ਫਿਰ ਵਾਹ ਵਾਹ ਪਜਾਰੇ ਮੇਰੇ, ਤੂੰ ਦੋਸ਼ ਦੇਸ਼ ਨੂੰ ਟੁਰਿਆ,
ਸਭ ਦੰਭ ਕਪਟ ਫਿਰ ਦੇਖੇ, ਜੋ ਦੇਖੇ ਆਪ ਨਿਵਾਰੇ ।
ਜਰਵਾਣੇ ਜ਼ੁਲਮ ਕਮਾਂਦੇ ਤੂੰ ਸਤਿਗੁਰ ਸੱਭ ਤਕਾਏ,
ਲਾਹ ਅੱਖਾਂ ਅਗੋਂ ਪਰਦੇ ਉਹ ਬੰਦੇ ਨੈਣ ਉਘਾੜੇ ।
ਕਿਤੇ ਰਾਖਸ਼ ਕੌਡੇ ਵਰਗੇ ਕਿਤੇ ਸੱਜਣ ਠੱਗ ਕਸਾਈ,
ਕਿਤੇ ਜਾਦੂਗਰ ਤੇ ਦੰਭੀ, ਕਿਤੇ ਰਾਹ ਖੁਹ ਪਾਪੀ ਤਾਰੇ ।
ਵਿੱਚ ਸੱਚ ਖੰਡ ਸੈਂ ਬੈਠਾ, ਰਚ ਮੌਜ ਅਨੰਦੀ ਤੂੰ ਤਾਂ,
ਇਕ ਤਰਸ ਖਿੱਚ ਤੁਧ ਲਜਾਯਾ ਵਿਚ ਦੁਖੀ ਦੋਖੀਆਂ ਭਾਰੇ ।
ਕੁਈ ਗਿਆ ਨ ਤੈਨੂੰ ਸੱਦਣ, ਨਾਨਿਉਤਾਘਲਅਣਅਣਵਾਯਾ,
ਤੂੰ ਤਰਸ ਆਪ ਹੀ ਖਾਧਾ ਆ ਮੁਰਦੇ ਚੱਕ ਜਿਵਾਰੇ ।
ਅਸੀਂ ਮੁਰਦੇ ਮਰ ਸਾਂ ਚੁੱਕੇ, ਤੂੰ ਰੁਮਕਾ ਜਿੰਦੜੀ ਪਾਯਾ,
ਰੂਹ-ਪਜਾਰ ਅਸਾਂ ਵਿਚ ਫੂਕੀ ਭਾਵ ਕੱਢੇ ਦੁੱਪਰਿਆਰੇ ।
ਤੂੰ ਪਹਿਲੇ ਪਜਾਰ ਸਿ ਕੀਤਾ, ਫਿਰ ਪਜਾਰ ਅਸਾਂ ਵਿਚਆਯਾ,
ਤਦ ਅਸੀਂ ਪਜਾਰ ਵਿਚ ਜਾਗੇ, ਹੇ ਸੁਹਣੇ ਤੇ ਅਤਿ ਪਜਾਰੇ !
ਇਹ ਪਜਾਰ ਜਿਨਾਂ ਨੇ ਲੀਤਾ ਬੰਦ ਨੈਣ ਉਨ੍ਹਾਂ ਦੇ ਖੁੱਲ੍ਹੇ :
ਜਦ ਖੁੱਲ੍ਹੇ ਤੈਨੂੰ ਡਿੱਠਾ ਤੇ ਤੱਕੇ ਰੂਪ ਨਿਆਰੇ ।
ਓਹ ਖੀਵੇ ਤੇ ਹੋ ਰਜੀਏ ਤੈਂ ਨਾਲ ਪ੍ਰੇਮ ਪਏ ਕਰਦੇ,
ਵਿਚ ਲੋਕਾਂ ਪ੍ਰੇਮ ਵਸਾਂਦੇ, ਹਨ ਪਹੁੰਚੇ ਤੇਰੇ ਦੁਾਰੇ ।
ਹੇ ਉੱਚੇ ਸਤਿਗੁਰ ਨਾਨਕ ! ਹੇ ਨੀਵਿਆਂ ਪਜਾਰਨ ਵਾਲੇ !
ਕਰ ਮਿਹਰ ਓ ਕਰਾਂ ਸੁਾਮੀ ! ਜਗ ਆ ਜਿਉਂ ਲੋਕੀਂ ਤਾਰੇ ।
ਮੈਂ ਨੀਵਾਂ ਹਾਂ ਤੇ ਹੀਣਾ, ਮੈਂ ਗਣ ਮਾਣਾਂ ਤੋਂ ਖਾਲੀ,
ਏ ਹੀਰੇ ਵਰਗੇ ਸੁਹਣੇ ਮੈਂ ਜਨਮ ਕਈ ਹਨ ਹਾਰੇ ।
ਜਿਉਂ ਤੁਸੀਂ ਤਦੋਂ ਸਓ ਆਏ ਆ ਆਪੇ ਖਲਕ ਬਚਾਈ,
ਤਿਉਂ ਆਪੇ ਬਿਰਦ ਸੰਭਾਲੋਂ, ਲਓ ਮੈਨੂੰ ਲਾ ਚਰਣਾਰੇ ।
ਇਕ ਰਿਜ਼ਮ ਪਜਾਰ ਦੀ ਪਜਾਰੇ ! ਇਕ ਭੋਰਾ ਪ੍ਰੇਮ ਪੀਆ ਦਾ,
ਇਕ ਕਿਣਕਾਂ ਇਸ਼ਕ ਸੁਵਾਲਾ ਲਿਵ ਭਰਿਆ ਨਾਲ ਹੁਲਾਰੇ
ਮੈਂ ਅੰਦਰ ਆਪ ਰਖਾਵੋ ਤੇ ਜਾਗ ਪਿਆਰੀ ਖੋਲੋਂ,
ਫਿਰ ਦਿੱਸੋ ਹਰਦਮ ਮੈਨੂੰ ਲ੍ਹਗ ਸਭ ਤੋਂ ਚੰਗੇ ਪਜਾਰੇ ।
ਹਾਂ ਸੁਹਣਾ ਮਿੱਠਾ ਪ੍ਰਜਾਰਾ ਇਕ ਠੰਢਾ ਰਸ ਦਾ ਭਰਿਆ,
ਕੁਈ ਮੈਨੂੰ ਹੋਰ ਨ ਲੱਗੇ ਬਿਨ ਤੇਰੇ, ਪ੍ਰਭੂ ਸੁਆਰੇ !
ਖਿਚ ਡੋਰ ਲਗੇ ਜੀ ਐਸੀ ਜੋ ਖਿੱਚੀ ਕਦੀ ਨ ਟੁੱਟੇ,
ਵਧ ਖਿੱਚੀ ਸਗੋਂ ਵਧੇ ਓ ਕਸ ਰੱਖੇ ਦਿਨ ਰੈਣਾਰੇ ।
'ਮੈਂ ਤੇਰਾ' ਹਰਦਮ ਕੂਕਾਂ 'ਹਰ ਹਾਲ ਗੁਰੂ ਮੈਂ ਤੇਰਾ'
'ਮੈਂ ਤੇਰਾ' ਸਬਕ ਪਕਾਵਾਂ ਹੋਰ ਗੱਲਾਂ ਸੱਭ ਵਿਸਾਰੇ ।
ਇਕ ਸਿੱਕ ਰਹੇ ਜੀ ਮੇਰੇ ਕਦ ਸਤਿਗੁਰ ਤੁੱਠੇ ਆਖੇ:—
'ਤੂੰ ਮੇਰਾ' ਸੁਣਨਾਂ ਲੋਚਾਂ 'ਤੂੰ ਮੇਰਾ' ਕਦੋ ਪੁਕਾਰੇਂ ।
ਚਹਿ ਜਨਮ ਕਈ ਚਾ ਬੀਤਣ 'ਮੈਂ ਤੇਰਾ' ਮੈਂ ਨਾਂ ਭੁੱਲਾਂ,
ਤੂੰ ਜਦੋਂ ਚਹੇਂ ਚਾ ਆਖੀਂ, 'ਤੂੰ ਮੇਰਾ' ਮੇਰੇ ਪਜਾਰੇ !
ਹਾਂ ਇਕ ਦਿਨ ਐਸਾ ਆਊ ਜਦ ਸਤਿਗੁਰਨਾਨਕਪਜਾਰਾ!
—ਬਿਨ ਗੁਣ ਜੋ ਹੈ ਅਪਨਾਵੇ— ਤੂੰ ਮੇਰਾ ਆਖ ਪੁਕਾਰੇ ।
ਫਿਰ ਲੋੜ ਨਾ ਬਾਕੀ ਕੋਈ, ਜੀ ਇੱਛਜੜਾਫਲ ਪਾਇਆ,
ਵਿਚ ਚਰਨਾਂ ਮਿਲੀ ਸਮਾਈ, ਸੁਖ ਪਾਏ ਅਗਮ ਅਪਾਰੇ ।

## ਗੁਰੂ ਦੀ ਟੇਕ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਜ਼ਿਲਾ । ਤਾਲ—੩ । ਗਤ—ਕਵਾਲੀ । ਮਾਤ੍ਰਾ—੮ ।
ਲਯ --ਵਿਚਲੇ ਮੇਲ ਦੀ 'ਆ' ਦਾ ਘਰ—'ਮਚਾਂਦੇ ਹਨ' ਪਰ ਹੈ ।
ਸੁਰ ਖਾਸ ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਜਦ ਮੈਨੂੰ ਪਾਪ ਦਬਾਂਦੇ ਹਨ,
ਚੌਫੇਰ ਹਨੇਰ ਮਚਾਂਦੇ ਹਨ,
ਤਦ ਨੈਣ ਮਿਰੇ ਉਠ ਜਾਂਦੇ ਹਨ,
ਟਕ ਤੇਰੇ ਵੱਲ ਜਮਾਂਦੇ ਹਨ ।
ਦਰ ਤੇਰਾ ਪਏ ਤਕਾਂਦੇ ਹਨ,
ਅਰ ਤਕਦੇ ਨਹੀਂ ਥਕਾਂਦੇ ਹਨ,
ਤਦ ਨੀਰ ਭਰੇ ਭਰ ਲਜਾਂਦੇ ਹਨ,
ਇਹ ਬਿਨਤੀ ਤਦੋਂ ਅਲਾਂਦੇ ਹਨ :—

ਤੂੰ ਮੇਰੀ ਟੇਕ ਗੁਸਾਈਂ ਹੈ,
ਮੈਂ ਤੇਰੀ ਸ਼ਰਨ ਤਕਾਈ ਹੈ,
'ਏ ਦੂਤੀ ਬੜੇ ਕਸਾਈਂ ਹੈਂ
ਨਹੀਂ ਰਖ ਸਕਦਾ ਪਿਉ ਮਾਈ ਹੈ,
'ਨਹੀਂ ਸਕੇ ਬਚਾ ਮਿਤ ਭਾਈ ਹੈ
ਤੂੰ ਸਭ ਪਰ ਭਾਰੂ ਸਾਈਂ ਹੈਂ,
''ਮੈਂ ਤੇਰੀ ਭਰੀ ਦੁਹਾਈ ਹੈ,
ਗੁਰ ਨਾਨਕ ਸਦਾ ਸਹਾਈ ਹੈਂ' ।
ਜਦ ਤੇਰਾ ਰੂਪ ਤਕਾਈਦਾ
ਤਦ ਆਸ ਆਸਰਾ ਪਾਈਦਾ ।
ਇਉਂ ਪਾਪਾਂ ਤਈਂ ਭਜਾਈਦਾ
ਹੋ ਸੁਖੀਏ ਸ਼ਰਨ ਸਮਾਈਦਾ ।'

---

## 'ਜਗਤ ਜਗਵੇਦੀ' ਪਰ ਮਾਤਾ ਚੋਣੀ (ਸੁਲੱਖਣੀ) ਜੀ ਦੀ ਭੇਟ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਵਿਛੁੜਨ ਵੇਲੇ ਦੀ ਅਰਦਾਸ' ਦੇ ਸੁਰ ਤਾਲ ਪਰ ਗਾਯਾ ਜਾ ਸਕਦਾ ਹੈ ।

‡ ‡ ‡

'ਕੁਛ ਕਰ ਭੇਟ ਜਗਤ ਦੀ ਤੂੰ ਬੀ ਜਾਂਦਾ ਜਗਤ ਜਲੰਦਾ,'
ਸੁਹਣਾ ਵਾਕ ਨਣਦ ਦੇ ਮੂੰਹੋਂ ਕੰਨੀਂ ਮੇਰੀ ਪੈਂਦਾ ।
ਮੈਂ ਕੀ ਭੇਟ ਨਿਮਾਣੀ ਦੇਵਾਂ ਹੋਵੇ ਤਾਂ ਕੁਛ ਦੇਵਾਂ ?
ਪਿਰ ਪਰਦੇਸ਼, ਸਦਾ ਦੇ ਰਮਤੇ, ਮੈਂ ਲੇਵਾਂ ਕੇ ਦੇਵਾਂ ?
ਕਈ ਕਈ ਬਰਸ ਦਰਸ ਨਹੀਂ ਹੁੰਦੇ, ਘਰ ਨਹੀਂ ਫੇਰੇ ਪਾਏ,
ਖੱਟਣ ਵਾਲੇ ਰਹਿਣ ਬਦੇਸ਼ੀਂ, ਧਨ ਕਿੱਥੋਂ ਮੈਂ ਆਏ ।
ਬਾਲ ਅਞਾਣੇ ਖੱਟ ਨ ਜਾਣਨ ਮੈਂ ਦਿੱਤਾ ਟੁਕ ਖਾਂਦੇ,
ਤੱਕਣ ਹਥ ਮੇਰੇ ਵਲ ਸੁਹਣੇ ਦੰਮ ਕਿਤੋਂ ਨਹੀਂ ਆਂਦੇ ।
ਬਾਬਲ ਮੇਰਾ ਲਖੀਅਰ ਨਾਂਹੀ ਲਖਦਾਤਾ ਮੈਂ ਹੋਕੇ
ਕੀਕੂੰ ਦੁੱਖ ਜਗਤ ਦੇ ਕੱਟਾਂ ਦਾਨ ਅਮਿੱਤੇ ਦੇਕੇ ?

ਪੰਡਤ ਨਹੀਂ ਪੜ੍ਹੀ ਮੈਂ ਸ਼ਾਸਤ੍ਰ ਵਿੱਦਯਾ ਦਾਨ ਕਰਾਵਾਂ,
ਮੂਰਖ ਨੂੰ ਮੈਂ ਚਾਨਣ ਦੇਕੇ ਸੋਝੀ-ਦੀਪ ਜਗਾਵਾਂ ।
ਜੋਗੀ ਨਹੀਂ ਸਿੱਧੀਆਂ ਜਾਣਾਂ, ਦੁਖ ਦੁਨੀਆਂ ਦੇ ਕੱਟਾਂ,
ਦੂਰ ਦਲਿੱਦਰ ਕਰਾਂ ਜਗਤ ਦੇ ਅਹੁਰਾਂ ਲਾਹ ਲ਼ਾਹ ਸੁੱਟਾਂ ।
ਵੈਦ ਨਹੀਂ ਵੈਗੰਦੀ ਜਾਣਾਂ, ਦਰਦ ਰਞਾਣਿਆਂ ਤਾਈਂ
ਦਾਰੂ ਦਿਆਂ, ਨਿਰੋਏ ਕਰਕੇ ਦੁਨੀਆਂ ਪੀੜ ਮਿਟਾਈਂ ।
ਮੈਂ ਸੰਗੀਤ ਨ ਰੱਬੀ ਜਾਣਾਂ, ਧੁਰ ਦੀ ਬਾਣੀ ਗਾਵਾਂ,
ਮੁਏ ਜਗਤ ਦੇ ਕੰਨੀਂ ਫੂਕਾਂ, ਕਰ ਸੁਰਜੀਤ ਜਗਾਵਾਂ ।
ਹੁੰਦਾ ਕੁਈ ਵੰਡਾਵੇ ਸਹੀਓ ! ਅਣਹੁੰਦੇ 'ਚੋਂ ਦੱਸੋ,
ਜਗ ਨੂੰ ਕੀ ਮੈਂ ਵੰਡ ਦਿਵਾਵਾਂ ? ਮੁਸ਼ਕਲ ਪਈ ਅਵੱਸੋ ।
ਜੇ ਮੈਂ ਆਖਾਂ ਵੱਟ ਕਸੀਸਾਂ ਸੁਣ ਤੂੰ ਜਗਤ ਜਲੰਦੇ !
ਦਾਨ ਕਰਾਂ ਮੈਂ ਤੇਰੇ ਸੁਖ ਨੂੰ ਸਿਰ ਦੇ ਤਾਜ ਸੁਹੰਦੇ ।
ਉਹ ਦਾਤਾ, ਉਹ ਧੁਰ ਦਾ ਦਾਤਾ, ਅਰਸ਼ੀ ਤਾਣਾਂ ਵਾਲਾ,
ਗੁਪਤ ਪ੍ਰਗਟ ਤੇ ਹੁਕਮ ਓਸਦਾ ਮੁਏ ਜਿਵਾਵਣ ਵਾਲਾ,
ਉਹ ਮੈਂ ਦਾਨ ਦਿਆਂ ਜੱਗ ਤੈਨੂੰ ਤੈਨੂੰ ਉਹ ਸੁਖ ਦੇਵੇ
ਤੇਰੇ ਲਈ ਦਿਨੇ ਤੇ ਰਾਤੀਂ ਦੁਖ ਸਾਰੇ ਸਿਰ ਲੇਵੇ,
ਤੇਰਾ ਹੋ ! ਮੇਰਾ ਨਾਂ ਹੋਵੇ, ਸਾਰਾ ਤੇਰਾ ਹੋਵੇ,
ਮੈਂ ਨਿਜ ਮਾਨ ਤਿ ਦਾਵਾ ਛੱਡਾਂ, 'ਪਕੜ' ਨ ਮੈਂ ਮਨ ਖੋਵੇ ।
ਭਾਵੇਂ ਓ ਘਰ ਹਨ ਨਹੀਂ ਵੜਦੇ ਇਕ ਇਕ ਕਰਨ ਉਦਾਸੀ,
ਬਾਰਾਂ ਬਾਰਾਂ ਵਰ੍ਹੇ ਨ ਪਰਤਨ ਸੁਨਿਹਾਂ ਸਾਰ ਨ ਆਸੀ,
ਸਾਧੂ ਹੁਏ ਗ੍ਰਿਸਤ ਤੋਂ ਛੁੱਟੇ, ਤੋੜੇ ਸੱਭ ਤਗਾਦੇ,
ਮਮਤਾ ਮੋਹ ਮੁਕਾਏ ਸਾਰੇ, ਬੰਧਨ ਸੱਭ ਛੁਡਾਕੇ ।
ਪਰ ਕਮਲੀ ਮੈਂ ਸਹੀਓ ਸਾਰੀ, ਮੇਰੀ 'ਪਕੜ' ਨ ਛੁਟਦੀ,
ਮੋਹ ਮਮਤਾ ਤੇ ਮਾਯਾ ਮੇਰੀ 'ਉਹ ਮੇਰੇ' ਨਹੀਂ ਟੁਟਦੀ ।
'ਓਹ ਮੇਰੇ' ਮੈਂ ਏਸ ਆਸਰੇ ਜੀਵਾਂ ਆਸ ਬਨ੍ਹਾਈ,
'ਓਹ ਦੁਨੀਆਂ ਦੇ ਮੇਰੇ ਨਾਹੀਂ' ਸਕਾਂ ਨ ਸੋਚ ਫੁਰਾਈ ।
ਜੋਗੀ ਕਈ ਫਕੀਰ ਸਿਆਣੇ, ਸਾਧ ਕਈ ਹਨ ਆਏ,
ਅਰਸ਼ੀ ਜੋਤਿ ਓਸ ਵਰ੍ਹਸਾਏ ਫੇਰੇ ਏਥੇ ਪਾਏ ।
ਆਖਣ 'ਰੱਬ ਕੰਤ ਹੈ ਤੇਰਾ, ਉਹ ਦੁਨੀਆਂ ਲਈ ਆਯਾ,
'ਤੂੰ ਦੇ ਤੋੜ ਆਪਣਾ ਦਾਵਾ, ਆਪਾ ਦਿਈਂ ਚੁਕਾਯਾ' ।
ਹਾਇ ! ਨਿਖੁੱਟੀ ਦੀ ਮਤ ਮੋਟੀ ਮੇਰੀ ਸਮਝ ਨ ਆਵੇ,
ਮੇਰੀ ਪਯਾਰ-ਡੋਰ ਨੂੰ ਕੋਈ ਸਿੱਖਯਾ ਨਹੀਂ ਤੁੜਾਵੇ ।
ਮੈਂ ਦਿਨ ਰਾਤ ਫਸੀ ਮੋਹ ਉਸ ਦੇ ਕਿਵੇਂ ਨ ਸਕਾਂ ਭੁਲਾਈ,
'ਓਹ ਮੇਰੇ' ਇਕ ਪਕੜ ਕਹਿਰ ਦੀ ਕਿਵੇਂ ਨ ਸਕਾਂ ਘਟਾਈ ।
ਇਸ ਖਿੱਚ ਬੱਧੀ ਖਿੱਚੀ ਜਾਵਾਂ, ਖਿੱਚੀ ਸਦਾ ਰਹਾਵਾਂ;
'ਮੋਹ' 'ਪਕੜ' ਕੁਛ ਆਖੋ ਇਸ ਨੂੰ ਚੱਕਰ ਏਸ ਰਹਾਵਾਂ ।
ਇਸ 'ਪਿਯ-ਮੋਹ' ਧੜਕਦੀ ਛਾਤੀ; ਕਸਕ ਕਸਕਦੀ ਅੰਦ੍ਰੇ ।
ਲਹਿਰੇ ਰਹਿਨ ਕਾਲਜੇ ਉਠਦੇ ਥਰਰਾਟਾਂ ਹਿਯ ਮੰਦਰੇ ।
ਏਸ ਧਰਮ ਦੀ ਪੀੜ ਕਦੇ ਮੈਂ ਆਪੇ ਤੋਂ ਹੋ ਗੁਜ਼ਰਾਂ,
ਅੰਬ੍ਰ ਇੱਕ ਕਿਰੇ ਆ ਅੱਖੋਂ ਖਿੱਚ ਜਾਂਦੀਆਂ ਨਜ਼ਰਾਂ ।
ਆਪਾ ਸਭ ਮੇਰਾ ਜਯੋਂ ਪੰਘਰ, ਘੁਲ ਮਿਲ ਘੁਲ ਮਿਲਜਾਂਦਾ,
ਕਿਸ ਵਿਚ ? ਮੈਂ ਜਾਣਾ ਕੁਝ ਨਾਹੀਂ ਫਿਰ ਅੱਥਰੂ ਇਕ ਆਂਦਾ ।
ਕੁਝ ਹੋਵੇ ਕੁਝ ਰਹੇ ਕਾਲਜੇ, ਕੁਝ ਰਹਿੰਦਾ ਕੇ ਨਾਹੀਂ,
ਸਾਰੀ ਮੈਂ ਇਕ ਕਾਂਬਾ ਹੋਕੇ ਥਰਰਾਵਾਂ ਗੁੰਮ ਜਾਹੀਂ;
ਇਸ ਵੇਲੇ ਇਕ 'ਅੱਥਰੂ' ਸਹੀਓ ! ਇਹ ਸਿਕ ਬੂੰਦ ਸੁ ਪਾਣੀ,
ਇਹ ਤੁਪਕਾ ਇਕ ਖਾਰੇ ਜਲ ਦਾ ਝਰਦਾ ਅੱਖਾਂ ਥਾਣੀਂ,
ਹੈ: ਹੇ ਜਗਤ ! ਤੁਧੇ ਦੀ ਭੇਟਾ, ਇਹ ਤੁਪਕਾ ਇਕ ਪਾਣੀ,
ਜਗ-ਜਗਵੇਦੀ ਦੇ ਏ ਉੱਤੇ ਮੇਰੀ ਭੇਟ ਨਿਮਾਣੀ ।

---

## ਗੁਰੂ ਜਯੋਤਿ-ਕਲਗ਼ੀਧਰ ਮਹਾਰਾਜ ਕਿੱਥੇ ਗਏ ?

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਹੁਣ ਰੁਤ ਝੂਲ ਪੈਣ ਦੀ ਆਈ' ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ ।

‡ ‡ ‡

ਸੂਚਨਾ—'ਗੁਰ ਨਾਨਕ ਦੇਵ ਗੋਬਿੰਦ ਰੂਪ' ਤੇ 'ਵਹਿ ਪ੍ਰਗਟਿਓ ਪੁਰਖ ਭਗਵੰਤ ਰੂਪ' ਦੇ ਗੁਰਵਾਕ ਤੇ ਸਿੱਖ ਵਾਕ ਅਨੁਸਾਰ ਸਤਿਗੁਰ ਜੀ ਦਾ ਅਵਤਾਰ ਲੈਣਾ ਤੇ ਜੋਤੀ ਜੋਤ-ਰਲਣਾ ਇੱਕੋ ਕ੍ਰਿਸ਼ਮੇ ਹਨ, ਇਲਾਹੀ ਪ੍ਰੇਮ ਦੇ । ਜਿਵੇਂ 'ਅਵਤਾਰ ਤੇ ਅਸੀਂ 'ਖੁਸ਼ੀ' ਕਰਦੇ ਹਾਂ, ਤਿਵੇਂ 'ਜਯੋਤੀ ਜੋਤਿ' ਵੀ ਉਸੇ ਤਰ੍ਹਾਂ ਦੇ ਖੁਸ਼ੇ ਦੇਣ ਹਾਰਦਿਕ ਕੌਤਕ ਸਮਝਣਾ ਚਾਹੀਏ[1] । ਇਸ ਅਸੂਲ ਮੂਜਬ ਸਾਹਿਬਾਂ ਦੇ ਜਯੋਤੀ ਜਯੋਤ ਸਮੇਂ ਦਾ ਇਸ ਦੀਸਣਹਾਰ ਚੁੰਧਿਆਉਣ ਵਾਲੇ ਪਰਦੇ ਦੇ ਓਹਲੇ ਜੋ ਕੌਤਕ ਵਰਤਿਆ ਉਸ ਨੂੰ ਮਨੁੱਖੀ ਬੋਲੀ ਤੇ ਕਾਵਯ ਵਿਚ ਅੰਕਿਤ ਕਰਨ ਦੀ ਇਕ ਮੂਰਤੀ ਇਹ ਹੈ :—

'ਜਗਤ-ਯਾਤਰਾ' ਕਲਗ਼ੀਧਰ ਦੀ ਜਦ ਮੁੱਕੀ ਸੀ ਪਯਾਰੀ,
ਤੱਤਾਂ ਤੋਂ ਕੁਦਰਤ ਪੁਛ ਕੀਤੀ[2] :—'ਹੈ ਵਜੂਦ ਇਹ ਭਾਰੀ,
'ਕੌਣ ਤੁਸਾਂ ਚੋਂ ਕਰੇ ਸੰਭਾਵਣ ? ਪੈਗ਼ੰਬਰ ਤੇ ਜੋਧਾ,
'ਕਵੀ ਸ਼ਿਰੋਮਣਿ, ਰਸਿਕ ਰਸਾਂ ਦਾ, ਗੁਣ ਸਪੰਨ, ਉਪਕਾਰੀ ।'

ਧਰਤੀ ਨੇ ਕੰਨ ਹਥ ਧਰ ਦਿੱਤੇ : —'ਮੈਂ ਭਾਰੀ ਤੇ ਮੈਲੀ
'ਏ 'ਨਾਪਾ ਵਲਵਲਿਆਂ ਵਾਲਾ' ਮੈਂ ਨਾ ਸਕਾਂ ਸੰਭਾਰੀ ।'

ਅੱਗ ਕਹੇ : —'ਮੈਂ ਧੂਏਂ ਵਾਲੀ, ਤੱਤੀ ਸਾੜਨ ਹਾਰੀ ।
'ਝਰਨਾਟਾਂ ਦੇ ਜਯੋਤਿ ਮੰਡਲ ਨੂੰ ਛੁਹ ਨਾਂ ਸਕਾਂ ਨਕਾਰੀ ।'

ਨੀਰ ਕਹੇ : 'ਮੈਂ ਠੰਢਾ ਤੱਤਾ, ਛਿਨ ਸੁਥਰਾ ਛਿਨ ਭਰਿਆ[3],
'ਨੂਰ ਇਲਾਹੀ ਦਾ ਏ ਬੁੱਕਾ ਮੈਂ ਸਾਂਭਣ ਤੋਂ ਆਰੀ ।'

ਪੌਣ ਕਹੇ:—'ਮੈਂ ਖੇਡਾਂ ਘੱਟੇ, ਟਿਕਣ ਨ ਕਿਧਰੇ ਵਾਲੀ,
'ਰਸ ਕਿਰਨਾਂ ਦਾ ਏਹ ਅਲਾਂਬਾ ਕਿੱਥੇ ਧਰਾਂ ਲੁਕਾ ਰੀ ?'

ਕਹੇ ਅਕਾਸ਼: —'ਸ਼ੂਨ ਮੈਂ ਸਾਰਾ ਇਹ ਹੈ ਹੋਂਦ ਇਲਾਹੀ,
'ਰੂਪ, ਅਰੂਪ, ਰਸਾਲ, ਵਿਰਾਗੀ; ਮੈਂ ਨਾ ਸਕਾਂ ਸਮਾ ਰੀ ।'

ਤਦੋਂ ਬ੍ਰਹਮ ਤੋਂ ਨਾਦ ਉਤਰਿਆ, ਉਸ ਨੇ ਸਿਰ ਤੇ ਚਾਇਆ :—
'ਬ੍ਰਹਮ ਰੂਪ ਹੈ ਹਸਤੀ ਤੇਰੀ; ਚਲ ਅਪਣੇ ਘਰ, ਵਾਰੀ !'

---

[1] ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥

[2] ਕੁਦਰਤ ਨੇ ਤੱਤਾਂ ਤੋਂ ਪੁੱਛਿਆ ।

[3] ਮੈਲਾ ।

## ਕਹੁ ਕਿਸ ਨੇ ਪਾਰ ਉਤਾਰਿਆ ?

### ਇਸ ਗੀਤ ਦੇ ਗਾਉਣ ਦ ਸੁਰ ਤਾਲ

ਰਾਗ—ਕੌਂਸੀਆ । ਤਾਲ —੩ । ਗਤ —ਤਲਵਾੜਾ । ਮਾਤ੍ਰਾ—੮ ।
ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਪਰਵਾਰਿਆ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਕੋਈ ਪੀਰ ਵਡਾ ਉਲਿਯਾਉ ਸੀ,
ਕੋਈ ਰਿਖੀ ਮੁਨੀ ਉਮਰਾਉ ਸੀ;
ਅਵਤਾਰ ਵਡਾ ਦਰਿਯਾਉ ਸੀ;
ਕੋਈ ਗਜਾਨੀ ਵਡ-ਪਰਭਾਉ ਸੀ,
ਕਹੁ ਆਪਾ ਕਿਸਨੇ ਵਾਰਿਆ ?
ਹੋ ਸਦਕੇ ਸਣ ਪਰਵਾਰਿਆ ?

ਕਹੁ ਕਿਸ ਨੇ ਖੁਸ਼ੀਆਂ ਛੱਡੀਆਂ;
ਛਡ ਤਖਤ ਧਰੇ ਭੋਂ ਅੱਡੀਆਂ,
ਕੌਣ ਜਾਗੇ ਰਾਤਾਂ ਵੱਡੀਆਂ;
ਪਰ-ਪਜਾਰ 'ਚ ਬਾਹਾਂ ਅੱਡੀਆਂ,
ਹਾਂ ਕੌਣ ਜਿਨ ਆਪਾ ਵਾਰਿਆ ?
ਤੇ ਵਾਰਿਆ ਸਣ ਪਰਵਾਰਿਆ ?

ਉਹ ਕੌਣ ਜੋ ਪੁੱਤ ਕੁਹਾਂਵਦਾ,
ਤੇ ਨੀਹਾਂ ਹੇਠ ਚਿਣਾਂਵਦਾ,
ਫਿਰ ਤਕਦਾ ਨਾ ਘਬਰਾਂਵਦਾ,
ਦੇ ਬਲੀ ਨ ਜੁੱਸੇ ਮਾਂਵਦਾ ?
ਦਸ ਕਿਸ ਨੇ ਆਪਾ ਵਾਰਿਆ ?
ਹੋ ਘੋਲੀ ਸਣ ਪਰਵਾਰਿਆ ?

ਮਾਂ ਪੋਤੇ ਦੇ ਜੀ ਵਾਰਦੀ,
ਦੁਖ ਬਿਰੋਂ ਦੇ ਨਾਰ ਸਹਾਰਦੀ,
ਪੁਤ ਚਾਰੇ ਭੇਟ ਚੜ੍ਹਾਂਵਦੀ,
ਇਸ ਕ੍ਰਾਮਤ ਕਿਸ ਬਣ ਆਂਵਦੀ ?
ਕਿਉਂ ਕਿਸ ਨੇ ਆਪਾ ਵਾਰਿਆ ?
ਦੇ ਸਰਬੰਸ ਜਗ ਨਿਸਤਾਰਿਆ ।

ਕੌਣ ਬੇਲੀ ਅਪਣੇ ਵਾਰਦਾ ?
ਜਗਵੇਦੀ ਪਜਾਰੇ ਚਾੜ੍ਹਦਾ,
ਦੁਖ ਹਰਦਾਂ ਇਉਂ ਸੰਸਾਰ ਦਾ,
ਫਿਰ ਸ਼ੇਰ ਵਾਂਗ ਲਲਕਾਰਦਾ ?
ਕਿਉਂ ਕਿਸ ਨੇ ਆਪਾ ਵਾਰਿਆ ?
ਦੇ ਸਭ ਕਿਛ ਸਾਨੂੰ ਤਾਰਿਆ ।

ਇਕ ਸਾਧੂ ਕਹਿਣ ਫਕੀਰ ਹੋ,
ਨਾ ਰਾਜਾ ਨਾ ਜਾਗੀਰ ਹੋ,
ਨਾ ਮਨਸਬਦਾਰ ਅਮੀਰ ਹੋ,
ਨਹੀਂ ਦੇਸ਼ ਵਲੈਤ ਵਜ਼ੀਰ ਹੋ,
ਉਨ੍ਹ ਕਹਿਦੇ ਆਪਾ ਵਾਰਿਆ ?
ਤੇ ਵਾਰਿਆ ਸਣ ਪਰਵਾਰਿਆ ।

ਉਹ ਦੁਖੀਆਂ ਦਾ ਇਕ ਯਾਰ ਸੀ,
ਤੇ ਨੀਚਾਂ ਦਾ ਉਸ ਪਜਾਰ ਸੀ,
ਉਹ ਦਾਸ ਨਿਵਾਜਣ ਹਾਰ ਸੀ,
ਜਗ ਸਾਧ ਬਚਾਵਣ ਹਾਰ ਸੀ,
ਇਸ ਲਈ ਉਸ ਆਪਾ ਵਾਰਿਆ ?
ਦੇ ਸਰਬੰਸ ਸਣ ਪਰਵਾਰਿਆ ।

ਉਹ ਆਤਮ ਦਾ ਦਾਤਾਰ ਸੀ,
ਉਹ ਗੁਰ ਵੱਡਾ ਅਵਤਾਰ ਸੀ,
ਉਹ ਸ਼ਾਹ ਸੱਚੀ ਸਰਕਾਰ ਸੀ,
ਦਿਲ ਉਸ ਦਾ 'ਦੁੱਖ ਨਿਵਾਰ' ਸੀ,
ਉਸ ਆਪਾ ਸਾਥੋਂ ਵਾਰਿਆ !
ਤੇ ਵਾਰਿਆ ਸਣ ਪਰਵਾਰਿਆ ।

ਉਨ ਮਰਦੇ ਸਾਧ ਬਚਾ ਲਏ,
ਨਾਲ ਸ਼ਾਹੀਆਂ ਮੱਥੇ ਲਾ ਲਏ,
ਤੇ ਰਾਜਜਾਂ ਭੇੜ ਭਿੜਾ ਲਏ,
ਦੁਖ ਭਰਦੇ ਲੋਕ ਛੁੜਾ ਲਏ
ਇਉਂ ਆਪਾ ਉਸ ਨੇ ਵਾਰਿਆ
ਦੇ ਸਰਬੰਸ ਸਣ ਪਰਵਾਰਿਆ ।

ਸੁਖ ਚੈਨ ਅਰਾਮ ਤਜਾਂਵਦਾ,
ਦਿਨ ਰੁੱਝਾ ਰਾਤਿ ਜਗਾਂਵਦਾ,
ਮਨ ਤਨ ਧਨ ਸਾਰਾ ਲਾਂਵਦਾ,
ਜੋ ਅਪਣਾ, ਖਰਚ ਕਰਾਂਵਦਾ,
ਅੰਤ ਆਪਾ ਉਸਨੇ ਵਾਰਿਆ,
ਵਾਰ ਪਹਿਲੇ ਪੁਤ ਪਰਵਾਰਿਆ ।

ਪੁਤ, ਮਿਤਰ ਸਾਰੇ ਵਾਰਦਾ
ਸਿਖ, ਪਜਾਰੇ ਬੀ ਨੌਛਾਰਦਾ,
ਸੁਖ ਅਪਣੇ ਸਾਰੇ ਟਾਰਦਾ
ਇਕ ਬੱਧਾ ਸਾਡੇ ਪਜਾਰ ਦਾ ।
ਉਸ ਸਭ ਕੁਛ ਸਾਥੋਂ ਵਾਰਿਆ,
ਦੇ ਅਪਣੇ ਅਸਾਂ ਸਵਾਰਿਆ ।

ਉਹ ਸੱਚਾ ਗੁਰ ਅਵਤਾਰ ਹੈ,
ਸਿੰਘ ਗੋਬਿੰਦ ਗੁਰੂ ਅਪਾਰ ਹੈ,
ਉਹ ਵਸਦਾ ਪਾਰ ਉਰਾਰ ਹੈ ।
ਤੇ ਕਰਦਾ ਪਜਾਰ ਵਪਾਰ ਹੈ ।
ਉਸ ਕਲਗ਼ੀ ਵਾਲੇ ਵਾਰਿਆ
ਸਭ ਅਪਨਾ, ਸਾਨੂੰ ਤਾਰਿਆ ।

ਹੋ ਉਸਦਾ, ਉਸ ਜਿਹਾ ਹੋਰ ਵੇ,
ਗੁਰ ਕਿਸੇ ਨਹੀਂ ਪਿਆ ਕੋਲ ਵੇ,
ਸਭ ਪੋਥੀਆਂ ਭਾਵੇਂ ਫੋਲ ਵੇ,
ਚਹਿ ਲੱਭ ਗਲੇ ਪਾ ਢੋਲ ਵੇ
ਇਕ ਕਲਗ਼ੀਧਰ ਜਿਨ ਵਾਰਿਆ,
ਦੇ ਸਭ ਕਿਛ ਜਗ ਨਿਸਤਾਰਿਆ ।

---

## ਘਰ ਛੱਡਣ ਦੀ ਲੋੜ ਨਹੀਂ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ। ਤਾਲ—੩। ਗਤ—ਨਾ ਧੀ ਧਿ ਨਾ। ਮਾਤ੍ਰਾ—੬।
ਲਯ—ਵਿਚਲੇ ਮੇਲ ਦੀ। 'ਆ' ਦਾ ਘਰ—'ਦੱਸੋ ਪਾਈਦਾ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਮੈਂ ਪੁਛਿਆ ਬਾਹਮਣ ਪਾਂਧੇ ਨੂੰ,
ਤੇ ਪੰਡਤ ਕਾਂਸ਼ੀ ਜਾਂਦੇ ਨੂੰ,
ਸੰਨਯਾਸੀ ਦੇਸ਼ ਫਿਰਾਂਦੇ ਨੂੰ,
'ਸ਼ਹੁ ਕਿਸ ਬਿਧਿ ਢੂੰਡ ਲਭਾਈਦਾ ?'
ਓਹ ਕਹਿੰਦੇ 'ਜੰਗਲ ਜਾਈਦਾ।'

ਮੈਂ ਪੁਛਿਆ ਮੁੱਲਾਂ ਦਾਨੇ ਨੂੰ
ਤੇ ਕਾਜ਼ੀ ਵਡੇ ਸਿਆਨੇ ਨੂੰ,
ਇਕ ਸੂਫੀ ਸੂਫ ਹੰਢਾਨੇ ਨੂੰ,
'ਸ਼ਹੁ ਕਿਸ ਬਿਧਿ ਦੱਸੋ ਪਾਈਦਾ ?'
ਓਹ ਕਹਿੰਦੇ 'ਜੰਗਲ ਜਾਈਦਾ।'

ਮੈਂ ਜੰਗਲ ਡੇਰਾ ਲਾਯਾ ਸੀ,
ਬਹਿ ਨਦੀਆਂ ਜੁੱਗ ਲੰਘਾਯਾ ਸੀ,
ਨਹੀਂ ਆਦਮ ਜ਼ਾਤਿ ਤਕਾਯਾ ਸੀ,
ਸੀ ਵਜਾਕੁਲ ਹੋ ਹੋ ਜਾਈਦਾ,
ਨਹੀਂ ਪਯਾਰਾ ਇਸ ਬਿਧਿ ਪਾਈਦਾ।

ਮੈਂ ਮੁੜਕੇ ਭਾਲ ਕਰਾਈ ਸੀ,
ਕੁਲ ਦੁਨੀਆਂ ਹੰਢ ਤਕਾਈ ਸੀ,
ਸਭ ਖ਼ਲਕਤ ਪੁੱਛ ਦਸਾਈ ਸੀ,
'ਸ਼ਹੁ ਕਿਸ ਬਿਧਿ ਦੱਸੋ ਪਾਈਦਾ ?'
ਸਭ ਕਹਿੰਦੇ 'ਜੰਗਲ ਜਾਈਦਾ।'

ਵਿਚ ਜੰਗਲ ਜੰਗਲ ਖਾਂਦਾ ਹੈ,
ਦਿਲ ਚੋਰ ਨਾਲ ਹੀ ਜਾਂਦਾ ਹੈ,
ਨਹੀਂ 'ਪੜਦਾ-ਅਕਲ' ਨਸਾਂਦਾ ਹੈ,
ਜਿਹੇ ਜਾਵੋ ਤਿਹੇ ਰਹਾਈ ਦਾ,
ਕੁਛ ਹੋਰ ਨਹੀਂ ਬਨ ਜਾਈਦਾ।

ਇਉਂ ਹੁੱਟੀ ਹੁਟਕੇ ਥੱਕੀ ਨੂੰ
ਤੇ ਸਾਧਨ ਕਰਨੋਂ ਅੱਕੀ ਨੂੰ,
ਵਿਚੁੰ ਧੁਖਦੀ ਉਤੋਂ ਢੱਕੀ ਨੂੰ,
ਜਦ ਆਸ ਤੋੜ ਜੀ ਢਾਈਦਾ,
ਗੁਰ ਨਾਨਕ ਦਰਸ਼ਨ ਪਾਈਦਾ।

ਇਕ ਝਲਕਾ ਮਿਲਯਾ ਅਚਾਨਕ ਦਾ
ਦੁਖ ਮਿਟਿਆ ਰਾਹ ਭਿਆਨਕ ਦਾ
ਫਿਰ ਹੁਕਮ ਮਿਲਯਾ ਗੁਰਨਾਨਕ ਦਾ:—
'ਘਰ ਜੰਗਲ ਆਪ ਬਨਾਈਦਾ,
'ਨਹੀਂ ਵਿੱਚ ਬਨਾਂ ਦੇ ਧਾਈਦਾ।

'ਜਦ ਸੁੱਤਾ ਟੱਬਰ ਰਾਤ ਪਿਆ
ਘਰ ਜੰਗਲ ਤਦ ਹੋ ਸਾਫ ਗਿਆ,
'ਚੁਪ ਸ਼ਾਂਤਿ ਇਕਾਂਤ ਚੁਫੇਰ ਥਿਆ,
ਨਹੀਂ ਸੱਤਿਆਂ ਸਮਾਂ ਗੁਆਈ ਦਾ
'ਸ਼ਹੁ ਮਿਲੇ, ਜਿ ਜਾਗ ਧਿਆਈ ਦਾ।

'ਸ਼ਹੁ ਪਾਈਏ ਯਾਦ ਕਰਾਈਏ ਜੇ,
ਕਰ ਪਯਾਰ ਨ ਦਿਲੋਂ ਭੁਲਾਈਏ ਜੇ,
'ਲਿਵ ਡੋਰੀ ਪੱਕ ਬਨ੍ਹਾਈਏ ਜੇ,
ਉਹ ਪਯਾਰ ਕੀਤਿਆਂ ਪਾਈਦਾ।
'ਬਿਨ ਪ੍ਰੇਮ ਹੱਥ ਨਹੀਂ ਆਈਦਾ।

ਜਦ ਲਿਵ ਦੀ ਤਾਰ ਬਨ੍ਹਾਂਦੀ ਹੈ,
ਜਿੰਦ ਸ਼ਹੁ ਦੇ ਵਿੱਚ ਸਮਾਂਦੀ ਹੈ,
'ਸੁਖ ਵਸਲ ਪੀਆ ਦਾ ਪਾਂਦੀ ਹੈ,
ਤਦ ਘਰ ਬੈਠੇ ਹੀ ਪਾਈਦਾ।
'ਘਰ ਬਨ ਦੇ ਤੁੱਲ ਬਨਾਈਦਾ।'

ਮੈਂ ਸਦਕੇ ਸਤਿਗੁਰ ਪਯਾਰੇ ਤੋਂ
ਗੁਰ ਨਾਨਕ ਮੇਲਣਹਾਰੇ ਤੋਂ
ਉਸ ਪ੍ਰੀਤਮ ਆਪ ਸੁਆਰੇ ਤੋਂ
ਜਿਸ ਮਿਲਿਆਂ ਭਵ ਤਰ ਜਾਈਦਾ।
ਮਿਲ, ਮਿਛੜ ਨ ਜਿਸ ਤੋਂ ਜਾਈਦਾ।

---

## ਕੀ ਕੀਤਾ ?

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ : ਤਾਲ—੩। ਗਤ—ਤਲਵਾੜਾ। ਮਾਤ੍ਰਾ—੮।
ਨਯ—ਵਿਚਲੇ ਮੇਲ ਦੀ। 'ਆ' ਦਾ ਘਰ—'ਪੀੜੋਂ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਕੀ ਕੀਤਾ, ਗੁਰ ਗੋਬਿੰਦ ਸਿੰਘ ਨੇ ?
ਤੈਨੂੰ ਲੀਤਾ ਰਖ ਦੁਖ ਪੀੜੋਂ।
ਸੁਣ ਮੀਤਾ ! ਜਮ ਮਾਰੋਂ ਨਰਕੋਂ,
ਦਿਲ ਸੀਤਾ ਪ੍ਰਭੂ ਚਰਨੀਂ ਤੇਰਾ,
ਤੈਂ ਜੀਤਾ ਮਨ, ਉਸਦੀ ਬਖਸ਼ਿਸ਼,
ਰਖ ਨੀਤਾ ਚਿੱਤ ਉਸ ਸਤਿਗੁਰ ਨੂੰ।
ਅਮਯ[1] ਪੀਤਾ ਤੂੰ ਜੀਵੀਓਂ ਮੁਰਦਾ,
ਦੁਖ ਬੀਤਾ, ਛਕ ਜਦ ਤੋਂ ਲੀਤਾ
ਸੁਖ ਰੀਤਾ ਇਹ ਅੰਮ੍ਰਤ ਛਕਣਾ,
ਜਰਨੀਤਾ[2] ਹੈ ਔਖਾ ਇਸਨੂੰ।
ਮੈਂ ਕੀਤਾ, ਉਲਟਾ ਇਸ ਨਾਲੋਂ
ਭੁੱਲ ਦੀਤਾ ਉਪਕਾਰ ਗੁਰੂ ਦਾ।

[1]ਅੰਮ੍ਰਿਤ।
[2]ਜਰਨਾ।

ਗਉਂ ਗੀਤਾ ਅਨਮਤ ਦੇ ਹਰਦਮ,
ਨਹਿੰ ਚੀਤਾ ਸਿੱਖੀ ਦਾ ਰਸਤਾ ।
ਇਕ ਭੀਤਾ[1] ਉਸਰੀ ਹੁਣ ਡਾਢੀ,
ਜਿਨ ਕੀਤਾ ਬੇਮੁਖ ਸਤਿਗੁਰ ਤੋਂ ।
ਸੁਣ ਮੀਤਾ ! ਮੰਗ ਬਖਸ਼ਿਸ਼ ਗੁਰ ਦੀ,
ਦਿਲ ਛੀਤਾ[2] ਕਰ ਇਕਦਮ ਨਾਹੀਂ ।
ਸ਼ਰਣੀਤਾ[3] ਉਸ ਗੁਰ ਦੀ ਹੋਜਾ :—
'ਰੱਖ ਲਿਆ ਗੁਰ ਕਲਗੀ ਵਾਲੇ !'
ਗਾ ਗੀਤਾ ਹੁਣ ਹਰਦਮ ਉਸਦੇ,
ਨਵ ਨੀਤਾ ਰਹੁ ਸਿਮਰਨ ਕਰਦਾ ।

---

## ਅਰਸ਼ਾਂ ਦੀ ਅਵਾਜ਼

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ - ਭੀਮ ਪਲਾਸ । ਤਾਲ - ਤ । ਗਤ—ਨਾ ਧੀ ਧਿ ਨਾ ।
ਮਾਤ੍ਰਾ—੧੬ । ਲਯ —ਧੀਮੀ । 'ਆ' ਦਾ ਘਰ–ਦੇਂਦੀ ਏ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਕਿਤੇ ਬਿਜਲੀ ਬੱਦਲ ਗੱਜਦੇ ਨੀਂ,
ਕਿਤੇ ਸਾਗਰ ਕੰਢੇ ਭਜਦੇ ਨੀਂ,
ਕਿਤੇ ਪੌਣ ਫਰਾਟੇ ਵਜਦੇ ਨੀਂ,
ਪਰ ਸਾਨੂੰ ਠੰਢ ਨ ਪੈਂਦੀ ਏ,
ਸਦ ਸੁਣ ਕੇ ਜਿੰਦੜੀ ਢੋਂਦੀ ਏ ।

ਕਿਤੇ ਬੁਲਬੁਲ ਰਾਗ ਉਚਾਰੇ ਨੀਂ,
ਕਿਤੇ ਕੋਇਲ ਬੋਲ ਕਰਾਰੇ ਨੀਂ,
ਕਿਤੇ ਮੋਰ ਪਪੀਹ ਪੁਕਾਰੇ ਨੀਂ
ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਸੁਣਦੀ ਏ ਦੁਖ ਸਹਿੰਦੀ ਏ ।

ਕਿਤੇ ਵਜਦੇ ਢੋਲ ਢਮੱਕੇ ਨੀਂ,
ਕਿਤੇ ਗਿੱਧੇ ਪੈਣ ਧਮੱਕੇ ਨੀਂ,
ਕਿਤੇ ਸੁਣੀਏ ਨਾਚ ਘੁਮੱਕੇ ਨੀਂ,
ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਸੁਣ ਸੁਣ ਖੱਲੇ ਲਹਿੰਦੀ ਏ,

ਕਿਤੇ ਤੂਤੀ ਨਾਦ ਸੁਣਾਂਦੀ ਏ,
ਕਿਤੇ ਮੁਰਲੀ ਰੰਗ ਜਮਾਂਦੀ ਏ,
ਕਿਤੇ ਬੀਨਾ ਬੰਨ੍ਹ ਬਹਾਂਦੀ ਏ,
ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਨਾਲ ਸਗੋਂ ਵਧ ਖਹਿੰਦੀ ਏ ।

ਕਿਤੇ ਸੁਰ ਸਾਰੰਗੀ ਲਾਈ ਏ,
ਕਿਤੇ ਵੀਣਾ, ਗਲੇ ਗਵਾਈ ਏ,
ਕਿਤੇ ਜਲਤਰੰਗ ਸੁਖਦਾਈ ਏ,
ਪਰ ਸਾਨੂੰ ਠੰਢ ਨ ਪੈਂਦੀ ਏ,
ਦਿਲ ਹੋਰ ਉਦਾਸੀ ਛੋਂਦੀ ਏ ।

ਕਿਤੇਗਾਂਦੀਆਂ ਗੋਲੀਆਂ ਬਾਂਦੀਆਂਨੀਂ,
ਕਿਤੇ ਬਾਦੀਆਂ ਰਾਗਅਲਾਂਦੀਆਂ ਨੀਂ,
ਕਿਤੇ ਰਾਣੀਆਂ ਗੀਤ ਸੁਣਾਂਦੀਆਂ ਨੀਂ,
ਪਰ ਸਾਨੂੰ ਠੰਢ ਨ ਪੈਂਦੀ ਏ,
ਜਿੰਦ ਦੁੱਖ ਵਧੇਰਾ ਲੈਂਦੀ ਏ !

ਇਹ ਬਿਰਹੋਂ ਬੜਾ ਕਸਾਈ ਏ,
ਇਸ ਵੇਦਨ ਇਕ ਚਾ ਲਾਈ ਏ,
ਜੋ ਰਗ ਰੇਸ਼ੇ ਵਿਚ ਛਾਈ ਏ;
ਹੁਣ ਸਾਨੂੰ ਠੰਢ ਨ ਪੈਂਦੀ ਏ;
ਇਹ ਵੇਦਨ ਕਟਦੀ ਰਹਿੰਦੀ ਏ ।

ਜੇ ਕਲਗੀਆਂ ਵਾਲਾ ਆਵੇ ਨੀਂ,
ਇਕ ਝਾਤ ਪਜਾਰ ਦੀ ਪਾਵੇ ਨੀਂ,
'ਮੈਂ ਆਯਾ' ਆਖ ਸੁਣਾਵੇ ਨੀਂ,
ਏ ਸੱਦ ਜਦੋਂ ਕੰਨ ਲਹਿੰਦੀ ਏ,
ਜਿੰਦ ਸੁਣਦੀ ਜੀਉ ਜੀਉ ਪੈਂਦੀ ਏ ।

'ਮੈਂ ਆਯਾ' ਰਾਗ ਇਲਾਹੀ ਏ,
'ਤੂੰ ਮੇਰਾ' ਗੀਤ ਖ਼ੁਦਾਈ ਏ,
'ਮੈਂ ਤੇਰਾ' ਨਾਦ ਗੁਸਾਈਂ ਏ,
ਇਹ 'ਅਰਸ਼ੀ ਸੱਦ' ਸਦੇਂਦੀ ਏ,
ਚਕ ਅਸਾਂ ਅਰਸ਼ ਲੈ ਵੈਂਦੀ ਏ ।

---

## ਹੀਰਾ ਜਨਮ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਅਰਸ਼ਾਂ ਦੀ ਅਵਾਜ਼' ਦੇ ਸੁਰਤਾਲ ਪਰ ਗਾਇਆ ਜਾ ਸਕਦਾ ਹੈ ।

‡ ‡ ‡

ਜਦੋਂ ਬੱਦਲ ਟੁਰਦਾ ਮਲਕੜੇ, ਕਿਤੇ ਠਹਿਰੇ ਜਾਪੇ ਪਲਕੜੇ,
ਛਾਂ ਠੰਢੀ ਦੇਈ ਜਾਂਵਦਾ, ਤੇ ਛਹਿਬਰ ਪਜਾਰੀ ਲਾਂਵਦਾ ।
ਤਦੋਂ ਨਾਨਕ ਸਤਿਗੁਰ ਆਇਆ ਜਿਨ ਮਿਹਰਾ ਮੀਂਹ ਵਸਾਇਆ,
ਜਗ ਜਲਦਾ ਠਾਰ ਦਿਖਾਇਆ ਅਣਮੁੱਲਾ ਸੁਖ ਵਰਤਾਇਆ,
ਓ ਤ੍ਰੁਠ ਤ੍ਰੁਠ ਵਸਦਾ ਦਯਾਲ ਹੋ, ਤੇ ਘਰ ਘਰ ਫਿਰੇ ਕ੍ਰਿਪਾਲ ਹੋ,

'ਸਚ' ਸਿੰਙੀ-ਨਾਦ ਵਜਾਂਵਦਾ, ਜਿੰਦ ਮੋਇਆਂ ਅੰਦਰ ਪਾਂਵਦਾ,
ਦਿਲ-ਭਟਕਿਆਂ ਤਾਈਂ ਮੋੜਦਾ, ਰਬ ਸੱਚੇ ਦੇ ਵਿਚ ਜੋੜਦਾ ।
ਕਟ ਦੇਂਦਾ ਧੁੰਦ ਗੁਬਾਰ ਓ ਕਰ ਦੇਂਦਾ ਭੌਜਲ ਪਾਰ ਓ,
ਆ ਬੈਠੋ ਛਾਵੇਂ ਓਸ ਦੀ, ਲਓ ਛਹਿਬਰ ਭਿੰਨੀ ਓਸਦੀ ।
ਰਸ ਰੱਤੇ ਹੋ ਰੰਗ ਰੱਤੜੇ ਤੇ ਉੱਚੇ ਪ੍ਰੇਮਾ ਮੱਤੜੇ,
ਲਓ ਹੀਰਾ ਜਨਮ ਸੁਆਰ ਏ, ਜੋ ਜਾਇ ਨ ਖਾਲੀ ਵਾਰ ਏ ।

---

[1]ਕੰਧ ।
[2]ਫਿੱਕਾ ।
[3]ਸ਼ਰਨਾਗਤ ।

## ਕਦੀ ਨ ਓਹਲੇ ਹੋਵ ਦਰਸ਼ਨ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਆਸਾ । ਤਾਰ ਤੇ ਗਤ—ਚੰਚਲ । ਮਾਤ੍ਰਾ—੧੪ ।
ਲਯ —ਵਿਚਲੇ ਮੇਲ ਦੀ । 'ਆ' ਦਾ ਘਰ—'ਵਾਸ ਜੀ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਹੁਣ ਮੈਂ ਪੀਯ ਵਿਚ ਰਹੀ ਸਮਾਇ, ਮੈਂ ਵਿਚ ਪੀਆ ਵਾਸ ।
ਪਿਯ ਵਿਚ ਮੈਂ ਹਾਂ, ਮੈਂ ਵਿਚ ਪੀਆ, ਖਿੜੀ ਪ੍ਰੇਮ ਦੀ ਵਾਸ਼[1] ।
ਚੰਦਨ ਲਪਟ ਪੀਆ ਵਿਚ ਮੁਸ਼ਕੀ, ਮਲਿਆਗਰ ਦੇ ਸੁਆਸ ।
ਕਉਲ ਖਿੜੇ ਸਭ ਪਿਯ ਮੇਰੇ ਵਿਚ ਝੂੰਮਣ ਭਉਰੇ ਦਾਸ ।
ਏ ਜੋ ਚੰਨ ਸੂਰ ਤੇ ਤਾਰੇ, ਪਿਯ ਤੋਂ ਲੈਣ ਪ੍ਰਕਾਸ਼ !
ਪਿਯ ਮੇਰੇ ਵਿਚ ਸਾਗਰ ਲਹਿਰੇ, ਬਿਜਲੀ ਮਾਰੇ ਲਾਸ ।
ਮਾਹ[2] ਤੋਂ ਲੈ ਮਾਹੀ[3] ਤਕ ਸਭਦਾ, ਮਾਹੀ[4] ਵਿਚ ਨਿਵਾਸ ।
ਖੰਡ ਮੰਡਲ ਮਾਹੀ ਵਿਚ ਤਰਦੇ, ਮਾਤ[5], ਪਤਾਲ, ਅਕਾਸ਼ ।
ਫਿਰ ਮਾਹੀ ਸਭਨਾਂ ਵਿਚ ਵਸਦਾ, ਅੰਦਰ ਬਾਰੁ, ਨਿਵਾਸ ।
ਹਰ ਹਰ ਦਾ ਵਿਚ ਪਿਯ ਦੇ ਡੇਰਾ; ਹਰ ਹਰ ਵਿਚ ਪਿਯ ਵਾਸ ।
ਬਨ ਬੇਲੇ ਬਾਗਾਂ ਦੇ ਖੇੜੇ, ਹਰਿਆਵਲ, ਮਉਲਾਸ[6],
ਪਜਾਰੇ ਵਿੱਚ ਸੁਹੰਦੜੇ ਦਿੱਸਣ, ਧਰਤੀ ਅਤੇ ਅਕਾਸ਼ ।
ਜਯੋਂ ਬੱਦਲ ਤਰਦੇ ਵਾ-ਮੰਡਲ, ਪੌਣ ਸੁਗੰਧਿ ਨਿਵਾਸ;
ਜਯੋਂ ਹਿਰਦੇ ਮੇਰੇ ਵਿਚ ਲਹਿਰੇ, ਪੀਯ-ਪ੍ਰੇਮ ਦੀ ਆਸ;
ਮੱਥੇ ਤੇ ਜਯੋਂ ਖੁਸ਼ੀ ਵਸੇ ਆ, ਨੈਣੀਂ ਪ੍ਰੇਮ ਪ੍ਰਕਾਸ਼,
ਗਲ੍ਹਾਂ ਤੇ ਜਯੋਂ ਭਖੇ ਉਮਾਹ ਹੈ, ਬੁੱਲ੍ਹਾਂ ਤੇ ਜਯੋਂ ਹਾਸ,
ਮੋਤੀ ਵਿਚ ਜਯੋਂ ਆਬ ਵਸੇ ਹੈ, ਹੀਰੇ ਪਾਣੀ ਵਾਸ;
ਅੱਗ ਵਿੱਚ ਜਿਉਂ ਚਾਨਣ ਵਸਦਾ, ਬਿਜਲੀ ਵਿਚ ਚਪਲਾਸ ।
ਤਿਉਂ ਸਾਰੇ ਪੀਆ ਪਜਾ ਵਸਦਾ, ਦਿਸਦਾ ਪਾਸੋ ਪਾਸ;
ਪਿਯ-ਮੋਹੀ ਮੈਂ ਉਸ ਵਿਚ ਤੱਕਾਂ ਉਹ ਤੇ ਉਹਦਾ ਪ੍ਰਕਾਸ਼ ।
ਹਰ ਦਿਸਦੇ ਵਿਚ ਪੀਆ ਲਸਦਾ ਕਾਦਰ ਕੁਦਰਤ ਵਾਸ ।
ਸਾਗਰ, ਬੂੰਦ, ਬੁਦਬੁਦੇ ਅੰਦਰ ਪਿਯ ਦੀ ਲਿਸ਼ਕੇ ਲਾਸ ।
ਸਾਗਰ, ਬੂੰਦ, ਬੁਦਬੁਦੇ ਸਭ ਨੂੰ ਅਪਨੇ ਵਿੱਚ ਲਿਆ ਸੁ ।
ਪਿਯ 'ਨੁਕਤਾ' ਪਿਯ 'ਘੇਰਾ' ਮੇਰਾ, ਘੇਰੇ ਨੂੰ ਘੇਰਿਆ ਸੁ ।
ਲੁਕ ਬਹਿਣਾ, ਲੁਕ ਜ਼ਾਹਰ ਹੋਣਾ, ਚੋਜ ਪੀਆ ਦਾ ਖਾਸ ।
ਹਰ ਰੰਗੇ ਹਰ ਜਾਈ ਖਿੜਨਾ, 'ਵੱਖ' ਤੇ 'ਵਿੱਚ' ਵਿਗਾਸ ।
ਵਿਗਸਜਾ ਅੰਦਰ ਬਾਹਰ ਪਜਾਰਾ ਚਮਨ ਜਿਵੇਂ ਖਿੜਿਆਸ ।
ਅੰਦਰ ਬਾਹਰ ਰਵ ਰਹਜਾ ਮੇਰੇ ਦਿਲ ਤੇ ਨੈਣ ਨਿਵਾਸ ।
ਨੈਣ ਰਹੇ ਰੰਗ ਲਾ ਇਸ ਦਰਸ਼ਨ ਹਿਰਦਾ ਏਸ ਹੁਲਾਸ ।
ਕਦੀ ਨ ਓਹਲੇ ਹੋਵੇ ਦਰਸ਼ਨ, ਰਾਤ ਦਿਨੇ ਅਰਦਾਸ ।

———

[1] ਵਾਸ਼ਨਾ ।
[2] ਚੰਦ ।
[3] ਮੱਛੀ । ਚੰਦ ਤੋਂ ਮੱਛੀ ਤਕ ਦਾ ਭਾਵ ਅਕਾਸ਼ ਤੋਂ ਪਤਾਲਾਂ ਤਕ ਹੈ ।
[4] ਪਜਾਰਾ ।
[5] ਮਾਤਲੋਕ ।
[6] ਮਉਲਨਾ ।

## ਅਰਸ਼ੀਆਂ ਦਾ ਸੰਦੇਸ਼ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਕੌਂਸੀਆ । ਤਾਲ ਤੇ ਗਤ—ਚੰਚਲ । ਮਾਤ੍ਰਾ—੧੪ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਲਜਾਏ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਮੈਂ ਡਿੱਠਾ ਰਾਤ ਫ਼ਿਰਿਸ਼ਤੇ ਹੇਠ ਆਏ
ਕਿ ਅਸਮਾਨਾਂ ਤੋਂ ਸੌਦੇ ਨਾਲ ਲਜਾਏ ।
ਸਰੋਦਾਂ ਛਿੜ ਰਹੀਆਂ ਰਸ ਰੰਗ ਭਰੀਆਂ
ਤੇ ਦਫ ਵਜਦੇ ਸੁਹਾਵੇ ਤਾਰ ਲਾਏ ।
ਕਿ ਨਚਦੇ, ਹੇਠ ਨੂੰ ਤੁਰ ਤਾਲ ਲਾਂਦੇ ।
ਚਲੇ ਸਭ ਰਾਗ ਆਵਨ ਸਾਜ਼ ਚਾਏ ।
ਤੇ ਚਲੀਆਂ ਰਾਗਨੀਆਂ ਨਾਲ ਆਵਨ
ਗਲੇ ਮਿੱਠੇ ਸੁਹਾਵੇ ਸੁਰ ਅਲਾਏ ।
ਜਿਵੇਂ ਮੋਰਾਂ ਤਿਵੇਂ ਪੈਲਾਂ 'ਨ ਪੈਂਦੀਆਂ
ਜ਼ਿਮੀਂ ਦੇ ਨਾਚ ਉਨ੍ਹਾਂ ਨਾਚਾਂ ਭੁਲਾਏ ।
ਜੇ ਦਿੱਤਾ ਦਿਲ, ਸਮਝ ਗਾਵਣ ਦੀ ਆਈ
ਗੁਰੂ ਆਵਣ ਦਾ ਸੁਹਲਾ ਏ ਸੁਣ ਆਏ :—
"ਗੁਰੂ ਨਾਨਕ ਗੁਰੂ ਨਾਨਕ ਪਿਆਰਾ
ਸੁਣੋਂ ਲੋਕੋ ! ਤੁਸਾਂ ਦੇ ਦੇਸ਼ ਆਏ ।
"ਤਿਆਰੀ ਕਰ ਲਵੋ ਆਦਰ ਦੀ ਸਾਰੀ
ਕਿ ਘਰ ਬਨ ਬਾਗ, ਸਬ ਕਰ ਲੋ ਸੁਹਾਏ ।
"ਸੁਆਗਤ ਦਾ ਜਦੋਂ ਸਾਮਾਨ ਕਰ ਲੋ
ਫਿਰ ਆਪੇ ਨੂੰ ਲਓ ਐਦਾਂ ਸਜਾਏ :—
"ਦਿਲ ਅਪਨੇ ਨੂੰ ਬਣਾਵੋ ਤਖ਼ਤ ਸੁਹਣਾ,
ਦਿਓ 'ਮੈਂ' ਆਪਣੀ ਹੇਠਾਂ ਵਿਛਾਏ ।
"ਸੁਗੰਧੀ 'ਪ੍ਰੇਮ' ਦੀ ਛਿੜਕਾ ਦਿਓ ਜੀ,
ਦਿਓ 'ਆਪਾ' ਗੁਰੂ ਤੋਂ ਅਜ ਲੁਟਾਏ ।
"ਜਿ 'ਆਪਾ' ਹੋ ਗਿਆ 'ਆਪੇ' ਤੋਂ ਖਾਲੀ
ਗੁਰੂ ਨਾਨਕ ਤਦੋਂ ਡੇਰੇ ਆ ਲਾਏ ।
"ਤੁਸੀਂ ਪਜਾਰਾ ਦੇ ਤਦ ਰਸ ਰੰਗ ਮਾਣੋ
ਜਦੋਂ ਆਪਾ ਇਸ ਆਪੇ ਤੋਂ ਘੁਮਾਏ ।
"ਦਿਸੇ ਪਜਾਰਾ ਤਦੋਂ ਹਰ ਰੰਗ ਵਸਦਾ
ਵਿਛੋੜਾ ਫੇਰ ਨਾਂ ਆ ਮੂੰਹ ਦਿਖਾਏ ।
"ਉਹ ਲੋਕੋ ! ਸੁਣੋ ਲੋਕੋ ! ਤੇ ਗਾਵੋ :—
ਕਿ ਔਹੁ ਆਏ, ਗੁਰੂ ਨਾਨਕ ਅਹੁ ਆਏ ।
"ਬੁਸ਼ਾਰਤ ਦੇ ਦਿਓ ਅਜ ਜਗਤ ਤਾਈਂ,
ਗੁਰੂ ਆਏ ਤੇ ਖੁਸ਼ੀਆਂ ਨਾਲ ਲਯਾਏ ।
"ਮਿਲੋ ਆਕੇ ਹਾਂ ਆਪਾ ਭੇਟ ਧਰਧਰ,
ਮਿਲੋ ਐਦਾਂ ਜੁ ਗੁਰ ਗੋਦੀ ਖਿਡਾਏ ।
"ਸਫਲ ਜੀਵਨ, ਸਫਲ ਜੀਵਨ ਹੋ ਜਾਵੇ
ਗੁਰੂ ਦੇ ਅੰਕ ਫਿਰ ਰਹੀਓ ਸਮਾਏ" ।

———

## ਸੰਗਤ ਦੀ ਬਿਰਹ ਅਰਜ਼ੋਈ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ। ਤਾਰ—੩। ਗਤ - ਤਲਵਾੜਾ। ਮਾਤ੍ਰਾ - ੯।
ਲਯ—ਚਲੰਤ। 'ਆ' ਦਾ ਘਰ–'ਸੁਹਣਿਆਂ' ਪਰ ਹੈ।
**ਸੁਰ ਖਾਸ**— ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਦਿਖਾ ਦੇ ਦਿਖਾ ਦੇ ਦਿਖਾ ਦੇ ਪਜਾਰਿਆ !
ਜ਼ਰਾ ਮੁਖੜਾ ਸੁਹਾਵਾ ਦਿਖਾ ਦੇ ਸੁਹਣਿਆਂ !
ਤੇਰੀਆਂ ਚਿਰੋਕੀਆਂ ਉਡੀਕਾਂ ਸੱਜਣਾਂ !
ਪੁਜਾ ਦੇ ਪੁਜਾ ਦੇ ਪੁਜਾ ਦੇ ਪਜਾਰਿਆ ! ੧.

ਤੇਰੇ ਨਾਮ ਨੂੰ ਹੀ ਮੈਂ ਧਿਆਵਾਂ,
ਦਿਨ ਤੇ ਰਾਤੀਂ ਪਈ ਅਲਾਵਾਂ;
ਪਈ ਅਲਾਵਾਂ ਵਾਹ ਵਾ ਵਾਹ !
ਦਿਖਾ ਦੇ ਦਿਖਾ ਦੇ ਦਿਖਾ ਦੇ ਪਜਾਰਿਆ !
ਜ਼ਰਾ ਮੁਖੜਾ ਸੁਹਾਵਾ ਦਿਖਾ ਦੇ ਸੁਹਣਿਆਂ ! ੨.

ਹੁਣ ਗੁਰ ਨਾਨਕ ਪਜਾਰੇ ਆਈਂ,
ਫੇਰਾ ਅਜ ਆ ਸਾਡੇ ਪਾਈਂ,
ਫੇਰਾ ਪਾਈਂ ਵਾਹ ਵਾ ਵਾਹ !
ਦਿਖਾ ਦੇ ਦਿਖਾ ਦੇ ਦਿਖਾ ਦੇ ਪਜਾਰਿਆ !
ਜ਼ਰਾ ਮੁਖੜਾ ਸੁਹਾਵਾ ਦਿਖਾ ਦੇ ਸੁਹਣਿਆਂ ! ੩.

ਸਾਨੂੰ ਚਰਨੀਂ ਆਨ ਲਗਾਈਂ,
ਸਿਕਦੇ ਮੱਥੇ ਠੰਢਕ ਪਾਈਂ,
ਠੰਢਕ ਪਾਈਂ ਵਾਹ ਵਾ ਵਾਹ !
ਦਿਖਾ ਦੇ ਦਿਖਾ ਦੇ ਦਿਖਾ ਦੇ ਪਜਾਰਿਆ !
ਜ਼ਰਾ ਮੁਖੜਾ ਸੁਹਾਵਾ ਦਿਖਾ ਦੇ ਸੁਹਣਿਆਂ ! ੪.

ਆ ਜਾ ਵਿੱਥਾਂ ਮੇਟ ਗੁਸਾਈਂ !
'ਅਪਨੀ' ਆਖ ਤਿ ਲੈ ਅਪਨਾਈ;
ਲੈ ਅਪਨਾਈ ਵਾਹ ਵਾ ਵਾਹ !
ਦਿਖਾ ਦੇ ਦਿਖਾ ਦੇ ਦਿਖਾ ਦੇ ਪਜਾਰਿਆ !
ਜ਼ਰਾ ਮੁਖੜਾ ਸੁਹਾਵਾ ਦਿਖਾ ਦੇ ਸੁਹਣਿਆਂ ! ੫.

———

## ਪਟਨੇ ਸਾਹਿਬ ਤੋਂ ਟੁਰਨ ਵੇਲੇ ਸੰਗਤਾਂ ਦੀ ਅਰਜ਼ੋਈ ਤੇ ਗੁਰੂ ਕਲਗੀਆਂ ਵਾਲੇ ਦੀਆਂ ਮਿਹਰਾਂ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ। ਤਾਲ—੩। ਗਤ ਤਲਵਾੜਾ। ਮਾਤ੍ਰਾ—੮।
ਲਯ - ਚਲੰਤ। 'ਆ' ਦਾ ਘਰ–'ਭਾਣਾਂ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਸੰਗਤ—
ਸੁਹਣੇ ਕਲਗੀ ਵਾਲਿਆ ! ਏਥੋਂ ਨਹੀਂ ਜਾਣਾਂ,
ਸਾਥੋਂ ਮੰਨਿਆ ਨ ਜਾਵੇ ਏ ਭਾਣਾਂ। ੧.

ਸਾਡੀ ਜਿੰਦ ਤੁਸੀਂ ਜਾਨ,
ਸਾਡੇ ਪ੍ਰਾਨ ਦੇ ਹੋ ਪ੍ਰਾਨ,
ਅਸਾਂ ਜੀਵਨ ਤੁਸਾਂ ਬਿਨ ਕਿੰਵ ਪਾਣਾਂ ? ੨.

ਗੁਰੂ — ਜੀ
ਆਯਾ ਪਿਤਾ ਦਾ ਸੰਦੇਸ਼,
ਛੇਤੀ ਟੁਰ ਆਓ ਦੇਸ਼,
ਮੰਨ ਅਸਾਂ ਨੇ ਹੁਕਮ ਹੁਣ ਟੁਰ ਜਾਣਾਂ। ੩.

ਸੰਗਤ—
ਮਾਤਾ ਗੁਜਰੀ ਦੇ ਲਾਲ !
ਸਾਨੂੰ ਲੈ ਚਲੋ ਨਾਲ,
ਸਾਨੂੰ ਵਿਛੜ ਤੁਸਾਂ ਤੂੰ ਸੁਖ ਨਹੀਂ ਆਣਾਂ ੪.

ਗੁਰੂ ਜੀ—
ਹੋਸਾਂ ਸਦਾ ਮੈਂ ਸਹਾਇ,
ਰਹਿਸਾਂ ਅੰਗ ਸੰਗ ਆਇ,
ਸੰਗਤਾਂ ਦੇ ਵਿਚ ਮੈਂ ਸਦਾ ਰਹਾਣਾਂ। ੫.

———

## ਪੰਜਾਂ ਪਜਾਰਿਆਂ ਦੀ 'ਅੰਮ੍ਰਿਤ' ਵੇਲੇ ਦੀ ਅਰਜ਼ੋਈ ਤੇ ਕਲਗੀਧਰ ਜੀ ਦਾ ਉੱਤਰ

### ਇਸ ਗੀਤ ਦੇ ਗਾਉਣ ਦ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਸੰਗਤ ਦੀ ਬਿਰਹ ਅਰਜ਼ੋਈ !' ਦੇ ਸੁਰ ਤਾਲ ਪਰ ਵਜਾਇਆ ਜਾ ਸਕਦਾ ਹੈ।

‡ ‡ ‡

ਪੰਜ ਪਿਆਰੇ—
ਪਿਲਾ ਦੇ ਪਿਲਾ ਦੇ ਪਿਲਾ ਦੇ ਪਜਾਰਿਆ !
ਸਾਨੂੰ ਅੰਮ੍ਰਿਤ ਦਾ ਜਾਮ ਪਿਲਾ ਦੇ ਪਜਾਰਿਆ !
ਲੱਗੀਆਂ ਚਿਰੋਕੀਆਂ ਪਿਆਸਾਂ ਦਾਤਿਆ ! ਪਿਲਾ ਦੇ…

ਤੁਰਕੇ ਮੌਤ ਘਾਟ ਤੇਂ ਆਏ,
ਧਰਕੇ ਸੀਸ ਤਲੀ ਤੇ ਲਯਾਏ,
ਸੀਸ ਲਿਆਏ ਵਾਹ ਵਾ ਵਾਹ।
ਪਿਲਾ ਦੇ ਪਿਲਾ ਦੇ ਪਿਲਾ ਦੇ ਪਜਾਰਿਆ ! ਸਾਨੂੰ…

ਸਾਡੇ ਪੱਲੇ ਰਾਸ ਨ ਕਾਈ,
ਕਰੀਂ ਕਬੂਲ ਇਹ ਭੇਟਾ ਸਾਈਂ !
ਭੇਟਾ ਸਾਈਂ ਵਾਹ ਵਾ ਵਾਹ।
ਪਿਲਾ ਦੇ ਪਿਲਾ ਦੇ ਪਿਲਾ ਦੇ ਪਜਾਰਿਆ ! ਸਾਨੂੰ…

ਦੇਵੋ ਅੰਮ੍ਰਿਤ ਮੋਏ ਜਿਵਾਵੋ,
ਅਪਨੀ ਜੀਵਨ ਛੋਹ ਲਗਾਵੋ,
ਛੋਹ ਲਗਾਵੋ ਵਾਹ ਵਾ ਵਾਹ।
ਪਿਲਾ ਦੇ ਪਿਲਾ ਦੇ ਪਿਲਾ ਦੇ ਪਜਾਰਿਆ ! ਸਾਨੂੰ

ਕਲਗੀਆਂ ਵਾਲੇ ਦਾ ਉੱਤਰ —
ਆਓ ਸਪੂਤੋ ਝੋਲੀ ਪਾਵਾਂ,
ਅੰਮ੍ਰਿਤ ਜਾਮ ਅਮੁੱਲ ਪਿਲਾਵਾਂ,
ਅਮੁੱਲ ਪਿਲਾਵਾਂ ਵਾਹ ਵਾ ਵਾਹ।

ਬਨਾ ਲਾਂ ਬਨਾ ਲਾਂ ਬਨਾ ਲਾਂ ਪਯਾਰਿਓ !
ਤੁਹਾਨੂੰ ਪੁੱਤਾਂ ਤੋਂ ਪਿਆਰੇ ਬਨਾ ਲਾਂ ਦੁਲਿਓ !
ਅਪਨੇ ਜਾਏ ਤੁਸਾਂ ਤੋਂ ਵਾਰਾਂ,
ਤੁਹਾਨੂੰ ਗੋਦੀ ਲੈ ਪ੍ਰਤਿਪਾਰਾਂ,
ਲੈ ਪ੍ਰਤਿਪਾਰਾਂ ਵਾਹ ਵਾ ਵਾਹ ।
ਬਨਾਂ ਲਾਂ ਬਨਾ ਲਾਂ ਬਨਾ ਲਾਂ ਧਯਾਰਿਓ !
ਤੁਹਾਨੂੰ ਪੁੱਤਾਂ ਤੋਂ ਪਿਆਰੇ ਬਨਾ ਲਾਂ ਦੁਲਿਓ !

———

## ਦੁਹਾਈ ਬਾਬੇ ਨਾਨਕ ਦੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਲ—੩ । ਗਤ—ਤਲਵਾੜਾ । ਮਾਤ੍ਰਾ—੮ ।
ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਦੁਹਾਈ ਮੈਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਗੁਰੂ ਨਾਨਕ ! ਗੁਰੂ ਨਾਨਕ ! ਦਿਆਂ ਤੇਰੀ ਦੁਹਾਈ ਮੈਂ !
ਦੁਹਾਈ ਹੈ ਗੁਰੂ ਨਾਨਕ ! ਦੁਹਾਈ ਦਰ ਤੇ ਪਾਈ ਮੈਂ !
ਬਚਾ ਮੈਨੂੰ ਬਿਆਧਾਂ ਤੋਂ ਛੁਡਾ ਦੁੱਖਾਂ ਦੀ ਖਾਈ ਤੋਂ,
ਤੁਹੀਂ ਰਖਜਕ ਹੈਂ ਦੁਖੀਆਂ ਦਾ ਤਿਰੀ ਆਸਾ ਤਕਾਈ ਮੈਂ !
ਵਿਛੋੜਨ ਨਾਮ ਤੇਰੇ ਤੋਂ ਨਿਜਾਵਨ ਖਿੱਚ ਗ਼ਮ ਅੰਦਰ,
ਅਜਿਹੀ ਮਿਤ੍ਰਾਂ ਤੋਂ ਰਖਜਾ ਕਰ ਦਿਆਂ ਤੇਰੀ ਦੁਹਾਈ ਮੈਂ !
ਇ ਦਿਲ ਮੇਰਾ ਬਣੇ ਮੰਦਰ ਨ ਕੁਛ ਵੱਸੇ ਇਦ੍ਹੇ ਅੰਦਰ,
ਇ ਸਿਹਜਾ ਆਪ ਦੀ ਹੋਵੇ ਦਿਓ ਐਸੀ ਸਫਾਈ ਮੈਂ !
ਤੁਸੀਂ ਮਾਲਕ ਬਣੋ ਘਰ ਦੇ ਰਹਿਣ ਸਭ ਓਪਰੇ ਡਰਦੇ;
ਤੁਸੀਂ ਹੋਵੋ ਚਰਨ ਤੁਹਾਡੇ ਰਹਾਂ ਚਰਨੀਂ ਸਮਾਈ ਮੈਂ !
ਅਜੇਹਾ ਕਰ ਦਿਓ ਦਿਲ ਨੂੰ ਬਣੇ ਆਰਾਮਗਾਹ ਤੁਹਾਡੀ
ਨ ਮੈਂ ਹੋਵਾਂ ਨ ਮੇਰੀ ਹੋ ਰਹੇ ਕੋਈ ਨ ਕਾਈ ਮੈਂ !
ਮਿਰੇ ਦਿਲ ਵੜਦਿਆਂ ਸਾਈਆਂ । ਤੁਸੀਂ ਝਿਜਕੋ ਕਦੇ ਨਾਂਹੀ,
ਇ ਨਿਜ ਮੰਦਰ ਤੁਹਾਡਾ ਹੋ, ਤੁਹਾਡਾ ਹੋਂ, ਹੇ ਸਾਈ ਮੈਂ !

———

## ਸਿਕਦੀ ਰੂਹ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੀਲੋਂ । ਤਾਲ—੩ । ਗਤ—ਤਲਵਾੜਾ । ਮਾਤ੍ਰਾ—੮ ।
ਲਯ ਵਿਚਲੇ ਮੇਲ ਦੀ । 'ਆ' ਦਾ ਘਰ—'ਮਹਾਰਾਜ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ਨੀ ।

‡ ‡ ‡

ਗੁਰੂ ਨਾਨਕ ਮਹਾਰਾਜ !

ਜਨਮ ਜਨਮ ਤੋਂ ਸਿਕਦੀ ਆਈ ਆਸ ਪੂਰਦੇ ਆਜ !
ਆ ਜਾਓ ਸਿਕ ਪੂਰਨ ਹਾਰੇ, ਹੇ ਮੇਰੇ ਸਿਰਤਾਜ !
ਪਤਿਤ ਪਾਵਨ ਹੈ ਬਿਰਦ ਤੁਧੇ ਦਾ ਪਾਲ ਬਿਰਦ ਦੀਲਾਜ !
ਹੁਣ ਨਾਂ ਰੱਖ ਵਿਛੋੜੇ ਅੰਦਰ, ਅਪਨਾ ਲੈ ਮਹਾਂਰਾਜ !

———

## ਸਿਰ ਭੇਟਾ ਦਾ ਧਰੀਏ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਂਗ—ਪਹਾੜੀ । ਤਾਲ ਤੇ ਗਤ—ਤਲਵਾੜਾ । ਮਾਤ੍ਰਾ—੮ ।
ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਕਰੀਏ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

ਵਿਖਮ ਪਦ—

ਦਰਸ਼ਨ ਚਲ ਆਨੰਦ ਪੁਰ ਕਰੀਏ :—
ਚਲੋ ਸਹੀਓ ਆਨੰਦਪੁਰ ਚਲੀਏ ਦਰਸ਼ਨ ਕਰ ਕਰ ਠਰੀਏ ।
ਝਿੰਮਣੀਆਂ ਦੇ ਝਾੜੂ ਕਰਕੇ ਥਾਂ ਥਾਂ ਪਏ ਸੰਬਰੀਏ ।
ਚਰਨ ਛੋਹ ਵਰੁਸਾਇਆ ਕਿਣਕਾ ਕਿਣਕਿਆਂ ਵਿੱਚ ਢੂੰਡਰੀਏ ।
ਕਰ ਸੁਰਮਾਂ ਅੱਖੀਂ ਵਿਚ ਪਾਈਏ ਦਿਲ ਅੰਧੇਰਾ ਹਰੀਏ ।
ਇਸ ਰੌਸ਼ਨ ਦਿਲ ਨਾਲ ਸਖੀ ! ਗੁਰ ਗੋਬਿੰਦ ਸਿੰਘ ਸਿਮਰੀਏ ।
ਸਿਮਰ ਸਿਮਰ ਸੁਾਮੀ ਗੁਰ ਅਪਨਾ ਨੈਂ ਸਮਿਆਂ ਦੀ ਤਰੀਏ ।
ਦਰਸ ਸੁਹਾਵੇ ਸੈ ਵਰ੍ਹਿਆਂ ਦੇ ਕਲਗੀਧਰ ਦੇ ਕਰੀਏ ।
ਖਿਚ ਸ਼ਮਸ਼ੇਰ ਖੜੇ ਦੇ ਅੱਗੇ ਸਿਰ ਭੇਟਾ ਚਾ ਧਰੀਏ ।
ਅੰਮ੍ਰਿਤ ਦਾਤ ਮਿਲੇ ਦਾਤੇ ਤੋਂ ਖਿੜ ਖਿੜ ਘੁਟ ਘੁਟ ਭਰੀਏ ।
ਜੀਵਾਲੇ ਤਾਂ ਜੀਉ ਜੀਉ ਪਈਏ ਮਾਰੇ ਹਸ ਹਸ ਮਰੀਏ ।
ਮਰਕੇ ਅਮਰ, ਅਮਰ ਹੋ ਸੇਵਾ ਕਰੀਏ, ਹਉਂ ਤੋਂ ਡਰੀਏ ।
ਸੇਵਕ ਤੋਂ ਤਦ ਮਿਲੇ ਪੁਤ੍ਰ ਪਦ ਭੀ ਸੇਵਾ ਨੂੰ ਵਰੀਏ ।
ਸੇਵਾ ਕਰੀਏ, ਨਾਮ ਸਿਮਰੀਏ ਹਉਂ ਹਰੀਏ, ਭਵ ਤਰੀਏ ।
ਕਲਗੀਧਰ ਦੀ ਛੁਹ ਪਾਰਸ ਲਭ ਕੰਚਨ ਕਾਯਾਂ ਕਰੀਏ ।
ਕੰਚਨ ਕਾਯਾਂ ਕਾਲ ਨ ਗ੍ਰਸੇ 'ਵਾਹ ਵਾ' ਸਦਾ ਉਚਰੀਏ ।

———

## ਦਰਸ਼ਨ-ਤਰਸਨ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ ਮਾਂਡ । ਤਾਰ—੩ । ਗਤ—ਤਲਵਾੜਾ ਬੈਠਵੀਂ ।
ਮਾਤ੍ਰਾ—੮ ।ਲਯ—ਬਹੁਤ ਧੀਮੀ । 'ਆ' ਦਾ ਘਰ 'ਨੈਨ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

ਜਗਜਾਸੂ ਪੁਕਾਰ:—

ਥਕ ਗਏ ਤਰਸ ਤਰਸ ਕੇ ਨੈਨ,
ਤਰਸ ਕਰੋ ਹੁਣ ਤਰਸ ਰਹੀ ਤੇ ਤਰਸ ਭਰੇ ਤਕ ਨੈਨ ।
ਉਮਰ ਬਿਤੀ ਦਰਸ਼ਨ-ਤਰਸਨ ਵਿਚ ਗੁਰ ਨਾਨਕ ਸੁਖ ਐਨ !
ਦਰਸ਼ਨ ਮਿਲੇ ਨ ਮਿਟਦੀ ਤਰਸਨ, ਦਰਸਬਿਨਾ ਕਿੰਵ ਚੈਨ ?
ਦਿਨ ਨਾ ਬਿਤੇ, ਚਿੰਤ ਚਿਤ ਚੁਭਦੀ ਸੌਂਚੀਂ ਬਿਤੇ ਨ ਰੈਨ:
ਕਦ ਆਸਨ ਕਦ ਦਰਸ ਦਿਖਾਸਣ ? ਮਿਠ ਬੋਲੇ ਮਿਠ ਬੈਨ ।
ਕਿਉਂ ਆਵਣ ? ਮੈਂ ਚੱਜ ਨ ਕਾਈ, ਗੁਣ ਪੱਲੇ ਨਹੀਂ ਹੈਨ ।
ਝੋਲੀ ਲਵੇ ਨਿਰਾਸਾ ਪਾ ਹੁਣ ਗ਼ਮ ਗੋਦੀ ਵਿਚ ਲੈਨ:
ਕਿਨ ਆਣਾ ਹੋ ਦਰਸ ਪਿਆਸੀ ਤੇਰੇ ਠਾਰਨ ਨੈਨ !

———

## ਦਰਸ਼ਨ-ਦਾਤ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**—ਮਿਸ਼ਰ । ਤਾਲ੩ । ਗਤ–ਤਲਵਾੜਾ ਧੀਮੀ । ਮਾਤ੍ਰਾ—੮ ।
**ਲਯ**—ਬਹੁਤ ਧੀਮੀ । 'ਆ' ਦਾ ਘਰ—'ਵੈਣ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਮਾ ਪਾ ਧਾ ਨੀ ।

‡ ‡ ‡

**ਗੁਰਮੁਖ ਵਾਕ**—

ਬੁਲਬੁਲ ! ਨਾਂ ਕਰ ਵੈਣ ।
ਗੁਰ ਨਾਨਕ ਖਿੜਿਆ ਗੁਲ ਚਹੁੰ ਦਿਸ਼
ਖੁਹਲ ਦਿਲੇ ਦੇ ਨੈਣ ।
ਕਰ ਦਰਸ਼ਨ ਦਿਲ ਖਿੜ ਪਈ ਸਾਰਾ,
ਕਦੀ ਨ ਉਹਲੇ ਇਹ ਦੀਦਾਰਾ,
ਇਸ਼ਕ-ਨਰਦ ਆ ਪੁਗਦੀ ਇਸ ਥਾਂ,
ਇਹ ਮੰਜ਼ਲ ਸੁਖ ਚੈਨ ।

---

## ਦਰਸ਼ਨ-ਸਿੱਕ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**—ਮਿਸ਼੍ਰਤ । ਤਾਲ - ੩ । ਗਤ —ਤਲਵਾੜਾ । ਮਾਤ੍ਰਾ—੮ ।
**ਲਯ**—ਬਹੁਤ ਧੀਮੀ । 'ਆ' ਦਾ ਘਰ —'ਨੈਣ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਮਾ ਪਾ ਧਾ ਨੀ ।

‡ ‡ ‡

ਭਰ ਭਰ ਡੁਲ੍ਹਦੇ ਨੈਣ,
ਕਲਗੀਆਂ ਵਾਲੇ ਪਜਾਰੇ ਤੈਨੂੰ
ਢੂੰਡ ਰਹੇ ਦਿਨ ਰੈਣ,
ਆ ਵਾਰੀ ! ਹੁਣ ਪਾ ਜਈਂ ਫੇਰਾ,
ਹੋਰ ਨਹੀਓਂ ਹੁਣ ਹੁੰਦਾ ਜੇਰਾ,
ਇਕ ਝਾਕੇ ਦੀ ਕਰ ਮਿਹਰਾਮਤ
ਬਿਨ ਦਰਸ਼ਨ ਨਹੀਂ ਚੈਨ ।

---

## ਸ਼ੁਕਰਾਨਾ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**–ਮਾਲਕੌਂਸ । ਤਾਲ–੩ । ਗਤ ਨਾ ਧੀ ਧਿ ਨਾ । ਮਾਤ੍ਰਾ—੧੬ । ਲਯ—ਧੀਮੀ । 'ਆ' ਦਾ ਘਰ 'ਸ਼ੁਕਰਾਨਾ' ਪਰ ਹੈ ।
**ਸੁਰ ਖਾਸ**—ਸਾ ਗਾ ਮਾ ਧਾ ਨੀ ।

‡ ‡ ‡

**ਟੇਕ**—ਕਰ ਮਨ ਸ਼ੁਕਰ ਸ਼ੁਕਰ ਸ਼ੁਕਰਾਨਾ,

ਰਹਮਤ ਮਿਲੀ, ਮਿਲੀ ਆ ਰਹਮਤ, ਰਹਮਤ ਦਾ ਸ਼ੁਕਰਾਨਾ ।
ਖਬਰ ਖ਼ੁਸ਼ੀ ਦੀ ਅਰਸ਼ੋਂ ਆਈ, ਵਜਦਾ ਪਯਾ ਸ਼ਦਿਯਾਨਾ:–
"ਹੁਣ ਗ਼ਮ ਖਾ ਨਾ, ਹੁਣ ਗ਼ਮ ਖਾ ਨਾ, ਹੁਣ ਗ਼ਮ ਖਾ ਨਾ, ਖਾ ਨਾ
"ਗ਼ਮ ਦਿਲ ਤੇਰਾ ਧੋ ਦਿੱਤਾ ਹੁਣ, ਬਖਸ਼ਤਾ ਖ਼ੁਸ਼ੀ ਖਜ਼ਾਨਾ ।
"ਸਿਫਤ-ਸਲਾਹ ਦਾ ਪੀ ਇਹ ਪਯਾਲਾ, ਪੀ ਤੇ ਬੁੱਲ੍ਹ ਹਿਲਾ ਨਾ ।
"ਨੂਰ-ਝਮਾਕਾ ਆਇਆ ਈ, ਲੈ ਸਹਿ.ਨਿਜ ਨੂੰ ਭੁਲ ਜਾਨਾ ।"
ਤਦ ਇਕ ਨੂਰ ਝਮਾਕਾ ਵੱਜਾ, ਕੀਤਾ ਉਨ ਬੇਗਾਨਾ,
ਵਿਸਮ, ਵਿਸਮ, ਬੇ ਖ਼ੁਦ, ਬੇ ਖ਼ੁਦ ਹੋ, ਖੁਲ੍ਹਿਆ ਭੇਤ ਲੁਕਾਨਾ;
ਪ੍ਰੀਤਮ ਸੀ ਛੁਪਿਆ 'ਮੈਂ' ਓਹਲੇ, ਹੁਣ ਉਸ ਹੋ ਮਿਹਰਵਾਨਾ
ਨਿਜ ਸਰੂਪ ਦੇ ਸ਼ੀਸ਼ੇ ਲੈ ਲਜਾ, ਉਹਲਾ ਦੂਰਿ ਮਿਟਾਨਾ ।
ਪੀਰ ਮਹਿੰਡਾ ਧੰਨ ਗੁਰ ਨਾਨਕ, ਕਰ ਮਨ! ਉਸ ਸ਼ੁਕਰਾਨਾ ।
ਜਿਸ ਕਰ ਮਿਹਰ ਉਚਾਯਾ ਧੂੜੋਂ, ਉਸ ਦਾ ਕਰ ਸ਼ੁਕਰਾਨਾ ।
ਚਰਨ-ਧੂੜ ਗੁਰ ਨਾਨਕ ਪਾਰਸ, ਉਸ ਵਿਚ ਰਲਰੁਲ ਜਾਨਾ,–
ਝੋਲੀ ਚੜ੍ਹਨ ਅਰਸ਼ ਦੀ, ਸਖੀਏ, ਹੁਸਨਾਂ ਲੈ ਗਲ ਲਾਨਾ !
ਸ਼ੁਕਰ ਸ਼ੁਕਰ ਗੁਰ ਨਾਨਕ ! ਤੇਰੀ, ਰਹਮਤ ਦਾ ਸ਼ੁਕਰਾਨਾ ।
ਜਿਨ ਦੁਖ ਕੱਟ ਅਮਰ ਸੁਖ ਅੰਦਰ ਦਿੱਤਾ ਲਾਇ ਟਿਕਾਨਾ ।
ਧੰਨ ਗੁਰ ਨਾਨਕ, ਧੰਨ ਗੁਰ ਨਾਨਕ, ਸ਼ੁਕਰਾਨਾ ਸ਼ੁਕਰਾਨਾ ।
ਤੇਰੀ ਰਹਿਮਤ ਦਾ ਗੁਰ ਨਾਨਕ ! ਲਖ ਲਖ ਹੈ ਸ਼ੁਕਰਾਨਾ ।

---

## ਇੱਕੋ ਦਾਤਾ ਤੂੰ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

**ਰਾਗ**—ਜ਼ਿਲਾ । ਤਾਲ - ੩ । ਗਤ —ਤਲਵਾੜਾ । ਮਾਤ੍ਰਾ—੮ ।
**ਲਯ**—ਵਿਚਲੇ ਮੇਲ ਦੀ । 'ਆ' ਦਾ ਘਰ —'ਸਾਡੇ ਅੰਦਰ ਤੂੰ ਪਰ ਹੈ ।
**ਸੁਰ ਖਾਸ** - ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਕਲਗੀਆਂ ਵਾਲੇ ਨਜ਼ਰ ਤਕਾਈ,
ਮਿੱਠੀ ਝਾਤ ਅਸਾਂ ਵਲ ਪਾਈ,
ਲਾਟ ਲਗਾਈ, ਜੋਤ ਜਗਾਈ,
ਆ ਵਸਿਆ ਵਿਚ ਤੂੰ,
ਸਾਡੇ ਅੰਦਰ ਤੂੰ,
ਇੱਕੋ ਦਾਤਾ ਤੂੰ ॥੧॥

ਆਪਾ ਸਾਡੇ ਵਿੱਚ ਵਸਾਵੇਂ,
ਆਪੇ ਫਿਰ ਤੂੰ ਝਾਤੀ ਪਾਵੇਂ,
ਆਪੇ ਦੇਖੇਂ ਤੇ ਬਿਗਸਾਵੇਂ,
ਸਾਨੂੰ ਆਖੇਂ 'ਤੂੰ',
ਪਰ ਤੂੰ ਆਪੇ ਤੂੰ,
ਇੱਕੋ ਦਾਤਾ ਤੂੰ ॥੨॥

ਤੇਰੇ ਜੇਡਾ ਹੋਰ ਨ ਕੋਈ,
ਦੇਲ ਡਿਠੀ ਮੈਂ ਸਾਰੀ ਲੋਈ,
ਪਾੜ ਕਲੇਜਾ ਤਾਂ ਮੈਂ ਰੋਈ !
ਸਭ ਤੋਂ ਵੱਡਾ ਤੂੰ,
ਤੇਰੇ ਜਿੱਡਾ ਤੂੰ,
ਇੱਕੋ ਦਾਤਾ ਤੂੰ ॥੩॥

ਤੂੰ ਸਾਹਿਬ ਮੈਂ ਬਾਂਦੀ ਤੇਰੀ
ਘੁਲ ਮਿਲ ਜਾਏ 'ਮੈਂ' ਏ ਮੇਰੀ
ਚਰਨ ਸ਼ਰਨ ਵਿਚ ਹੋ ਜਏ ਢੇਰੀ,
ਇੱਕੋ ਹੋਵੇਂ ਤੂੰ,
ਤੂਹੀਓਂ ਦਾਤਾ ਤੂੰ
ਇੱਕੋ ਦਾਤਾ ਤੂੰ ॥੪॥

---

## ਇਕ ਅਰਜ਼ੋਈ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸੁਹਣੀ । ਤਾਲ—ਪਸ਼ਤੋ । ਗਤ—ਢਈਆ । ਮਾਤ੍ਰਾ—੭ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਦਿਲਦਾਰੀਆਂ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਧਾ ਨੀ ।

‡ ‡ ‡

**ਟੇਕ**—ਹਾਂ ਕੌਣ ਹੈ ਜੋ ਐਸ ਵੇਲੇ ਆ ਕਰੇ ਦਿਲਦਾਰੀਆਂ !

ਹੁਣ ਸੰਝ ਹੈ, ਹਾਂ ਸੰਝ ਹੈ, ਹੁਣ ਸੰਝ ਹੈ ਅੰਧਕਾਰੀਆ,
ਪੈ ਰਹੀ ਹੁਣ ਬਰਫ ਹੈ ਹੁਣ ਪੈ ਰਹੀਆਂ ਠੰਢਿਆਰੀਆਂ !
ਨਾ ਚਾਨਣਾਂ, ਨਾ ਚਾਉ ਹੈ ਨਾ ਨਿੱਘ ਖੇੜਨ ਵਾਲੜੀ,
ਦਿਲ ਨੂੰ ਹਸਾਵਣ ਹਾਰੀਆਂ ਸਖੀਆਂ ਗਈਆਂ ਹੁਣ ਸਾਰੀਆਂ !
ਹੁਣ' ਕਲ ਹੈ, ਹੁਣ ਮੈਂ ਅਹਾਂ ਹੁਣ ਮੈਂ ਤੋਂ ਮੈਂ ਹੈ ਡਰ ਰਹੀ,
ਸੋਚ ਸਹਿਮੇ ਸੋਚ ਤੋਂ ਅਕਲਾਂ ਅਕਲ ਤੋਂ ਹਾਰੀਆਂ ।
ਤੂੰ ਦੱਸ ਕਲਗ਼ੀ ਵਾਲਿਆ ! ਤੁਝ ਬਾਝ ਕਿਹੜਾ ਬਾਹੁੜੇ ?
ਹਾਂ ਕੌਣ ਹੈ ਜੋ ਐਸ ਵੇਲੇ ਆ ਕਰੇ ਦਿਲਦਾਰੀਆਂ !
ਹੈਂ ਬੇਕਸੀ ਦਾ ਯਾਰ ਤੂੰ ਹੈਂ' ਕੱਲ ਦਾ ਬੇਲੀ ਤੁਈਂ
ਹੈਂ ਦਰਦ ਦਾ ਦਰਦੀ ਤੁਈਂ ਦੁਖੀਆਂ ਦੀ ਕਰਨੈਂ ਦਾਰੀਆਂ ।
ਆਪੇ ਨੂੰ ਅਪਣ ਸਹਮ ਤੋਂ ਆਪੇ ਨੂੰ ਅਪਣੀ ਕੈਦ ਤੋਂ
ਤਲਵਾਰ ਤੇਰੇ ਪਯਾਰ ਦੀ ਹੈ ਦੇਂਵਦੀ ਛੁਟਕਾਰੀਆਂ !
ਜ਼ਾਲਮ ਡਰਾਏ ਤੂੰ ਸਦਾ ਮਜ਼ਲੂਮ ਗੋਦੀ ਤੂੰ ਲਏ
ਫਿਰ ਦਿਲ ਉਚਾਏ ਉਨ੍ਹਾਂਦੇ ਤੇ ਬਖਸ਼ੀਆਂ ਸਰਦਾਰੀਆਂ ।
ਪਾ ਤਾਣ ਤੈਥੋਂ ਚਿੜੀ ਨੇ ਬਾਜ਼ਾਂ ਨੂੰ ਪਾਏ ਵਖਤ ਸੇ,
ਕਸਤੂਰਿਆਂ ਨੇ ਸ਼ੇਰ ਢਾਹ ਲਈਆਂ ਸੀ ਬਰਖ਼ੁਰਦਾਰੀਆਂ ।
ਉਜੜੇ ਵਸਾਏ ਤੂੰ ਸੱਦਾ ਬਿਗੜੇ ਸੁਵਾਰੇ ਤੂੰ ਸਦਾ,
ਹੁਣ ਜਗਤ ਇਕ ਹੈਰਾਨ ਹੈ ਤੈਂ ਦੇਖਕੇ ਗੁਲਕਾਰੀਆਂ !
ਆ ਬਹੁੜ ਐਗੁਣਹਾਰ ਨੂੰ ਹੁਣ ਦੇਰ ਦਾ ਵੇਲਾ ਨਹੀਂ,
ਹੇ ਰਹਿਮਤਾਂ ਦੇ ਮਾਲਕਾ ! ਆ ਬਹੁੜ, ਸਦਕੇ ਸਾਰੀਆਂ !
ਮੈਂ ਵਾਰਨੇ ਤੈਂ ਨਾਮ ਤੋਂ, ਮੈਂ ਘੋਲੀਆਂ ਤੈਂ ਯਾਦ ਤੋਂ,
ਤੈਂ ਯਾਦ ਦੇ ਇਸ ਆਸਰੇ ਤੋਂ ਜਾਉਂ ਮੈਂ ਬਲਿਹਾਰੀਆਂ !
ਹਾਂ, ਡੋਰ ਅਪਣੀ ਯਾਦ ਦੀ ਇਸ ਬਹਿਰੇ ਗ਼ਮ ਵਿਚ ਬਖਸ਼ਕੇ,
ਨਿਜ ਖਿੱਚ ਵਿਚ ਖਿਚ ਰੱਖਣਾ ਦੇ ਦੇ ਕੇ ਕਸਕਾਂ ਪਯਾਰੀਆਂ ।

---

## ਗੁਰੂ ਨਾਨਕ ਦਰਬਾਰ ਚੱਲੀਏ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪੀਲੋ । ਤਾਲ ਤੇ ਗਤ—ਤਲਵਾੜਾ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਚੱਲੀਏ' ਪਰ ਹੈ ।

**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਚਲੋ ਚਲੋ ਦਰਬਾਰ ਚਲੋ ਚਲ ਚੱਲੀਏ,
ਗੁਰ ਨਾਨਕ ਦਰਬਾਰ ਸਖੀ ਅੱਜ ਚੱਲੀਏ !

ਚਲੋ ਚਲੋ ਦਰਬਾਰ ਚਲੋ ਚਲ ਚੱਲੀਏ,
ਚੱਲੋ ਪੁਰਿ ਕਰਤਾਰ ਸਖੀ ਅੱਜ ਚਲੀਏ—
ਰਾਵੀ ਵਗੇ ਜਿਥਾਉਂ ਕਰੇ ਅਠਖੇਲੀਆਂ,
ਲੈ ਪਯਾਰੇ ਦੀ ਛੋਹ ਕਿ ਨਵਲ ਨਵੇਲਿਆਂ,
ਚਲੋ ਚਲੋ ਦਰਬਾਰ ਚਲੋ ਅਜ ਚੱਲੀਏ !
ਗੁਰ ਨਾਨਕ ਦਰਬਾਰ ਸਖੀ ਅਜ ਚੱਲੀਏ ।
ਗੋਸ਼ਾ ਚੱਲ ਇਕਾਂਤ ਸੁ ਓਥੇ ਮੱਲੀਏ,
ਬਹੀਏ ਮਨ ਨੂੰ ਜੋੜ, ਨ ਬੈਠੇ ਹੱਲੀਏ ।
ਸੁਣੀਏ ਪਯਾਰੀ ਸੱਦ ਅਜੇ ਪਈ ਗੂੰਜਦੀ,
ਵੱਜੇ ਪਿਆ ਰਬਾਬ,'ਵਾਜ ਜਿਉਂ ਕੂੰਜ ਦੀ ।
ਪਯਾਰੇ ਸੰਦੀ ਸੱਦ ਸੁ ਪਈ ਸੁਣੀਂਵਦੀ,
ਚਲ ਸੁਣੀਏ ਓ ਸੱਦ ਨ ਬੁੱਢੀ ਥੀਂਵਦੀ ।
ਗੁਰ ਨਾਨਕ ਦੀ ਸੱਦ 'ਧੰਨ ਨਿਰੰਕਾਰ' ਦੀ,
ਪਯਾਰੀ ਪਯਾਰੀ ਕੂਕ 'ਧੰਨ ਕਰਤਾਰ' ਦੀ ।
'ਤੂੰਈਂ, ਤੂੰਈਂ, ਏਕ, ਤੂੰਈਂ' ਹੇਕ ਓ,
ਗੁਰੂ ਨਾਨਕ ਦੀ ਸੱਦ 'ਦਾਤਾ ਏਕ ਹੈ'
ਚਲ ਸੁਣੀਏ ਦਿਲਲਾਇ ਸੁਜਸ ਕਰਤਾਰ ਦਾ ।
ਰਚ ਜਾਈਏ ਰਸ ਰੰਗ ਚਖਿ ਰਸ ਪਯਾਰ ਦਾ ।
ਬਿਰਹੋਂ ਕੋਇਲ ਕੂਕ ਓਸ ਗੁਰ ਦਯਾਲ ਦੀ,
ਪਯਾਰੇ ਦੇ ਵਿਚ ਪਯਾਰ ਕੂਕ ਕਿਰਪਾਲ ਦੀ,
ਮਰਦਾਨੇ ਦੀ ਨਾਲ ਸੁ ਮਿਲਵੀਂ ਹੇਕ ਓ
ਮਿੱਠੀ ਸੱਦ ਰਬਾਬ ਮਿਲੀ ਹੁਈ ਏਕ ਓ
ਚਲ ਸੁਣੀਏ ਦਰਬਾਰ ਸੁ ਪੁਰਿ ਕਰਤਾਰ ਦੇ,
ਚਲ ਸੁਣੀਏ ਸੰਗੀਤ ਸੁ ਰਬੀ ਪਯਾਰ ਦੇ !
ਰਚ ਜਾਈਏ ਰਸ ਰੰਗ ਚੱਖ ਰਸ ਪਯਾਰ ਦਾ,
ਹੋਈਏ ਮਸਤੂਲ ਮਸਤ ਲਖ ਰਸ ਪਯਾਰ ਦਾ ।
ਫਿਰ ਕਰੀਏ ਅਰਦਾਸ ਮਸਤੀ ਵਿਚ ਹੀ :—
'ਸਾਈਆਂ ! ਖਿੱਚੀ ਰੱਖ ਸਦਾ ਵਿਚ ਖਿੱਚ ਹੀ,
'ਗੁਣ ਗਾਵਾਂ ਦਿਨ ਰਾਤ ਕਿ ਕੀਰਤ ਗਾਂਵਦਾ
'ਰਹਾਂ ਹਜ਼ੂਰੀ ਵਿੱਚ 'ਗੁਰੂ ਗੁਰ' ਧਯਾਂਵਦਾ;
'ਅਣੀ ਰਹੇ ਨਿਤ ਪ੍ਰੇਮ ਚੁਭੀ ਵਿਚ ਕਾਲਜੇ,
'ਨੈਣ ਰਹਿਣ ਰੰਗ ਲਾਇ ਰਤੇ ਰੰਗ ਲਾਲ ਦੇ,
'ਗੁਣ ਕੀਰਤ ਨਿਤ ਨਿੱਤ ਕਿ ਕਰਦਾ ਮੈ ਰਹਾਂ,
'ਪਯਾਰ ਜੁੜੰਦੇ ਵਿਚ ਕਿ ਜੁੜਿਆ ਮੈਂ ਰਹਾਂ ।'

---

## ਗੁਰ ਨਾਨਕ ਬਿਰਹਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ ਤੇ ਮਾਂਡ ਮਿਲਿਆ ਹੋਇਆ। ਤਾਰ—੩। ਗਤ—ਤਲਵਾੜਾ। ਮਾਤ੍ਰਾ—੮। ਲਯ—ਵਿਚਲੇ ਮੇਲ ਦੀ। 'ਆ' ਦਾ ਘਰ–'ਰੈਨ' ਦੇ ਬਾਦ।

**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ਨੀ।

‡ ‡ ‡

ਅੰਮੀ ! ਤੜਫਨ ਸਾਰੀ ਰੈਨ,
ਸੈਨ ਨ ਆਵੇ ਚੈਨ;
ਅੰਮੀਂ ! ਤੜਫਨ ਸਾਰੀ ਰੈਨ।

ਉਸ ਕਵਲ ਨੈਨ ਬਿਨ, ਮਾਈ ਮੈਂ !
ਇਸ ਬਿਰਹੋਂ ਮਾਰ ਮੁਕਾਈ ਮੈਂ,
ਮੈਂ ਉਮਰ ਬਿਤੀ ਕੁਰਲਾਂਦਿਆਂ
ਸੁਕਦੇ ਕਦੇ ਨ ਨੈਨ।
ਅੰਮੀਂ ! ਤੜਫਨ ਸਾਰੀ ਰੈਨ,
ਸੈਨ ਨ ਆਵੇ ਚੈਨ;
ਅੰਮੀਂ ! ਤੜਫਨ ਸਾਰੀ ਰੈਨ।

ਮੋੜ ਮੋੜ ਹੁਣ ਮੋੜ ਮੁਹਾਰਾਂ,
ਆ ਲਟ-ਕੰਦੜਾ ਦੇਹ ਦੀਦਾਰਾਂ,
ਗੁਰ ਨਾਨਕ ਪ੍ਰੀਤਮ ਕਰ ਮਿਹਰਾਂ
ਆ ਵਸ ਮੇਰੇ ਨੈਨ !
ਪਜਾਰੇ ਤੜਫਨ ਸਾਰੀ ਰੈਨ
ਸੈਨ ਨ ਆਵੇ ਚੈਨ
ਦਾਤਾ ! ਆ ਵਸ ਮੇਰੇ ਨੈਨ !

———

## ਮਹਿਕ ਕਲਗ਼ੀ ਵਾਲੜੇ ਦੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਿਹਾਗ। ਤਾਲ ਤੇ ਗਤ—ਤਲਵਾੜਾ। ਮਾਤ੍ਰਾ—੮। ਲਯ—ਵਿਚਲੇ ਮੇਲ ਦੀ। 'ਆ' ਦਾ ਘਰ–'ਲੈਕੇ ਆ' ਪਰ ਹੈ।

**ਸੁਰ ਖਾਸ** – ਸਾ ਰੇ ਗਾ ਮਾ ਪਾ ਧਾ ਨੀ ਨੀ।

‡ ‡ ‡

ਮਹਿਕ ਕਲਗ਼ੀ ਵਾਲੜੇ ਦੀ ਓਸ ਥਾਂ ਤੋਂ ਲੈਕੇ ਆ।
ਐ ਸਬਾ ! ਚਮਕੌਰ ਜਾ, ਧੂੜੀ ਦੇ ਗਲ ਲਗ ਲਗਕੇ ਆ,
ਮਹਿਕ ਕਲਗ਼ੀ ਵਾਲੜੇ ਦੀ, ਓਸ ਥਾਂ ਤੋਂ ਲੈਕੇ ਆ :—
ਹੋਲੀਆਂ ਜਿਸ ਥਾਂ ਤੇ ਸੁਹਣੇ ਨਾਲ ਜਿੰਦਾਂ ਖੇਡੀਆਂ,
ਅਤਰ ਤੇ ਅੰਬੀਰ ਜਿਸ ਥਾਂ ਹੈ ਅਜੇ ਤਕ ਫੈਲਿਆ।
ਪੁੱਤਰਾਂ ਦੇ 'ਗੁਲ ਸਗੂਫ਼ੇ' ਖ਼ੂਨ ਹੋ ਜਿਸ ਥਾਂ ਖਿੜੇ,
ਮਿਤਰਾਂ ਦਾ 'ਗੁਲੇ ਲਾਲਹ' ਰੱਤ ਹੋ ਸੀ ਟਹਿਕਿਆ।
'ਆਪਾ ਨੁਛਾਵਰ' ਦੀ ਕਲੀ ਜਿਸ ਥਾਂ ਬਲੀ ਹੋ ਖਿੜ ਪਈ,
ਗੁੰਚਹ ਸੀ ਦਿਲਵਾਰਨੇ ਦਾ ਜਿਸ ਜਗ੍ਹਾ ਤੇ ਮੁਸ਼ਕਿਆ !
'ਬੁਲਬੁਲ' ਨੇ ਜਿਸ ਥਾਂ ਖ਼ੂਨ ਦੇ 'ਬਾਜ਼ਾਂ ਦੀ ਮਾਰੀ ਮੁਸ਼ਕ ਸੀ,
'ਅਤਰ-ਗੁਲ' ਹੋ ਲਹੂ ਜਿਸਦੇ, 'ਮਹਿਕ ਡੱਬਾ' ਖੁਹਲਿਆ।
ਇਸ਼ਕ ਦੀ ਰੌਸ਼ਨ ਸ਼ਮਾ ਨੂੰ ਜਿਸ ਜਗ੍ਹਾ ਪਰਵਾਨਿਆਂ
ਖ਼ੂਨ ਅਪਣੇ ਦੇ ਫੁਲੇਲੀਂ ਵਧ ਤੋਂ ਵਧ ਸੀ ਪਾਲਿਆ;
ਜ਼ੁਲਮ ਦੀ ਬੂ ਬਾਸ ਨੂੰ ਕੁਰਬਾਨੀਆਂ ਦੇ ਅਗਰ ਨੇ
ਅਮਨ ਦੇ ਬੂਟੇ ਤਲੇ ਕਰ ਖਾਦ ਸੀਗਾ ਡਾਲਿਆ।
ਹਾਂ ਜਿਸ ਜਗ੍ਹਾ ਸੀ ਉਗ ਪਿਆ ਉਹ ਬੀਜ ਪਿਆਰਾਂ ਵਾਲੜਾ,
ਜਿਸ ਨੂੰ ਤਸ਼ੱਦਦ ਦੇ ਲਹੂ ਸਿੰਜ ਸਿੰਜ ਕੇ ਸੀ ਪਾਲਿਆ।
ਜਿਸ ਥਲੀ ਨੂੰ ਸੀ ਬਲੀ ਨੇ 'ਬਾਗ਼-ਮਹਿਕਾਂ' ਸਾਜਿਆ,
ਉਸ ਬਲੀ ਦੀ ਮਹਿਕ, ਹਾਂ, ਤੂੰ ਐ ਸਬਾ ਅਜ ਲੈ ਕੇ ਆ !
ਵੰਡ ਦੇ ਵਿਚ ਖ਼ਾਲਸੇ ਕਰਦੇ ਸੁਗੰਧਿਤ ਸੱਭ ਨੂੰ
'ਪਿਆਰ ਲਪਟਾਂ' ਵਿਚ ਲਪੇਟੀਂ, ਐ ਸਬਾ ! ਤੂੰ ਸਾਰਿਆਂ।
ਮਹਿਕ ਕਲਗ਼ੀ ਵਾਲੜੇ ਦੀ ਲਜਾ ਸਬਾ ਚਮਕੌਰ ਤੋਂ,
'ਵੈਰ-ਗ਼ਫ਼ਲਤ' ਵਿਚ ਪਿਆਂ ਨੂੰ ਦੇ ਸੁੰਘਾ ਤੇ ਹੋਸ਼ ਲਜਾ।
ਕਰ ਮਸਤ ਸਭ ਨੂੰ ਪ੍ਰੇਮ ਵਿਚ, ਦੇ ਝੂਮ 'ਆਪਾ ਵਾਰ' ਦੀ,
ਰਸ ਰੰਗ ਲਾਦੇ ਪ੍ਰੇਮ ਦਾ, ਪਜਾਰੇ ਦੀ ਗੋਦੀ ਵਿਚ ਬਿਠਾ।

———

## ਮਰਦਾਨੇ ਦਾ ਲਾਡ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜੋਗੀਆ ਆਸਾਵਰੀ। ਗਤ–ਨਾ ਧੀ ਧਿ ਨਾ। ਤਾਲ–੩। ਮਾਤ੍ਰਾ—੧੬। ਲਯ—ਬਹੁਤ ਧੀਮੀ। 'ਆ' ਦਾ ਘਰ–'ਨਾਲ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ।

‡ ‡ ‡

**ਟੇਕ**—ਮੇਰੀ ਐਉਂ ਨਿਭਦੀ ਤੁਧ ਨਾਲ !

ਹੇ ਗੁਰ ਨਾਨਕ ਮਾਲਕ ਮੇਰੇ ! ਮੈਂ ਨਿਬਹਾਂ ਕਿਸ ਹਾਲ ?
ਉਮਰ ਕੁਮਾਰ, ਸਮਝ ਨਾ ਸੋਝੀ, ਰੂਪ ਨ ਧਨ ਮੈਂ ਨਾਲ:
ਨੈਨ ਨ ਮ੍ਰਿਗ ਦੇ, ਬੁਲਬੁਲ ਬੋਲੀ, ਨਾਂ ਮੋਰਾਂ ਦੀ ਚਾਲ,
ਚੱਜ ਅਚਾਰ ਨ ਗੁਣ ਕੋਈ ਪੱਲੇ, ਮੈਂ ਨਿਬਹਾਂ ਕਿਸ ਢਾਲ ?

ਮੈਂ ਭੱਲਾਂ ਤੂੰ ਪਾਵੇਂ ਰਸਤੇ, ਵਿਛੁੜਾਂ ਤੂੰ ਰਖ ਨਾਲ,
ਮੈਂ ਤੋੜਾਂ, ਤੂੰ ਟੁੱਟੀ ਗੰਢੇਂ, ਵਿਗੜਾਂ ਲਏਂ ਸੰਭਾਲ;
ਮੂੰਹ ਮੋੜਾਂ, ਤੂੰ ਗਲੇਂ ਲਗਾਵੇਂ, ਵਿਛੁੜਾਂ ਤੂੰ ਅੰਗ ਪਾਲ,
ਝੱਲਾ ਪਜਾਰ ਕਰੇਂ ਗੁਰ ਨਾਨਕ ! ਤਾਂ ਨਿਭਦੀ ਤੁਧ ਨਾਲ।

ਰੁੱਸ ਪਵਾਂ ਜੇ, ਮੁਗਧੰ ਮੈਂ ਹਾਂ, ਝੋਲੀ ਲਵੇਂ ਬਹਾਲ,
ਸਦ ਦਰਸ਼ਨ, ਸਦ ਚਰਨੀਂ ਲਾਵੇਂ, ਨਦਰੀਂ ਕਰੇਂ ਨਿਹਾਲ,
ਪਜਾਰ ਕਰੇਂਦਾ ਕਦੇ ਨ ਥੱਕੇਂ ਅੱਕੇਂ ਕਦੀ ਨ, ਲਾਲ !
ਐਬ ਚਿਤਾਰੇਂ ਕਦੀ ਨ ਮੇਰੇ, ਤਾਂ ਨਿਭਦੀ ਤੁਧ ਨਾਲ।

ਭੁੱਲ ਵਿਗਾੜਨ, ਗੰਢੀ ਤੋੜਨ ਏ ਮੇਰੀ ਹੈ ਘਾਲ,
ਏਸ ਬਾਣ ਦੇ ਹੁੰਦਿਆਂ ਰੀਝੇਂ ਤਾਂ ਨਿਭਦੀ ਤੁਧ ਨਾਲ।
ਮੇਰੀ ਐਉਂ ਨਿਭਦੀ ਤੁਧ ਨਾਲ। ਹੇ ਮੇਰੇ ਪਜਾਰੇ ਗੁਰ ਨਾਨਕ!
ਐਉਂ ਨਿਭਦੀ ਤੁਧ ਨਾਲ ਮੇਰੀ ਐਉਂ ਨਿਭਦੀਤੁਧਨਾਲ।

———

## ਰਿਵੀ[1] ਹੱਥ ਸੁਨੇਹਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁਕੇ ਗੀਤ 'ਮਰਦਾਨੇ ਦਾ ਲਾਡ' ਦੇ ਸੁਰਤਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

ਰਿਵੀਏ ਤੂੰ ਤੁਰ ਪਈਂ ਨੀ ! ਪਜਾਰੇ ਦੇ ਦੇਸ਼ ਲੈ ਜਾ,
ਲੈ ਜਾ ਸੰਦੇਸ਼ ਮੇਰਾ, ਮੇਰਾ ਸੰਦੇਸ਼ ਲੈ ਜਾ !
ਕਹਿਣਾ ਕਿ: "ਹੇ ਪਿਆਰੇ ! ਹਾਂ ਲੈ ਸੰਦੇਸ਼ ਆਈ,
ਇਕ ਬਿਰਹਨੀ ਨੇ ਦਿੱਤਾ, ਤੇਰਾ ਜਿਸ ਆਸਰਾ ਈ,
ਜਿੰਦ ਜੀ ਨਹੀਂ ਰਹੀ ਹੈ, ਫਿਰ ਜੀ ਰਹੀ ਹੈ ਦਾਤਾ !
ਇਕ ਤਾਰ ਆਸ ਤੇਰੀ ਉਸ ਨਾਲ ਥੀ ਰਹੀ ਹੈ,
ਆਵੇਂ ਜਿ ਆਪ ਨਾਹੀਂ, ਤੇਰੀ ਖੁਸ਼ੀ ਗੁਸਾਈਂ !
ਸੱਦੋ ਜਿ ਪਾਸ ਨਾਹੀਂ ਮਿੱਠੀ ਰਜ਼ਾ ਤੁਧਾਈ ।
ਭੇਜੋ ਸੰਦੇਸ਼ ਜੇ ਨਾਂ ਕੁਈ ਦੂਤ ਜੇ ਨਾ ਘੱਲੋ,
ਤੇਰੀ ਖੁਸ਼ੀ, ਹੇ ਦਾਤਾ ! ਅਪਣੀ ਰਜ਼ਾ ਤੇ ਚੱਲੋ ।
ਐਪਰ ਏ 'ਤਾਰ ਆਸਾ' ਮਿਲਣੇ ਦੀ ਲਗ ਰਹੀ ਜੋ
ਇਹ ਤਾਰ ਅਨਕਥੁਣੀ[2] ਜਿੰਦੜੀ ਨੂੰ ਵਗ ਰਹੀ ਜੋ
ਇਸ ਨੂੰ ਸਲਾਮਤੀ ਦੀ ਦੇਣੀ ਜੇ ਤਾਣ, ਦਾਤਾ !
ਜੀਵਾਂ ਮੈਂ ਇਸ ਸਹਾਰੇ, ਏਹੋ ਹੈ ਮਾਣ, ਦਾਤਾ !
ਮਿਲਨੇ ਦੀ ਆਸ ਉੱਤੇ, ਨਾਨਕ ਗੁਰੂ ਪਿਆਰੇ !
ਜੀਂਦੀ ਹਾਂ ਏਸ ਤਕੀਏ, ਥੀਂਦੀ ਹਾਂ ਇਸ ਸਹਾਰੇ;
ਇਸ ਤਾਰ ਨਾਲ ਪ੍ਰੋਤੀ, 'ਜਿੰਦ ਤਾਰ' ਨੂੰ ਰਹਾਣਾ,
ਏਹੋ ਹੈ ਓਟ ਮੇਰੀ ਏਹੋ ਹੈ ਤੇਰਾ ਮਾਣਾ ।"
ਰਿਵੀਏ ! ਸੰਦੇਸ਼ ਮੇਰਾ ਪਜਾਰੇ ਦੇ ਦੇਸ਼ ਲੈ ਜਾ,
ਲੈ ਜਾ ਜ਼ਰੂਰ, ਸਹੀਏ ! ਮੇਰਾ ਸੰਦੇਸ਼ ਲੈ ਜਾ ।

---

## ਗੁਰਪੁਰਬ ਦਾ ਗੀਤ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸਿੰਧੜਾ । ਤਾਲ—ਤ੍ਰੈ ਛੋਟਾ । ਗਤ—ਤਲਵੰਡਾ । ਮਾਤ੍ਰਾ—੮ । ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਸਿਰਵਾਰਨਾ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ** – ਰੀ ਮਾਤਾ ਗੁਜਰੀ ! ਕਰ ਸੁਤ ਦਾ ਸਿਰਵਾਰਨਾ !

ਘੋੜਾ ਅੱਜ ਸੀਖ ਪਾ ਹੋਇਆ ਕੀਤੋਸੁ ਹੁਝਕਾ ਮਾਰਨਾ,
ਗਿਰਜਾ ਨ ਤੇਰਾ ਬੀਰ ਬਾਂਕਰਾਂ ਨੀਲੇ ਦਾ ਅਸਵਾਰਨਾ,
—ਕਲਗੀ ਸੋਹੇ ਸੀਸ ਤੇ, ਜਿਸ ਦੇ ਨੈਣਾਂ ਨੂਰ ਖਿਲਾਰਨਾ—
ਟਿਕਿਆ ਰਿਹਾ ਜ਼ੀਨ ਦੇ ਉੱਤੇ ਤੇਰਾ ਲਾਲ ਦੁਲਾਰਨਾ,
ਮੂੰਹ-ਤਾਣੇ ਨੂੰ ਤਾਣ ਲਿਓਸੂ ਕਦੇ ਨ ਜਿਸ ਨੇ ਹਾਰਨਾ,
ਐਪਰ ਖਿੱਚ ਖਾ ਗਿਆ ਕੰਧਾ, ਪੱਟੀ ਬੰਨ੍ਹ ਦੁਖਾਰਨਾ;
ਸਾਈਂ ਰੱਖ ਨੇ ਰੱਖ ਲਿਆ ਏ, ਸਾਈਂ ਪੈਜ ਸੁਵਾਰਨਾ ।
ਏਸ ਖੁਸ਼ੀ ਵਿਚ ਮਾਤਾ ਗੁਜਰੀ ! ਕਰ ਸੁਤ ਦਾ ਸਿਰਵਾਰਨਾ,
ਝੋਲੀ ਖੋਲ੍ਹ ਖਲਾ ਹੈ ਮੰਗਤ, ਨਾਲੇ ਪਿਆ ਪੁਕਾਰਨਾ :—
'ਦੇਹ ਸੁਤ ਦਾ ਸਿਰਵਾਰਨਾ ਅੰਮੀਏ ! ਦਿਹ ਸੁਤ ਦਾ ਸਿਰਵਾਰਨਾ—
'ਭਉਜਲ ਪਾਰ ਉਤਾਰਨਾ' ਅੰਮੀਏ ! 'ਭਉਜਲ ਪਾਰ ਉਤਾਰਨਾ' ।

---

## ਬਿਰਹੋਂ ਅਗੇ ਬੇਨਤੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਿਹਾਗ (ਥੋੜਾ ਤਿਲੰਗ ਮਿਲਿਆ ਹੋਇਆ) । ਮਾਤ੍ਰਾ—੮ । ਗਤ—ਤਲਵਾੜਾ ਛੋਟਾ । ਤਾਲ—ਤ੍ਰੈ । ਲਯ—ਧੀਮੀ । 'ਆ' ਦਾ ਘਰ-'ਥੱਕੀਆਂ ਨਾ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਟੇਕ—ਰਾਹ ਤੱਕ ਤੱਕ ਅਖੀਆਂ ਥਕੀਆਂ ਨਾਂ,
'ਦਿਲ-ਸੱਧਰਾਂ' ਸਿਕ ਸਿਕ ਅੱਕੀਆਂ ਨਾਂ ।

ਪਈ ਹੰਝੂਆਂ ਦੇ ਹਾਰ ਬਨਾਵਨੀਆਂ,
ਗਲ 'ਬਿਰਹੋਂ' ਦੇ ਚਾ ਚਾ ਪਾਵਨੀਆਂ ।
ਦੁਖ ਜਰ ਜਰ ਤਰਲੇ ਭਰਦੀ ਹਾਂ,
ਹੱਥ ਬੰਨ੍ਹ ਬੰਨ੍ਹ ਅਰਜ਼ਾਂ ਕਰਦੀ ਹਾਂ ।
ਤੈਨੂੰ ਵਾਸਤੇ, 'ਬਿਰਹੋਂ' ! ਪਾਵਨੀਆਂ,
ਪਈ ਤੈਥੋਂ ਸਦਕੇ ਜਾਵਨੀਆਂ ।

ਉਡ ਜਾਵੀਂ ਦੇਸ਼ ਪਿਆਰੇ ਦੇ,
ਗੁਰ ਨਾਨਕ ਰੱਬ ਸੁਆਰੇ ਦੇ ।
ਏਹ ਅਰਜ਼ਾਂ ਜਾ ਗੁਜ਼ਰਾਵਨੀਆਂ :
ਦਿਲ ਪੀੜਾਂ ਜਾਇ ਸੁਨਾਵਨੀਆਂ;
ਕੁਛ ਮਿੰਨਤਾਂ ਤਰਲੇ ਕਰਨੇ ਜਾ,
ਹਥ ਚਰਨ ਤਲੇ ਭੀ ਧਰਨੇ ਚਾ,
ਉਸ ਰਬ ਦੇ ਰੰਗ ਵਿਚ ਰੱਤੜੇ ਨੂੰ,
ਉਸ ਪ੍ਰੇਮ ਪ੍ਰਭੂ ਵਿਚ ਮੱਤੜੇ ਨੂੰ,
ਕੁਛ ਸਾਡੀ ਦਰਦ ਸੁਨਾਵਨੀਆਂ,
ਵਲ ਸਾਡੇ ਨਜ਼ਰ ਕਰਾਵਨੀਆਂ ।
ਲੈ ਆਣਾ ਨਾਲ ਪਿਆਰੇ ਨੂੰ,
ਉਸ 'ਅਰਸ਼ੀ-ਚਮਕ' ਸਿਤਾਰੇ ਨੂੰ ।
ਇਕ ਵੇਰੀ ਦਰਸ ਕਰਾਦੇ ਤੂੰ !
ਇਕ ਵੇਰੀ ਮੁਖ ਦਿਖਲਾਦੇ ਤੂੰ !

ਇਹ ਨੈਣ ਤਕੇਂਦੇ ਰਾਹ ਮੇਰੇ,
ਹੁਣ ਕਰ ਸਕਦੇ ਨਹੀਂ ਹਨ ਜੇਰੇ,
ਕਰ ਸਫਲ ਇਨ੍ਹਾਂ ਦੀ ਤੱਕ ਵੀਰਾ !
ਕਰ ਝਿਜਕ ਨ ਹੁਣ ਤੂੰ ਜੱਕ ਵੀਰਾ !
ਤੁਧ ਵਾਸਤੇ ਵੀਰਾ ! ਪਾਵਨੀਆਂ,
ਪਈ ਤੈਥੋਂ ਸਦਕੇ ਜਾਵਨੀਆਂ ।

ਗੁਰ ਨਾਨਕ ਦਰਸ ਦਿਖਾ ਦੇ ਤੂੰ,
ਇਹ ਨੈਣ ਮੇਰੇ ਸਫਲਾ ਦੇ ਤੂੰ ।

---

[1]ਮਿੱਠੀ ਮਿੱਠੀ ਮਧਮ ਵੇਗ ਦੀ ਵਗ ਪਈ ਪੌਣ ਨੂੰ 'ਰਿਵੀ' ਕਹਿੰਦੇ ਹਨ ।
[2]ਅਕੜੀ ਦਾ ਛੋਹੇ ਦੀ ਚੀਕ ਤਾਰ ।

## ਜਯ ਹੋ ਕਲਗ਼ੀਆਂ ਵਾਲੇ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

(ਇਹ ਗੀਤ ਪਿੱਛੇ ਆ ਚੁਕੇ ਗੀਤ ਨੰਬਰ ੧੧੩ ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ)

‡ ‡ ‡

ਟੇਕ —ਜਯ ਹੋ ਕਲਗ਼ੀਆਂ ਵਾਲੇ ਤੈਨੂੰ! ਜਯ ਹੋ ਜਯ ਹੋ ਜਯ ਤੈਨੂੰ !
ਜਯ ਹੋ ਦਾਤਾ ਜਯ ਤੈਨੂੰ ! ਕਲਗ਼ੀਆਂ ਵਾਲੇ ਜਯ ਤੈਨੂੰ !

ਤਉਕ ਗ਼ੁਲਾਮੀ ਦੇ ਤੂੰ ਤੋੜੇ 'ਪਰਵਸ–ਬੇੜੀ' ਤੋੜੀ ਤੂੰ,
ਗਈ ਬਹੋੜੀ ਸਦੀਆਂ ਸੰਦੀ, ਮਿਟੀ ਆਨ ਮੁੜ ਮੋੜੀ ਤੂੰ ।੧।
ਜਯ ਹੋ ਕਲਗ਼ੀਆਂ ਵਾਲੇ ਤੈਨੂੰ..

'ਖੁਲ' ਗੁਆਚੀ ਗਈ ਗੁਆਤੀ, ਲਭ ਕੇ ਫੇਰ ਲਿਆਂਦੀ ਤੂੰ,
ਸ਼ਾਨ ਅਸਾਡੀ ਮਿੱਟੀ ਰੁਲ ਗਈ ਕਰ ਉੱਜਲ ਮੁੜ ਆਂਦੀ ਤੂੰ ।੨।
ਜਯ ਹੋ ਕਲਗੀਆਂ ਵਾਲੇ ਤੈਨੂੰ..

ਰੁੱਠੀ ਦੇਵਿ ਸੁਤੰਤਰਤਾ ਦੀ ਭਾਰਤ ਛੱਡ ਸਿਧਾਈ ਨੂੰ
ਆਤਮ-ਬਲ ਕਰ ਕੇ ਲੈ ਆਂਦਾ ਪਰਗਟ ਕਰ ਦਿਖਲਾਈ ਤੂੰ ।੩।
ਜਯ ਹੋ ਕਲਗ਼ੀਆਂ ਵਾਲੇ ਤੈਨੂੰ..

ਦੇ ਆਦਰਸ਼ ਖਾਲਸੇ ਵਾਲਾ ਰੂਪਵਾਨ ਕਰ ਦਿੱਤਾ ਤੂੰ
ਦੇਗ਼ ਤੇਗ਼ ਦਾ, ਧਨੀ ਨਾਮ ਦਾ 'ਅਟਲ ਸਦਾ' ਵਰ ਦਿੱਤਾ ਤੂੰ ।੪।
ਜਯ ਹੋ ਕਲਗ਼ੀਆਂ ਵਾਲੇ ਤੈਨੂੰ..

ਅਪਣੇ ਵਾਰ, ਬਿਗਾਨੇ ਕੀਤੇ ਅਪਣੇ, ਗੋਦੀ ਪਾਏ ਤੂੰ
ਅਪਣਿਆਂ ਕੋਲੋਂ ਵੱਧ ਪਿਆਰੇ, ਅਪਨਾਏ ਅਪਨਾਏ ਤੂੰ ।੫।
ਜਯ ਹੋ ਕਲਗ਼ੀਆਂ ਵਾਲੇ ਤੈਨੂੰ..

ਜਯਤਿ ਜਯਤਿ ਗੁਰ ਕਲਗ਼ੀਆਂ ਵਾਲੇ ! ਲੈ ਸਾਡੇ ਸ਼ੁਕਰਾਨੇ ਤੂੰ
ਭੇਟ ਨਿਮਾਣੀ, ਪਿਤਾ ! ਕਬੂਲੋ 'ਬਚਿਆਂ-ਪ੍ਰੇਮ-ਤਰਾਨੇ' ਤੂੰ ।੬।
ਜਯ ਹੋ ਕਲਗ਼ੀਆਂ ਵਾਲੇ ਤੈਨੂੰ..

ਸ਼ੁਕਰ ਸ਼ੁਕਰ ਸ਼ੁਕਰਾਨਾਂ ਤੇਰਾ, ਸ਼ੁਕਰਾਂ ਦਾ ਭੀ ਸਾਈਂ ਤੂੰ !
ਚਰਨ ਸ਼ਰਨ ਵਿਚ ਰੱਖ ਸਦਾ ਹੀ ਅਪਣੇ ਰਾਹ ਤੁਰਾਈਂ ਤੂੰ ।੭।
ਜਯ ਹੋ ਕਲਗ਼ੀਆਂ ਵਾਲੇ ਤੈਨੂੰ..

---

## ਦਿਲ ਸੱਧਰਾਂ ਦਾ ਦੋਨਾਂ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ ਜੋਗ । ਤਾਰ ਤੇ ਗਤ – ਚੰਚਲ । ਮਾਤ੍ਰਾ—੧੪ । ਲਯ—ਧੀਮੀ । 'ਆ' ਦਾ ਘਰ—'ਅਪੜਾਈਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ ।
ਇਹ ਗੀਤ 'ਆਰਤੀ' ਦੀ ਸੁਰ ਤੇ ਲਯ ਪਰ ਬੀ ਗਾਇਆ ਜਾ ਸਕਦਾ ਹੈ ।

‡ ‡ ‡

ਟੇਕ—ਧੁਰ ਪਟਨੇ ਅਪੜਾਈਂ ਗੰਗਾ !
ਧੁਰ ਪਟਨੇ ਅਪੜਾਈਂ !

'ਦਿਲ-ਸੱਧਰ' ਦਾ ਦੋਨਾ ਮੇਰਾ-ਮੇਰਾ ਬੀ ਲੈ ਜਾਈਂ,
'ਦੀਪਕ-ਗੀਤ'[1] ਜਗੇ ਜਿਸ ਦੋਨੇ[2] ਲੈ ਜਾ ਗੰਗਾ ਮਾਈ ! ੧

ਸ਼ਰਧਾ ਕਲੀਆਂ ਚੁਣ ਚੁਣ ਧਰੀਆਂ ਦੀਪਕ ਦੁਾਲੇ ਲਾਈ,
ਲੈ ਜਾ ਮੇਰਾ ਦੋਨਾ ਮਾਈ ! ਪਟਨੇ ਜਾਇ ਪੁਚਾਈਂ । ੨.

ਟਿਮ ਟਿਮ ਕਰਦਾ ਜਗਦਾ ਜਾਵੇ ਜਗਦਾ ਤੋੜ ਲਿਜਾਈਂ
ਉਛਲੇ, ਡੋਲੇ ਤਦੋਂ ਸੰਭਾਲੀਂ, ਤਰਦਾ ਹੀ ਲੈ ਜਾਈਂ । ੩.

ਵੱਡਾ ਹੋਣ ਨ ਦੇਈਂ ਰਸਤੇ, ਧੁਰ ਪਟਨੇ ਅਪੜਾਈਂ ।
ਮੱਧਮ ਕਦਮ ਕਰੀਂ ਚਾ ਓਥੇ ਸ਼ਰਧਾ ਵਿਚ ਭਰ ਜਾਈਂ । ੪.

ਅਝਕ ਜ਼ਰਾ ਕੁਛ ਓਥੇ ਜਾਈਂ, ਧਯਾਨ ਉਤਾਹਾਂ ਪਾਈਂ,
ਬੈਠੇ ਹਨ ਸ੍ਰੀ ਕਲਗ਼ੀਧਰ ਜੀ ਆਸਨ ਧਯਾਨ ਜਮਾਈ । ੫.

ਲੈ ਦੀਪਕ ਕਰ ਹੱਥ ਉਚੇਰਾ ਫੇਰੀਂ ਫਿਰ ਫਿਰ ਮਾਈ ।
ਲਈਂ ਉਤਾਰ ਆਰਤੀ ਪਯਾਰੀ ਸਿਫ਼ਤ ਸਲਾਹਾਂ ਗਾਈਂ । ੬.

'ਧਨ ਤੂੰ ਧਨ ਤੂੰ' ਆਖੀਂ 'ਧਨ ਤੂੰ' 'ਧਨ ਧਨ' ਧੁਨੀ ਲਗਾਈਂ,
'ਧਨ ਕਲਗ਼ੀਧਰ, ਧਨ ਕਲਗ਼ੀਧਰ ਦੀਨਾ ਨਾਥ ਗੁਸਾਈਂ !
'ਪੁਰਖੋਤਮ ! ਏ ਲਓ ਆਰਤੀ, ਦੂਰੋਂ ਲੈ ਮੈਂ ਆਈ,
'ਸ਼ਰਧਾ ਕਲੀਆਂ ਹਨ ਚਹਿ ਨਿਕੀਆਂ ਪਰਵਾਨੋ ਜਗਰਾਈ[3]!'

---

## ਫ਼ਿਰ ਕਦ ਆਵੋਗੇ ?

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ (ਆਸਾ ਰਲਿਆ ਹੋਇਆ) । ਤਾਰ ਤੇ ਗਤ—ਤਲਵਾੜਾ । ਮਾਤ੍ਰਾ—੮ । ਲਯ–ਵਿਚਲੇ ਮੇਲ ਦੀ । 'ਆ' ਦਾ ਘਰ —'ਧਾਮ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਰਾਇ ਬੁਲਾਰ ਦੀ ਅਰਜ਼ੋਈ, ਚੌਥੀ ਉਦਾਸੀ ਲਈ ਟੁਰਨ ਵੇਲੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ—

ਫਿਰ ਕਦ ਆਵੋਗੇ ਇਸ ਧਾਮ ?
ਹੇ ਗੁਰ ਨਾਨਕ ! ਹੇ ਗੁਰ ਨਾਨਕ ! ਗੁਰ ਨਾਨਕ ਸੁਖ ਧਾਮ !
ਮਿਹਰਾਂ ਮੀਂਹ ਵਸਾਵਣ ਚੱਲੇ ਜਿਉਂ ਜਾਂਦੇ ਘਟ ਸ਼ਯਾਮ[4] ।
ਠਾਰੋ ਠਾਰੋ ਜਗਤ ਜਲੰਦਾ ਫਿਰ ਫਿਰ ਘਰ, ਦਰ, ਠਾਮ ।
ਐਪਰ ਅਸਾਂ ਤਪਾਸੀ ਪਿਛੋਂ ਬਿਰਹੋਂ ਸੰਦੀ ਘਾਮ ।
ਚੰਗਾ ! ਚੰਦਾ ! ਨਾਨਕ ਮੇਰੇ ਰਹਿਸਾਂ ਤੇਰੀ ਸਾਮ[5] ।
ਜਿਹੜਾ ਬਿਰਦ ਵਿਛੋੜਨ ਲੱਗਾ ਸੁਈ ਮੇਲਸੀ, ਰਾਮ ।
ਤਪਸ਼ ਅਸਾਡੀ ਸਹਿ ਨ ਸਕੋਗੇ, ਠਾਰਨ ਸੰਦੇ ਕਾਮ ।
ਮੁੜ ਆਸੋ ਮੁੜ ਆਸੋ ਆਪੇ ਮੁੜ ਆਸੋ ਇਸ ਧਾਮ !

---

[1] 'ਜਸ ਕੀਰਤੀ' ਦਾ ਗੀਤ ਰੂਪੀ ਦੀਵਾ ।
[2] ਹਰੀ ਦੁਾਰ ਸ਼ਾਮਾਂ ਵੇਲੇ ਲੋਕੀਂ ਦੋਨਿਆਂ ਵਿਚ ਦੀਵੇ ਬਾਲਕੇ ਨਦੀ ਉਤੇ ਤਾਰਦੇ ਹਨ, ਉਸ ਵਾਂਙੂ ਏਥੇ ਦੀਵਾ 'ਦਿਲ ਸੱਧਰਾਂ' ਰੂਪੀ ਹੈ ।
[3] ਹੇ ਜਗਤ ਦੇ ਰਾਜਾ ! ਪਰਵਾਨ ਕਰੋ ।
[4] ਕਾਲੇ ਬੱਦਲ ।
[5] ਸ਼ਰਣ ।

## ਗੁਰਪੁਰਬ ਵਧਾਵਾ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ । ਤਾਰ ਤੇ ਗਤ—ਨਕਟਾ । ਮਾਤ੍ਰਾ—੪ ।
ਲਯ—ਧੀਮੀ । 'ਆ' ਦਾ ਘਰ—'ਵਧਾਈ ਹੋ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਟੇਕ—ਵਧਾਈ ਹੋ, ਵਧਾਈ ਹੋ, ਵਧਾਈ ਹੋ, ਵਧਾਈ ਹੋ,
ਗੁਰੂ ਆਗਮ ਦੀ, ਵੀਰੋ ਅਜ ਵਧ ਵਧ ਕੇ ਵਧਾਈ ਹੋ ।

ਅਰਸ਼ ਤੋਂ ਆ ਗਿਆ ਸੁਹਣਾ, ਉਹ ਸੁਹਣਾ, ਕਲਗੀਆਂ ਵਾਲਾ;
ਕਿ ਫਰਸ਼ਾਂ ਤੇ ਸੁਖਾਲੀ ਹੋ, ਖੁਸ਼ਹਾਲੀ ਹੋ, ਵਧਾਈ ਹੋ ।
ਓ ਆਇਆ ਤਾਰਨੇ ਤਾਂਈਂ ਕਿ ਤੈਨੂੰ ਬੀ ਤੇ ਮੈਨੂੰ ਬੀ,
ਵਧਾਈ ਅੱਜ ਮੈਨੂੰ ਹੈ ਤੇ ਤੈਨੂੰ ਬੀ ਵਧਾਈ ਹੋ !
ਵਧਾਵਾ ਗਾਓ ਮਿਲ ਮਿਲ ਕੇ ਉਸ ਅਰਸ਼ੀ ਲਾਲ ਦਾ ਸਾਰੇ,
ਵਧਾਈ ਦੀ ਹੀ ਅੱਜ ਏਥੇ ਲਿਵਾਈ ਹੋ ਦਿਵਾਈ ਹੋ ।
ਜਿਸ ਅੰਮੀ ਲਾਲ ਲਾਡਾਂ ਨਾਲ ਦੁਲਰਾਯਾ ਤੇ ਪਾਲਯਾ ਸੀ
ਮਿਲਨ ਅਰਸ਼ੀ ਵਧਾਈਆਂ ਉਸ:—'ਹੇ ਮਾਤਾ ਜੀ ਵਧਾਈ ਹੋ ।'
ਵਸੇ ਵਰਖਾ ਵਧਾਈ ਦੀ, ਵਗੇ ਵਾਯੂ ਵਧਾਈ ਦੀ,
ਵਧਾਈ ਵਾਸ਼ਨਾ ਵਿਥਰੇ ਕਿ ਜੋ ਹੋਵੇ ਵਧਾਈ ਹੋ ।
ਚੜੇ ਹੁਣ ਪੀਂਘ ਆਪੇ ਦੀ, ਚਲੇ ਪਜਾਲਾ ਵਧਾਈ ਦਾ,
ਖਿੜੇ ਖੇੜਾ ਵਧਾਈ ਦਾ, ਅਮੁੱਕ ਜਿਸ ਦੀ ਵਧਾਈ ਹੋ !

---

## ਚੰਦਾ ਨੀ ਮੈਂ ਵੇਖਿਆ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਾਂਗਰ ਦਾ ਪੀਲੋ । ਤਾਲ—ਕਹਿਰਵਾ । ਮਾਤ੍ਰਾ—੪ ।
ਲਯ—ਧੀਮੀ । 'ਆ' ਦਾ ਘਰ—'ਵੇਖਿਆ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ । (ਸਾਰੇ ਸ਼ੁਧ ਸੁਰ) ।

‡ ‡ ‡

ਦੋਦੋ ਰਾਣੀ—ਰਾਵੀ ਕੰਢੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਅੰਮ੍ਰਿਤ ਨੂੰ ਪਾਕੇ :—

ਸਖੀ ! ਅਜ ਭੋਰ ਭੋਰ
ਰਾਵੀ ਦੀ ਲਹਿੰਦੀ ਓਰ, ਚੰਦਾ ਨੀ ਮੈਂ ਵੇਖਿਆ । ੧ ।

ਨੈਣ ਸਲੋਨੇ, ਗੌਰ ਤਨ, ਉਹ
ਚੰਦਨ ਜਿਉਂ ਮਹਿਕਾਇ,
ਮੱਥਾ ਨੂਰ ਝਮਕਦਾ ਉਸਦਾ
ਚੁੰਬਕ ਖਿੱਚਾਂ ਪਾਇ ।

ਖਿੱਚਾਂ ਮਨ ਲਿਆ ਚੋਰ
ਲੱਗੇ ਨ ਪਾਸੇ ਹੋਰ, ਰਹੇ ਨ ਬਿਨ ਦੇਖਿਆਂ । ੨ ।

ਕਵਿਤਾ ਧਾਰਿਆ ਰੂਪ ਹੈ
ਗੀਤ ਧਾਰਿਆ ਰੰਗ,
ਛਬਿ ਦੇਖਿਆਂ ਹੈ ਹੇ ਸਖੀ !
ਅਨੰਦ ਨ ਮਾਵੇ ਅੰਗ ।

ਦਰਸ਼ਨ ਦੇ ਲੋਰ ਲੋਰ
ਫਿਰਾਂ ਮੈਂ ਜਿਉਂ ਚਕੋਰ, ਜੀਆਂ ਨ ਬਿਨ ਪੇਖਿਆਂ । ੩ ।

ਹੇ ਅਰਸ਼ਾਂ ਦੇ ਚੰਦ ਹੁਣ
ਤੂੰ ਉਹਲੇ ਕਦੀ ਨ ਥੀਅ !
ਮੇਰੇ ਝਮਕਣ ਨੈਣ ਨਾ,
ਨਿਤ ਦਰਸ਼ਨ ਅੰਮ੍ਰਿਤ ਪੀਅ ।

ਰਹੇ ਇਹ ਪ੍ਰੇਮ ਘੋਰ
ਮਸਤ ਅਲਮਸਤੀ ਲੋਰ, ਚਿਤ੍ਰ ਜਿਉਂ ਅਵਰੇਖਿਆ । ੪ ।

---

## ਅਜ ਤੇਰੇ ਘਰ ਆਏ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਪਹਾੜੀ । ਤਾਰ—ਕਹਿਰਵਾ । ਲਯ—ਦਰਮਿਆਨੀ ।
'ਆ' ਦਾ ਘਰ—'ਆਏ' ਪਰ ਹੈ । ਇਸ ਗੀਤ ਨੂੰ ਗਾਉਣ ਲਗਿਆਂ 'ਮੱਧਮ' ਦੇ ਸੁਰ ਨੂੰ 'ਸਾ' ਮੰਨਕੇ ਗਾਉਣਾ ਚਾਹੀਦਾ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਅਜ ਤੇਰੇ ਘਰ ਆਏ ਸਾਗਰ ! ਅਜ ਤੇਰੇ ਘਰ ਆਏ ।

ਕਲਗੀਆਂ ਵਾਲੇ ਦੀ ਚਰਨ ਰਜ ਲੈਕੇ ਜਾਂ ਗੋਦਾਵਰੀ ਸਮੁੰਦਰ ਵਿਚ ਪਹੁੰਚੀ ਤਦ ਸਮੁੰਦਰ ਥਰਰ ਥਰ ਕਰ ਉਠਿਆ ਤੇ ਪੁੱਛਣ ਲੱਗਾ :—

'ਰਜ ਕਿਣਕੇ' ਕਈ ਭਾਂਤਿ ਭਾਂਤਿ ਦੇ ਚਲਦੇ ਪਾਣੀ ਲਜਾਏ,
'ਰਜ-ਸੋਨਾ' ਬੀ ਨਦੀਆਂ ਨਾਲੇ ਮੈਂ ਵਿਚ ਲੈ ਲੈ ਆਏ;
ਹਨ ਵਡਮੁੱਲੇ ਪਰ ਜਿੰਦ-ਹੀਣੇ, ਕੱਲ ਤੱਕ ਜੋ ਮੈਂ ਪਾਏ;
ਅਜ ਗੁਦਾਵਰੀ ਗੋਦ ਆਪਣੀ ਤੂੰ ਜੋ ਕਿਣਕੇ ਚਾਏ,
ਕਿਥੋਂ ਲੈ ਆਈਂ ਹੈਂ ? ਸਜਨੀਂ ! ਕਿਸ ਜਿੰਦ ਦੇ ਏ ਜਾਏ?
ਏ ਝਰਨਾਂਦੇ, ਥਰਕ ਥਰਕਦੇ, ਜਿੰਦੜੀ ਜਾਂਦੇ ਲਾਏ ।

ਗੁਦਾਵਰੀ ਨੇ ਉੱਤਰ ਦਿੱਤਾ :—

'ਜਿੰਦ ਸਮੁੰਦ' ਜਿਨੂੰ ਜਗ ਆਖੇ ਜੋ 'ਜਿੰਦ-ਰਤਨ' ਲੁਟਾਏ,
ਉਸ ਆ ਮੈਂ ਵਿਚ ਚਰਨ ਛੁਹਾਏ ਝਰਨ ਝਰਨ ਝਰਨਾਏ,
ਥਰਰ ਉਠੀ ਮੈਂ ਜੀਉਂਦੀ ਹੋ ਗਈ ਰਜ ਚਰਨਾਂ ਦੀ ਪਾਏ,
ਓ 'ਰਜ-ਕਿਣਕੇ' ਲਜਾਈਆਂ ਸਾਗਰ ! ਵਿਰਵਾ ਨਾਂ ਰਹਿ ਜਾਏਂ ।
'ਮੁੱਲ ਵਾਲੇ' ਕਿਣਕਿਆਂ ਤੋਂ ਵਧਵੇਂ, ਛੁਹ ਜੁ 'ਅਮੁਲ' ਨੂੰ ਧਾਏ,
ਉਹ ਜਿੰਦ ਪਾਵਣ ਵਾਲੇ ਕਿਣਕੇ ਅਜ ਤੇਰੇ ਘਰ ਆਏ ।
'ਚਰਨ ਕਮਲ ਰਜ ਕਣ[1] ਕਲਗੀਧਰ' ਥਲ ਇਨ ਮੁਏ ਜਿਵਾਏ
ਅਜ 'ਜਲ' ! ਤੈਨੂੰ ਤਾਰਨ ਕਾਰਨ ਮੈਂ ਗੋਦੀ ਬਹਿ ਆਏ !
ਹਾਂ, ਤੇਰੇ ਘਰ ਆਏ ਸਾਗਰ ! ਅਜ ਤੇਰੇ ਘਰ ਆਏ;
ਚਰਨ ਕਮਲ ਰਜ ਜੀਉਂਦੇ ਕਿਣਕੇ, ਅਜ ਤੇਰੇ ਘਰ ਆਏ ।

---

[1] ਰਜ਼ ਦੇ ਕਿਣਕੇ । ਭਾਵ-ਚਰਨ ਧੂੜ ਦੇ ਕਿਣਕੇ ।

## ਗੁਰੂ ਨਾਨਕ ਦੇਵ ਜੀ ਦਾ ਬ੍ਰੱਤ ਉਪਾਰਨ ।

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਪਿੱਛੇ ਆ ਚੁੱਕੇ ਗੀਤ 'ਜਗਤ ਜਗਵੇਂਦੀ' ਪਰ ਮਾਤਾ ਚੋਣੀ (ਸੁਲੱਖਣੀ) ਜੀ ਦੀ ਭੇਟ' ਦੇ ਸੁਰਤਾਲ ਪਰ ਗਾਇਆ ਜਾ ਸਕਦਾ ਹੈ ।

‡ ‡ ‡

ਇਕ ਪੁਰਾਤਨ ਗ੍ਰੰਥ ਵਿਚ ਦਸਾਂ ਨਹੁੰਵਾਂ ਦੀ ਕਿਰਤ ਕਮਾਈ ਦੀ ਬਰਕਤ ਤੇ ਮਹੱਤਤਾ ਪਰਥਾਇ ਗੁਰੂ ਨਾਨਕ ਦੇਵ ਜੀ ਦੀ ਇਕ ਸਾਖੀ ਮਿਲੀ ਹੈ, ਜੋ ਐਉਂ ਹੈ :—

ਕਰ ਉਦਾਸੀਆਂ ਅਜ ਗੁਰੂ ਨਾਨਕ, ਦੇਸ਼ ਆਪਣੇ ਆਇਆ,
ਆ ਸੁਲਤਾਨ ਪੁਰੇ ਰੰਗ ਲਾਏ ਬੇਬੇ ਦਰਸ਼ਨ ਪਾਇਆ ।
ਏਥੋਂ ਫੇਰ ਟੁਰੇ ਵਲ ਪੱਛਮ, ਵਿੱਚ ਖਡੂਰੇ ਆਏ,
ਵੈਰਾਈ[1] ਬੀਬੀ ਘਰ ਆਏ, ਦਰਸ਼ਨ ਦੇ ਰੰਗ ਲਾਏ ।
ਪੇਕਿਓਂ ਸਹੁਰਿਓਂ ਰਾਜੀ ਬੀਬੀ ਪਰ ਹਥ ਕਿਰਤ ਕਮਾਵੇ,
ਰੋਟੀ ਅਪਣੀ ਏਸ ਕਿਰਤ ਤੋਂ ਆਪ ਪਕਾਵੇ, ਖਾਵੇ ।
ਪਯਾਰ ਭਰੀ ਹਥ ਜੋੜ ਆਖਦੀ: 'ਦੇਵੋ ਹੁਕਮ ਗੁਸਾਈਂ !
ਜਿੱਦਾਂ ਦਾ ਰੁਚਿ ਆਇ ਆਪ ਨੂੰ ਅੰਨ ਪਕਾਇ ਲਿਆਈਂ ।'
ਸੁਣਕੇ ਪਯਾਰ-ਵਾਕ ਸਤਿਗੁਰ ਨੇ "ਭਲਾ" ਕਿਹਾ ਮੁਸਕਾਈ:
"ਲਯਾ ਬੀਬੀ ! ਜੋ ਹਾਜ਼ਰ ਹੈ ਹੁਣ, ਪਲ ਭਰ ਦੇਰ ਨ ਲਾਈਂ!"
ਕਿਰਤ ਕਮਾਈ ਦੇ ਸਨ ਖ੍ਰੀਦੇ, ਛੱਟੇ, ਛੜੇ, ਬਨਾਏ
'ਜਉਂ' ਰਖੇ ਵਿਚ ਥਾਲੀ ਦੇ ਸਨ, ਪੀਸਣ ਲਈ ਸੁਕਾਏ ।
ਪ੍ਰੇਮ ਬਿਹੋਸ਼ੀ ਚਾਉ ਕਾਹਲ ਵਿਚ ਥਾਲੀ ਪੇਸ਼ ਧਰਾਈ;
ਉਹ ਥਾਲੀ ਸ੍ਰੀ ਸਤਿਗੁਰ ਫੜਕੇ ਅਗੇ ਲਈ ਧਰਾਈ ।
ਦੋ ਇਕ 'ਜਉਂ' ਚਕ ਜਗਤ ਗੁਰੂ ਨੇ ਮੂੰਹ ਅਪਣੇ ਵਿਚ ਪਾਏ,
ਚਿੱਥੇ, ਖਾਧੇ, ਤਾੜੀ ਮਾਰੀ ਹੱਸ ਕੇ ਬਚਨ ਅਲਾਏ:—
"ਅਸੀਂ ਬਦੇਸ਼ੀਂ ਰਹੇ, ਬੀਬੀਏ ! ਵਰਿਹਾਂ ਬੱਧੀ ਫਿਰਦੇ,
"ਮਾਨੋਂ ਰਹੇ ਹਾਂ ਵਰਤ ਧਾਰਕੇ ਇਕ ਬ੍ਰੱਤ ਲੰਮਾਂ ਕਰਦੇ,
"ਜਉਂ' ਤੇਰੇ ਏ ਮੋਤੀਓਂ ਮਹਿੰਗੇ ਅਜ ਇਹ ਮੂੰਹ ਨੂੰ ਲਾਕੇ
"ਵਰਤ ਉਪਾਰਜਾ ਅਸਾਂ ਲੰਮੇਰਾ, ਸੁਆਦ ਸੁਹਾਵਾ ਪਾਕੇ ।"
ਬੀਬੀ ਗੁਰੂ ਸੁਆਰੀ ਸਜਾਣੀ ਸੈਨਤ ਸਮਝ ਅਗੰਮੀ,
ਸਿਰ ਚਰਨਾਂ ਤੇ ਧਰਕੇ ਗੁੰਮੀ, ਸ੍ਵਾਦ ਅਗਮ ਵਿਚ ਗੁੰਮੀ ।

———

## ਆ ਮਿਲ ਜਾ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਸਿੰਧੀ ਭੈਰਵੀ । ਤਾਲ ਤੇ ਗਤ-ਤਲਵਾੜਾ । ਮਾਤ੍ਰਾ-੮ ।
ਲਯ-ਧੀਮੀ । 'ਆ' ਦਾ ਘਰ—'ਮਿਲ ਜਾ, ਤੂੰ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਆ ਮਿਲ ਜਾ ਹੁਣ ਆ ਮਿਲ ਜਾ, ਤੂੰ
ਤੜਪ ਰਹੇ, ਠੰਢ ਪਾ, ਦਿਲ ਜਾ, ਤੂੰ
ਆ ਮਿਲ ਜਾ ਹੁਣ ਆ ਮਿਲ ਜਾ ।
ਵਿੱਚ ਉਡੀਕਾਂ ਉਮਰ ਗੁਜ਼ਾਰੀ,
ਰਾਹ ਤਕੇਂਦਿਆਂ ਬਿਤ ਗਈ ਸਾਰੀ,
ਭਾਲ ਕਰੇਂਦਿਆਂ ਭਾਲ ਨ ਹਾਰੀ,
ਆ ਮਿਲ ਜਾ ਹੁਣ ਆ ਮਿਲ ਜਾ, ਤੂੰ
ਤੜਪ ਰਹੇ, ਠੰਢ ਪਾ, ਦਿਲ ਜਾ ।
ਸੁਖਾਂ ਸੁਖੇਂਦਿਆਂ ਵਰ੍ਹੇ ਬਿਤਾਏ,
ਸਿਕਾਂ ਸਿਕੇਂਦਿਆਂ ਏਹ ਦਿਨ ਆਏ,
ਨਾ ਦਿਨ ਚੈਨ, ਨ ਰੈਨ ਸੁਹਾਏ,
ਆ ਮਿਲ ਜਾ ਹੁਣ ਆ ਮਿਲ ਜਾ, ਤੂੰ
ਤੜਪ ਰਹੇ, ਠੰਢ ਪਾ, ਦਿਲ ਜਾ ।
ਹੇ ਗੁਰ ਨਾਨਕ ! ਹੇ ਗੁਰ ਨਾਨਕ !
'ਸਿਮਰ ਰਿਹਾਂ' ਦੇ ਸੁਹਣੇ ਮਾਲਕ !
ਬਿਜਲੀ ਵਾਂਙੂ ਚਮਕ ਅਚਾਨਕ,
ਆ ਮਿਲ ਜਾ ਹੁਣ ਆ ਮਿਲ ਜਾ, ਤੂੰ
ਤੜਪ ਰਹੇ, ਠੰਢ ਪਾ, ਦਿਲ ਜਾ, ਤੂੰ
ਆ ਮਿਲ ਜਾ, ਹੁਣ ਆ ਮਿਲ ਜਾ ।

———

## ਦਾਗ਼ ਦਿਲੇ ਦੇ ਧੋ ਦੇ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਆਸਾ ਜੋਗ । ਤਾਰ—ਚੰਚਲ । ਮਾਤ੍ਰਾ—੭ ਯਾ ੧੪ ।
ਲਯ-ਵਿਚਲੇ ਮੇਲ ਦੀ । 'ਆ' ਦਾ ਘਰ-'ਗੁਰ ਨਾਨਕ' ਦੇ ਬਾਦ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਵੋ ਗੁਰ ਨਾਨਕ ਪਯਾਰਿਆ ਵੋ !
ਦਾਗ਼ ਦਿਲੇ ਦੇ ਧੋ ਦੇ, ਰੱਬ ਸੁਆਰਿਆ ਵੋ !

ਦਿਲ ਸ਼ੀਸ਼ੇ ਦੇ ਅੰਦਰ ਸਾਈਂ !
ਮੂਰਤ ਅਪਨੀ ਆਪ ਬਿਠਾਈਂ,
ਦਰਸ਼ਨ ਹੁੰਦਾ ਰਹੇ ਸਦਾਈਂ, ਪਯਾਰਿਆ ਵੋ !...
ਵੋ ਗੁਰ ਨਾਨਕ ਪਯਾਰਿਆ ਵੋ !
ਦਾਗ਼ ਦਿਲੇ ਦੇ ਧੋ ਦੇ ਰੱਬ ਸੁਆਰਿਆ ਵੋ ।
ਇਸ ਸ਼ੀਸ਼ੇ ਨੂੰ ਦਾਗ਼ ਲਗਾਏ,
ਰਜ ਰਜ ਕੇ ਮੈਂ ਧੱਬੇ ਪਾਏ,
ਹਰਿ ਮੂਰਤ ਦੇ ਦਰਸ ਗੁਵਾਏ; ਪਯਾਰਿਆ ਵੋ !...
ਦਾਗ਼ਿਆ ਦਿਲ ਦਰ ਤੇ ਲੈ ਆਈਆਂ,
ਧੋ ਦੇ ਧੱਬੇ, ਮਿਸ ਦੇ ਛਾਈਆਂ,
ਮੁੜ ਮੂਰਤ ਦਿਖਲਾ ਦੇ ਸਾਈਆਂ ! ਪਯਾਰਿਆ ਵੋ !...
ਦਾਗ਼ ਧੋਣ ਦੀ ਕਾਰ ਅਵੱਲੀ
ਆਪੇ ਤੂੰ ਅਪਣੇ ਸਿਰ ਝੱਲੀ,
ਕਰ ਮੈਂ ਤੇ ਇਹ ਦਾਤ ਸੁਵੱਲੀ, ਪਯਾਰਿਆ ਵੋ !
ਵੋ ਗੁਰ ਨਾਨਕ ਪਯਾਰਿਆ ਵੋ !
ਮੂਰਤ ਫਿਰ ਦਿਖਲਾ ਦੇ ਰੱਬ ਸੁਆਰਿਆ ਵੋ ।

———

[1]ਇਸ ਭਾਗ ਸੁਲੱਖਣੀ ਬੀਬੀ ਦਾ ਨਾਉਂ 'ਵਿਰਾਈ' ਸੀ । ਇਸ ਨੂੰ 'ਭਿਰਾਈ' ਭੀ ਲਿਖਦੇ ਹਨ ।

## ਢੋਈ ਦੇਹ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ–ਕਲੰਗੜਾ । ਤਾਲ-੩ । ਗਤ–ਤਲਵਾੜਾ । ਮਾਤ੍ਰਾ-੮ ।
ਲਯ–ਦਰਮਯਾਨੀ । 'ਆ' ਦਾ ਘਰ–'ਢੋਈ' ਪਰ ਹੈ ।
**ਸੁਰ ਖਾਸ** ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੁਕ**–ਦਿਹ ਦਰ ਢਠਿਆਂ ਢੋਈ, ਦਾਤਾ !
ਦਿਹ ਦਰ ਢਠਿਆਂ ਢੋਈ !

ਤੈਂ ਬਿਨ ਸਤਿਗੁਰ ਨਾਨਕ ਮੇਰੇ ! ਮਿਲੇ ਨ ਕਿਧਰੇ ਢੋਈ !
ਸਹੁਰੇ ਵਾਦੀ, ਪੇਕੇ ਰੁੱਠੇ, ਤਾਹਨੇ ਦੇਂਦੀ ਲੋਈ !
ਮੈਂਡੀ ਪ੍ਰੀਤ ਕਚੇਰੀ ਤਾਣੀ, ਪਾਣ ਨ ਚੜ੍ਹਦੀ ਕੋਈ ।
ਤੂੰ ਭੀ ਕੰਡ ਵਲਾ ਨਾ ਜਾਵੀਂ ਭੁੱਲ ਜਿ ਮੈਥੋਂ ਹੋਈ ।
'ਦਰ ਢੱਠਿਆਂ ਲੜ ਲਾਈ ਰੱਖਣ' ਬਿਰਦ ਤੁਸਾਂ ਦਾ ਸੋਈ ।
ਬਿਰਦ ਸੰਭਾਲ, ਦਾਤਿਆ ! ਅਪਣਾ ਦਿਹ ਦਰ ਢਠਿਆਂ ਢੋਈ ।
ਦੁਖੀਆਂ ਦੀ ਦਿਲਦਾਰੀ, ਦਾਤੇ ! ਤੁਧ ਬਿਨ ਕਰੇ ਨ ਕੋਈ ।
ਦਰਦ ਰਵਾਣਿਆਂ ਦੀ ਤੂੰ ਠਾਹਰ ਦਰ ਢਠਿਆਂ ਦੀ ਢੋਈ ।
ਦਿਹ ਦਰ ਢਠਿਆਂ ਢੋਈ, ਦਾਤਾ !
ਦਿਹ ਦਰ ਢਠਿਆਂ ਢੋਈ ।

———

## ਤੂੰ ਗੁਰਦੇਵ ਹਮਾਰਾ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ–ਆਸਾ । ਗਤ ਤੇ ਤਾਰ-ਤਲਵਾੜਾ । ਮਾਤ੍ਰਾ-੮ । ਲਯ-ਚਲੰਤ ।
'ਆ' ਦਾ ਘਰ–'ਹਮਾਰਾ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ । (ਸਾਰੇ ਸੁਧ ਸੁਰ)

‡ ‡ ‡

ਤੂੰ ਗੁਰਦੇਵ ਹਮਾਰਾ, ਤੂੰਹੀ, ਤੂੰ ਗੁਰਦੇਵ ਹਮਾਰਾ !
ਤੂੰ ਹੀ ਕਲਗੀਆਂ ਵਾਲੇ ! ਤੂੰਹੀ, ਤੂੰ ਗੁਰਦੇਵ ਹਮਾਰਾ ।
ਤੂੰ ਹੀ ਪਿਤਾ, ਮਾਤ ਹੈਂ ਭਾਈ, ਤੂੰ ਹੀ ਪ੍ਰਾਣ ਅਧਾਰਾ !
ਤੂੰ ਹੀ ਸਖਾ, ਸੈਨ ਹੈਂ ਤੂੰ ਹੀ, ਆਸ ਆਸਰਾ ਸਾਰਾ,
ਜਗਤ ਅੰਧੇਰੇ ਦੇ ਵਿਚ ਤੂੰਹੋਂ, ਦਿਸਿਓਂ ਨੈਣ ਸਿਤਾਰਾ ।
ਭਵਸਾਗਰ ਵਿਚ ਗੋਤੇ ਖਾਂਦਿਆਂ, ਦਸਿਓ ਈ ਨਾਮ ਸਹਾਰਾ,
ਤੈਂਹੋਂ ਕਲਗੀਆਂ ਵਾਲੇ ਪ੍ਰੀਤਮ ! ਦਿੱਤੋ ਈ ਨਾਮ ਅਧਾਰਾ ।
ਦਿੱਤਾ ਦੇਈ ਰਖੀਂ ਦਾਤਾ ! ਅਪਣਾ ਆਪ ਸਹਾਰਾ,
ਅੰਦਰ ਤੂੰ, ਧੁਰ ਅੰਦਰ ਤੂੰਹੋਂ, ਬਾਹਰ ਤੁਧ ਨਜ਼ਾਰਾ ।
ਵੱਸਦਾ ਦਿਸ ਬਾਹਰ ਤੇ ਅੰਦਰ, ਸ਼ਰਨ ਸੂਰ ਦਾਤਾਰਾ !
ਲਗਦਾ ਰਹੁ ਪਜਾਰਾ ਅਤਿ ਪਜਾਰਾ, ਪ੍ਰਾਣਾ ਤੋਂ ਬੀ ਪਜਾਰਾ,
ਤੂੰ ਹੀ ਕਲਗੀਆਂ ਵਾਲੇ ਪ੍ਰੀਤਮ ! ਤੂੰ ਹੀ ਪ੍ਰੀਤਮ ਪਜਾਰਾ !

———

## ਇਥੇ ਬੈਠ ਗਿਆ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ–ਪਹਾੜੀ । ਤਾਲ ਤੇ ਗੀਤ-ਚੰਚਲ । ਮਾਤ੍ਰਾ-੭ । ਲਯ-ਧੀਮੀ ।
'ਆ' ਦਾ ਘਰ–'ਸਾਈਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਮੱਕੇ ਨੂੰ ਜਾਂਦਿਆਂ ਗੁਰੂ ਨਾਨਕ ਦੇਵ ਜੀ ਕਰਾਚੀ ਠਹਿਰੇ ਹਨ । ਓਥੇ ਹੁਣ ਤਕ ਨਿਸ਼ਾਨ ਮੌਜੂਦ ਹੈ । ਓਸ ਟਿਕਾਣੇ ਦਾ ਨਾਮ ਉਥੇ ਹੁਣ 'ਅਕਾਲ ਬੁੰਗਾ'(ਗੁਰੂ ਨਾਨਕ ਦੇਵ ਜੀ ਦਾ) ਵਜਦਾ ਹੈ । ਬਹੁਤ ਜ਼ਿਮੀਂ ਨਾਲ ਸੀ ਜੋ ਪੰਥ ਦੀ ਅਨਗਹਿਲੀ ਕਰਕੇ ਕਬਜ਼ਿਓਂ ਨਿਕਲ ਗਈ ਹੈ । ਇਕ ਨਾਨਕ ਸਰਨਾਮੇ ਸਰੋਵਰ ਬੀ ਸੀ ਜੋ ਗੁੰਮ ਹੋ ਚੁਕਾ ਹੈ । ਪਰ ਅਜੇ ਬੀ ਗੁਰਦੁਆਰਾ ਹੈ ਤੇ ਜ਼ਿਮੀਂ ਬੀ ਖੁਲ੍ਹੀ ਨਾਲ ਹੈ, ਜੋ ਸਿੰਘਾਂ ਨੇ ਘਾਲਾਂ ਘਾਲ ਕੇ ਪ੍ਰਾਪਤ ਕੀਤੀ ਹੈ ਤੇ ਹੁਣ ਸਰਕਾਰ ਵਲੋਂ ਪੰਜ ਟਰਸਟੀਆਂ ਦੇ ਸਪੁਰਦ ਹੈ । ਪਿਛਲੀ ਐਜੂਕੇਸ਼ਨਲ ਕਾਨਫ੍ਰੰਸ ਦੇ ਸਮੇਂ ਏਥੇ ਦੀਵਾਨ ਸਜਿਆ ਤੇ ਚੀਫ਼ ਖਾਲਸਾ ਦੀਵਾਨ ਵਲੋਂ ਅੱਠ ਹਜ਼ਾਰ ਤੋਂ ਉਪਰ ਦੀ ਰਕਮ ਅਰਦਾਸ ਕਰਾਈ ਗਈ, ਜੋ ਆਲੀਸ਼ਾਨ ਗੁਰਦੁਆਰੇ ਬਣਨ ਦਾ ਮੁੱਢ ਬੱਝੇ । ਉਸੇ ਵੇਲੇ ਕਰਾਚੀ ਤੇ ਸਿੰਧ ਦੇ ਪਤਵੰਤੇ ਹਾਜ਼ਰ ਪ੍ਰੇਮੀਆਂ ਵਲੋਂ ਬੀ ਮਾਇਆ ਦੇ ਖੁੱਲ੍ਹੇ ਅਰਦਾਸੇ ਹੋਏ । ਸਾਰੀ ਰਕਮ ਉਸ ਵੇਲੇ ਲਿਖੀ ਗਈ ਸਠ ਹਜ਼ਾਰ ਦੇ ਕ੍ਰੀਬ ਦੱਸੀਦੀ ਸੀ । ਇਹ ਪਹਿਲਾ ਗੀਤ ਓਥੇ ਗੀਤ ਦੇ ਲਿਖਣਹਾਰ ਨੂੰ ਉਸ ਸਮੇਂ ਸਫੁਰਨ ਹੋਇਆ ਸੀ ਤੇ ਦੂਸਰਾ ਇਸ ਤੋਂ ਅਗਲਾ ਗੀਤ ਓਥੇ ਸਮੁੰਦਰ ਵਿਚ ਇਕ ਟਿਕਾਣੇ ਬੈਠਿਆਂ ਸਫੁਰਨ ਹੋਇਆ* ।

ਪ੍ਰਸ਼ਨ—ਇਥੇ ਬੈਠ ਗਿਆ ਮੇਰਾ ਸਾਈਂ ?
ਦੱਸੋ ਸਹੀਓ ! ਏਥੇ ਹੀ ਸੀ ਮੱਕੇ ਜਾਂਦਿਆਂ ਜਿਥੇ
ਗੁਰੂ ਨਾਨਕ, ਓ ਨੂਰ ਅਰਸ਼ ਦਾ,
ਬੈਠ ਗਿਆ ਮੇਰਾ ਸਾਈਂ ?

ਉਤਰ - ਏਥੇ ਹੀ ਹਾਂ, ਏਥੇ ਹੀ ਸੀ ਬੈਠ ਗਿਆ ਤੇਰਾ ਸਾਈਂ,
ਪਰ ਤੂੰ ਪਛੜ ਪਛੜ ਕੇ ਆਈ,
ਟੁਰ ਗਿਆ ਤੇਰਾ ਸਾਈਂ ।

ਸ਼ੁਕਰਾਨਾ—ਪਛੜ ਪਛੜ ਕੇ ਆਈ ਸਹੀਓ !
ਪਛੜ ਪਛੜ ਸਚ ਆਈ ।
ਸ਼ੁਕਰ ਸ਼ੁਕਰ ਆ ਪਹੁੰਚੀ ਆਖ਼ਰ,
ਚਰਨ ਧੂੜਿ ਮੁਖ ਲਾਈ ।
ਵੇਲੇ ਸਿਰ ਆ ਜਾਂਦੀ ਜੇਕਰ,
ਵੇਖ ਵੇਖ ਠਰ ਜਾਂਦੀ,
ਸੋਇ ਸੁਣੰਦੀ ਹੁਣ ਸੁਖ ਮਾਣਾਂ,
ਸੁਣ ਸੁਣ ਜਸ ਠਰ ਜਾਈਂ ।
ਸੁਣਦੀ ਤਦੋਂ ਰਬਾਬ ਵਜ'ਦਾ,
ਟੁਣਕਾਰਾਂ ਦਿਲ ਵਿੰਨ੍ਹਣ,

*ਇਹ ਗੀਤ ਤੇ ਹਾਲ ਸੰਨ ੧੯੪੬ ਦੇ ਗੁਰਪੁਰਬ ਲਈ ਲਿਖਿਆ ਗਿਆ ਸੀ, ਤਦੋਂ ਕ੍ਰਾਚੀ ਪਾਕਸਤਾਨ ਨਹੀਂ ਸੀ ਬਣੀ, ਹਿੰਦੂ ਸਿਖ ਮੁਸਲਮਾਨ ਸਭ ਕੱਠੇ ਵਸਦੇ ਸਨ ।

'ਧਨ ਗੁਰ ਨਾਨਕ' ਯਾਦ ਕਰਾਂ ਹੁਣ
ਆਪ ਸੁਣਾਂ, ਬਲ ਜਾਈਂ।
ਯਾਦ ਤੇਰੀ ਦੇ ਦੁਆਰੇ ਸਾਈਆਂ!
ਥਰਰ ਥਰਰ ਥਰਰਾਈ।
ਥਰਰ ਥਰਰ ਥਰਰਾਈ, ਸਾਂਈਆਂ!
ਥਰਰ ਥਰਰ ਥਰਰਾਈਂ!

---

## ਆ ਜਾ!

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਆਸਾ ਜੋਗ। ਤਾਰ-ਦਈਆ। ਮਾਤ੍ਰਾ—੭। ਲਯ-ਵਿਚਲੇ ਮੇਲ ਦੀ। 'ਆ' ਦਾ ਘਰ—'ਆ ਜਾ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਹੇ ਸਾਗਰ ਦੇ ਸਾਈਂ, ਆਜਾ, ਗੁਰ ਨਾਨਕ ਮੇਰੇ ਰਾਜਾ!
ਆ ਬੈਠੀ ਹਾਂ ਸਾਗਰ ਦੇ ਵਿਚ, ਹਾਂ ਕੱਲੀ ਹੁਣ ਆ ਜਾ!
ਤੈਂ ਮਿਲਨੇ ਦੀ ਪਯਾਸ ਅਨੋਖੀ, ਸਾਗਰ ਨਹੀਂ ਮਿਟਾਂਦਾ,
ਸ੍ਵਾਂਤੀ ਬੂੰਦ ਸੁਹਾਵੀ ਦੇ ਕੇ, ਤਰਸ ਰਹੀ ਤ੍ਰਿਪਤਾ ਜਾ।
ਠੰਡਾ ਨੀਰ ਚੁਫੇਰੇ ਓਛਲੇ, ਠੰਡੀ ਹਵਾ ਵਗੇਂਦੀ,
ਠੰਢੀਆਂ ਪਾਂਦੀ, ਠੰਡ ਨ ਪੈਂਦੀ, ਬਿਰਥਾ ਇਸਦੀ ਆ ਜਾ।
ਅਸਲੀ ਠੰਢ ਵਸੇ ਤੈਂ ਛੋਹ ਵਿਚ, ਜਿਸਨੂੰ ਤਰਸ ਰਹੀਆ ਮੈਂ,
ਆ ਠੰਢਾਂ ਦੇ ਸਾਈਂ! ਆ ਜਾ, ਗਲ ਲਾ ਜਾ, ਠੰਢ ਪਾ ਜਾ।
ਧੰਨ ਗੁਰੂ ਨਾਨਕ, ਆਜਾ ਆਜਾ, ਆ, ਨਾ ਜਾਵਣ ਵਾਲੇ!
ਆ ਜਾ, ਆ ਜਾ ਦਾਤਾ ਮੇਰੇ! ਕੋਲੇ ਸਦਾ ਰਹਾ ਜਾ!

---

## *ਨਿਜਾਨੰਦ ਆਰਾਮ!*

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਆਸਾ। ਤਾਰ ਤੇ ਗਤ-ਤਲਵਾੜਾ। ਮਾਤ੍ਰਾ-੮। ਲਯ-ਧੀਮੀ। 'ਆ' ਦਾ ਘਰ—'ਆਰਾਮ' ਪਰ ਹੈ।
**ਸੁਰ ਖਾਸ** – ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਸ੍ਰੀ ਹਜ਼ੂਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਚਖੰਡੀ ਦਰਬਾਰ ਹੈ, ਜਿਥੇ ਆਪ ਜੀ ਜੋਤੀ ਜੋਤ ਸਮਾਏ ਸਨ। ਇਸ ਪਾਵਨ ਟਿਕਾਣੇ ਦੇ ਦਰਸ਼ਨ ਸਮੇਂ ਲੇਖਕ ਨੂੰ ਜੋ ਪ੍ਰੇਮ ਭਾਵ ਪ੍ਰਾਪਤ ਹੋਏ, ਉਹ ਇਸ ਗੀਤ ਵਿਚ ਅੰਕਿਤ ਹਨ:—

**ਟੇਕ**—ਪ੍ਰੀਤਮ ਮੇਰੇ ਸੋਇ ਰਹੇ ਆਰਾਮ!

ਬਜਾਲੀ ਬਰਸ ਜੋਧਨੀਂ ਬੀਤੇ ਹੁਣ ਕਰ ਰਹੇ ਅਰਾਮ!
'ਵਿਚ ਆਰਾਮ ਟਿਕੇ ਦੇ ਦਰਸ਼ਨ' ਕਰਨੇ ਆਈਆਂ ਰਾਮ!
ਫੁਰਨੇ! ਫੁਰ ਨਾ, ਸ਼ੋਰ ਤੇਰਾ ਮਤ ਕਰ ਦੇ ਬੇ ਆਰਾਮ;
ਸਹਜੇ ਸਹਜੇ, ਦੂਰੋਂ ਦੂਰੋਂ ਕਰ ਲੈ ਮਨ ਪਰਨਾਮ!

ਧੂੜੀ ਚਰਨ ਲਗੀ ਲਗ ਮਸਤਕ
ਕਰ ਗਈ ਮਨ ਨਿਸ਼ਕਾਮ,
ਮਨੋਂ ਕਾਮਨਾ ਪੂਰਨ ਹੋ ਗਈ
ਤੱਕ ਕੇ ਵਿਚ ਆਰਾਮ
ਬੇ ਆਰਾਮ ਕਰਨ ਨਹੀਂ ਆਈ,
ਆਈ ਲੈਣ ਆਰਾਮ।
ਵਿਚ ਆਰਾਮ ਦੇਖਕੇ ਠਰ ਗਈ,
ਮਿਲ ਗਿਆ ਮੈਂ ਆਰਾਮ।

ਟਿਕੇ ਰਹੇ ਵਿਚ ਨਿਜਾਨੰਦ ਹੋ, ਨਿਜ ਸਰੂਪ ਬਿਸਰਾਮ,
ਪਰ ਸੁਗੰਧਿ ਸ਼ੁਧ ਨਿਜਾਨੰਦ ਦੀ ਫੈਲ ਰਹੀ ਅਭਿਰਾਮ।
ਮਸਤੀ ਕਿਤੇ ਸਰੂਰ ਮਿਲ ਰਹੇ ਲਗ ਗਈ ਝੂਮਾ ਝਾਮ।
ਚੰਦਨ ਗੰਧਿ ਟਿਕੀ ਜਿਉਂ ਤਰੁ ਵਿਚ ਫੈਲ ਰਹੀ ਦੂਰਾਮ,
ਮੇਘ ਟਿਕੇ ਅਪਣੇ ਘਰ ਗਗਨੀਂ ਛਾ ਰਹੀ ਸੀਤਲ ਛਾਮ,
ਨਿਜ ਆਨੰਦ ਮਗਨ ਮੈਂ ਪ੍ਰੀਤਮ ਇਉਂ ਕਰ ਰਹੇ ਆਰਾਮ।
ਪ੍ਰੀਤਮ ਮੇਰੇ ਸੋਇ ਰਹੇ ਆਰਾਮ।

---

## ਜਿਉਂ ਜਾਂਣੋ ਤਿਉਂ ਨਿਸਤਾਰੋ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਰਾਮਕਲੀ। ਤਾਰ—੩। ਮਾਤ੍ਰਾ-੮। ਲਯ-ਵਿਚਲੇ ਮੇਲ ਦੀ! 'ਆ' ਦਾ ਘਰ—'ਸਾਡੀ' ਪਰ ਹੈ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

**ਟੇਕ**—ਜਿਉ ਜਾਣੋ ਤਿਉਂ ਨਿਸਤਾਰੋ।

ਬਿਨਤੀ ਸਾਡੀ ਸੁਣ ਗੁਰ ਨਾਨਕ!
*ਗੁਣ ਅਵਗੁਣ ਨ ਬੀਚਾਰੋ।*
ਕਰਮ ਅਕਰਮ ਨ ਦੇਖੋ ਸਾਡੇ,
ਨਾ ਦੂਖਣ ਦੋਖ ਨਿਹਾਰੋ!
ਵਿਛੁੜ ਵਿਛੁੜ ਦੁਖ ਘਣੇ ਸਹਾਰੇ,
ਹੁਣ ਅਪਦਾ ਸਾਰੀ ਟਾਰੋ।
ਭਟਕ ਭਟਕ ਭੁਲ ਭੁਲ ਕੇ ਆਏ,
ਹੋ ਸ਼ਰਣ ਸੂਰ, ਪ੍ਰਤਿਪਾਰੋ!
ਦੀਨ ਦੁਨੀ ਦੋਵੇਂ ਰਖ ਲੇਵੋ
ਦੁਖ ਸਾਗਰ ਪਾਰ ਉਤਾਰੋ।
ਬਾਰ ਬਾਰ ਬਿਨਤੀ ਗੁਰ ਨਾਨਕ!
ਜਿਉਂ ਜਾਣੋ ਤਿਉਂ ਨਿਸਤਾਰੋ!
ਦਰਸ਼ਨ ਦਿਓ ਦੀਨ ਕੇ ਦਾਤੇ!
ਜਿਉਂ ਜਾਣੋ ਤਿਉਂ ਨਿਸਤਾਰੋ।
ਚਰਨ ਕਮਲ ਬਲਿਹਾਰੀ ਨਾਨਕ,
ਹਾਂ, ਚਰਨਕਮਲ ਬਲਿਹਾਰੋ।

---

## ਹਾਂ ਆਸਵੰਤ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਸੰਤ [ਸੁਹਣੀ] । ਤਾਰ ਤੇ ਗਤ—ਢਈਆ । ਮਾਤ੍ਰਾ—੭ ।
ਲਯ—ਧੀਮੀ । 'ਆ' ਦਾ ਘਰ – 'ਬਸੰਤ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

**ਟੇਕ**—ਹਾਂ ਆਸਵੰਤ ਹਾਂ ਆਸਵੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ, !
ਹੁਣ ਆ ਤੁਰੰਤ, ਹੁਣ ਆ ਤੁਰੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ ॥੧॥

ਰੁਤ ਠੰਢਾਂ ਵਾਲੀ ਹੋਇ ਅੰਤ,
ਆ ਰਿਹਾ ਸੁਣੀਵੇ ਹੈ ਬਸੰਤ,
ਸਭ ਜੀਅ ਜੰਤ ਹੈ ਆਸਵੰਤ—
ਹੇ ਕਲਗੀਆਂ ਵਾਲੇ ਗੁਰੂ ਸੰਤ !
ਤੂੰ ਜ਼ੋਰ ਜ਼ੁਲਮ ਨੂੰ ਕਰੇਂ ਹੰਤ,
'ਹੁਣ ਦਰਸ਼ਨ ਦਿਹੁ,' ਹਾਂ ਆਸਵੰਤ ।
ਹਾਂ ਆਸਵੰਤ ਹਾਂ ਆਸਵੰਤ,—
ਹੁਣ ਕਲਗੀਆਂ ਵਾਲੇ ਆ ਤੁਰੰਤ !
ਹੁਣ ਆ ਤੁਰੰਤ, ਹੁਣ ਆ ਤੁਰੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ ॥੨॥

ਨਿਤ ਜੁੜਿਆਂ ਤੂੰ ਸੰਗ ਪ੍ਰਭੂ ਅਨੰਤ
ਤੂੰ ਮਾਲਕ ਪਾਲਕ ਜਗਤ ਕੰਤ ।
ਤੂੰ ਰੱਖਣਹਾਰਾ ਅਪਨ ਪੰਥ,
ਕਰ ਭੁੱਲਾਂ ਹੋਏ ਹਾਂ ਦੁਖੰਤ,
ਹੇ ਬਖਸ਼ਣਹਾਰੇ ! ਖਿਮਾਵੰਤ !
ਲਜ ਪਾਲ ਅਸਾਡੀ ਬਾਂਹ ਫੜੰਤ,
ਹਾਂ ਆਸਵੰਤ, ਹਾਂ ਆਸਵੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ ।
ਹੁਣ ਆ ਤੁਰੰਤ, ਹੁਣ ਆ ਤੁਰੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ ॥੩॥

ਤੁਧ ਮਿਹਰ ਤੇ ਸ਼ਕਤੀ ਹੈ ਅਨੰਤ,
ਕਰ ਸ਼ਕਤਿਵੰਤ ਇਹ ਅਪਨ ਪੰਥ ।
ਕਰ ਧਰਮਵੰਤ ਇਹ ਪੰਥ ਸੰਤ,
ਬਲਵੰਤ ਬਣੇ ਤੇ ਸੁਖਾਂਵੰਤ,
ਸੁਖ ਵੰਡੇ ਇਹ ਸਭ ਜਗ ਪ੍ਰਯੰਤ,
ਆ ਕਰ ਦਿਹ ਇਸ ਨੂੰ ਕਲਾਵੰਤ ।
ਹਾਂ ਆਸਵੰਤ ਹਾਂ ਆਸਵੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ,
ਹੁਣ ਆ ਤੁਰੰਤ, ਹੁਣ ਆ ਤੁਰੰਤ,
ਹੁਣ ਕਲਗੀਆਂ ਵਾਲੇ ਆ ਤੁਰੰਤ ॥੪॥

---

## ਸਿਖੀ ਦੀ ਅਰਦਾਸ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜੈਜਾਵੰਤੀ । ਤਾਰ—੪ । ਮਾਤ੍ਰਾ—੧੨ ।
ਲਯ—ਧੀਮੀ । 'ਆ' ਦਾ ਘਰ—'ਚੰਗਿਆਈਆਂ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

**ਟੇਕ**—ਲਖ ਚੰਗਿਆਈਆਂ ਸਤਿਗੁਰ ਨਾਨਕ !
ਸਾਥੋਂ ਇਕ ਬੀ ਨਾ ਸਰ ਆਈ ।

ਲੱਗ ਗਏ ਹਾਂ ਵਿਚ ਬੁਰਿਆਈਆਂ,
ਰੱਬ ਸਾਈਂ ਤੋਂ ਵਿੱਥਾਂ ਪਾਈਆਂ,
'ਨਾਮ-ਵਿਸਾਰਾ' ਹੋ ਗਿਆ, ਸਾਈਆਂ !
ਅਸਾਂ ਬਾਣੀ ਟੇਕ ਗੁਆਈ !

ਗ੍ਰਸੇ ਗਏ ਹਾਂ ਹੁਣ ਵਿਚ 'ਵਿਪਦਾ',
ਘੇਰ ਲਿਆ ਚੌਫੇਰਿਓਂ ਅਪਦਾ,
ਸੱਜਣ ਸੈਨ ਕੋਈ ਨਹੀਂ ਦਿਸਦਾ,
ਬਹੁੜ ਬਹੁੜ ਹੁਣ ਆਪ ਗੁਸਾਈਂ !

ਹੇ ਗੁਰ ਨਾਨਕ ਤ੍ਰੁੱਠ ਗੁਸਾਈਂ !
ਅਪਣੀ ਉੱਮਤ[1] ਆਪ ਬਚਾਈਂ,
ਔਗੁਣ ਸਾਰੇ ਬਖਸ਼, ਭੁਲਾਈਂ ।
ਲੜ ਲਾਈ ਨੂੰ ਆਪ ਬਚਾਈਂ ।

ਇਕ ਵੇਰ ਫਿਰ ਸਤਿਗੁਰ ਆਜਾ,
ਧਰ ਰੁਲਦੀ ਨੂੰ ਫਿਰ ਗਲ ਲਾਜਾ,
ਹੇ 'ਸਦ ਚੰਗਿਆਂ' ! ਗਲ ਲਾਜਾ,
ਦਾਤਾ ! ਅਪਣੀ ਤਕ ਚੰਗਿਆਈ ।

ਹਾਂ, ਆਪਣੀ ਤਕ ਚੰਗਿਆਈ,
ਦਾਤਾ ! ਅਪਣੀ ਤਕ ਚੰਗਿਆਈ,
ਸਾਥੋਂ ਕੁਛ ਬੀ ਨਾ ਸਰ ਆਈ,
ਅਪਣੀ ਤਕ ਚੰਗਿਆਈ !
ਦਾਤਾ ! ਅਪਣੀ ਤਕ ਚੰਗਿਆਈ !

---

## ਮੇਰਾ ਸ਼ੁਕਰ ਤੇ ਮੇਰੀ ਸੱਧਰ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਬਰਵਾ । ਤਾਲ—ਢਈਆ । ਮਾਤ੍ਰਾ—੭ ।
ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਦੇਸ਼ ਨੂੰ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ਨੀ ।

‡ ‡ ‡

**ਟੇਕ**—ਰਿਵੀਏ ਟੁਰੀਏ ਜਾਂਦੀਏ ਗੁਰ ਨਾਨਕ ਦੇ ਦੇਸ਼ ਨੂੰ ।
ਚਰਨ ਕੰਵਲ ਵਿਚ ਧਰ ਦਈਂ ਮੇਰਾ ਇਹ ਸੰਦੇਸ਼ ਤੂੰ ।

ਸ਼ੁਕਰ ਲਓ ਨਿਜ ਦਾਤ ਦਾ ਤ੍ਰੁਠ ਜੁ ਦਿੱਤਾ 'ਨਾਮ ਤੂੰ
ਮੂੰਹ ਲਾ ਦਿੱਤਾ ਰਸ ਭਰੇ ਸਿਫਤ ਸਲਾਹ ਦੇ ਜਾਮਨੂ ।੨।

---

[1] ਪੰਥ ।

ਮਿਹਰ ਅਮਿਤੀ ਕਰ ਰਹੇ,
ਫਿਰ ਭੀ ਸ਼ੁਕਰ ਨ ਹੋ ਸਕੇ;
ਦਾਨ ਕਰੋ ਇਕ ਹੋਰ ਮੈਂ,
ਸੁਹਣਾ ਝਲਕਾ ਮਾਰ ਇਕ
ਤੈਂ 'ਮੁਖ-ਚੰਦ' ਨੂੰ ਤਰਸਦੇ,
ਸਦਾ ਲਈ ਮਿਟ ਜਾਣ ਤੋਂ
ਦੇਹ ਦਰਸ਼ਨ ਦੀ ਦਾਤ ਹੁਣ,
ਪਾ ਝੋਲੀ ਏ ਖ਼ੈਰ ਇਕ
ਦਰਸ ਸਮਾਏ ਨੈਣ ਮੈਂ
ਜਦ ਤਕ ਖੁਲ੍ਹਦੇ ਮੀਟਦੇ

ਸ਼ੁਕਰ ਕਰੇ ਮਨ, ਜਿੰਦ, ਲੂੰ,
ਧਨ, ਹੇ ਦਾਤਾ ਧੰਨ ਤੂੰ ।੩।
ਨੈਣਾਂ ਤੜਫਨ ਹਾਰ ਨੂੰ
ਦੇਹ ਅਪਣਾ ਦੀਦਾਰ ਤੂੰ ।੪।
'ਨੈਣ-ਚਕੋਰਾਂ' ਜੋਗ ਜੀ!
ਪਹਿਲੋਂ ਪਾ ਇਹ ਜੋਗ ਜੀ ।੫।
ਦਾਤਾ ! ਦੇਵਣ ਹਾਰਿਆ !
ਨੈਣਾਂ ਦਰਸ ਪਿਆਰਿਆਂ !੬।
ਭਰੇ ਰਹਿਣ ਵਿਚ ਰੰਗ ਜੀ,
ਦਰਸ ਰਹੇ ਅੰਗ ਸੰਗ ਜੀ ।੭।

---

## ਕਲਗੀਆਂ ਵਾਲਾ ਆਇਆ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ ਪ੍ਰਭਾਤੀ ਬਿਭਾਸ । ਤਾਰ—੫ । ਮਾਤ੍ਰਾ—੧੫ ।
ਲਯ—ਬੇਠਵੀਂ । 'ਆ' ਦਾ ਘਰ—ਸਹੀਓ' ਪਰ ਹੈ ।
**ਸੁਰ ਖਾਸ**—ਸਾ ਰੇ ਗਾ ਪਾ ਧਾ ਨੀ ।

‡ ‡ ‡

ਸੁਲਤਾਨ ਖ਼ੂਬੀਆਂ ਆਇਆ ਸਹੀਓ !
ਸ਼ਾਹ ਖ਼ੂਬਾਂ ਦਾ ਆਇਆ,
ਦੇਖ 'ਹੁਸਨ ਦੁਨੀਆਂ' ਦਾ ਜਿਸਨੂੰ ਸ਼ਰਮਾਇਆ, ਸ਼ਰਣਾਇਆ[1] ।
ਪੀਰ ਫ਼ਕੀਰ ਔਲੀਆ ਤੱਕ ਕੇ ਸਭ ਸਜਦੇ ਵਿਚ ਆਇਆ ॥੧॥

ਉਹ ਸੁਹਣਾ ਅਜ ਆਇਆ ਸਹੀਓ !
ਉਹ ਸੁੰਦਰ ਜਗ ਆਇਆ,
ਅਰਸ਼ੀ ਸੁੰਦਰਾਂ ਜਿਸ ਸੁੰਦਰ ਨੂੰ ਅਰਸ਼ੋਂ ਸੀਸ ਨਿਵਾਇਆ,
ਚੰਦ ਸੂਰ ਦੁਇ ਜਾਣ ਵਾਰਨੇ ਤਾਰਿਆਂ ਝੁਰਮੁਟ ਪਾਇਆ ॥੨॥

'ਦੁਖ ਹਰਿ' ਦਾਤਾ ਆਯਾ, ਸਹਿਓ !
'ਸੁਖ ਕਰਿ' ਤ੍ਰਾਤਾ[2] ਆਇਆ,
ਤੋੜੇ ਜਿਨੇ 'ਗ਼ੁਲਾਮੀ ਸੰਗਲ', 'ਖ਼ਲ੍ਹ' ਜਿਨ੍ਹ ਮੋੜ ਲਿਆਂਦੀ,
ਅਲਖ ਮੁਕਾਈ ਜ਼ੁਲਮਾਂ ਸੰਦੀ, ਕੁਸ਼ਲ ਖੇਮ ਬੰਨ੍ਹ ਆਂਦੀ ॥੩॥

ਕਲਗੀਆਂ ਵਾਲਾ ਆਇਆ, ਸਹਿਓ !
ਸ਼ਾਹ ਸੁਹਣਿਆਂ ਦਾ ਆਇਆ,
'ਨਾਮ ਦੇਣ' ਤੇ 'ਹਰਿ ਸੰਗ ਜੋੜਨ', 'ਤੋੜਨ ਨੂੰ ਭ੍ਰਮ ਮਾਇਆ',
ਸਾਨੂੰ ਕਰਕੇ ਸੁਹਣਾ ਸਹੀਉ, ਅਰਸ਼ ਪੁਚਾਵਣ ਆਇਆ ॥੪॥

ਰੂਪ ਲਗਾਵਣ ਆਇਆ, ਸਹੀਓ !
'ਛਬਿ-ਛੁਹ' ਲਾਵਣ ਆਇਆ ।
ਨੂਰੋ ਨੂਰ ਸੁੰਦਰਤਾ ਵਰਸੇ, ਸੁਹਜ ਫਬਨ ਰੰਗ ਲਾਇਆ.
ਝੋਲ ਰਹੀ ਭਰ ਛਬੀ ਓਸ ਦੀ ਜਿਸ ਉਸ ਰੂਪ ਤਕਾਇਆ ॥੫॥

ਜਿਸ ਉਸ ਰੂਪ ਤਕਾਇਆ, ਸਹੀਓ !
ਉਹ ਸੁਹਣਾ ਹੋ ਆਇਆ ।
ਕਲਗੀਆਂ ਵਾਲਾ ਆਇਆ, ਸਹੀਓ !
ਕਲਗੀਆਂ ਵਾਲਾ ਆਇਆ ।

---

## ਦਰਸ਼ਨ ਜੋਦੜੀਆਂ—ਗੁਰੂ ਨਾਨਕ ਦੁਆਰੇ ।

### ਇਸ ਗੀਤ ਨੂੰ ਗਾਉਣ ਵਜਾਉਣ ਦੇ ਸੁਰ ਤਾਲ

ਰਾਗ—ਪਹਾੜੀ ਤੇ ਝਿੰਝੋਟੀ । ਮਾਤ੍ਰਾ—੪ । ਤਾਲ—ਕਹਰਵਾ ।
ਲਯ—ਧੀਮੀ । 'ਆ' ਦਾ ਘਰ—'ਖਲੋ' ਪਰ ਹੈ ।
ਸਰਗਮ - ਸਾਰੇ ਸੁਰ ਸੁਧ, ਕੇਵਲ 'ਨੀ' ਕੋਮਲ ।

‡ ‡ ‡

**ਅਸਥਾਈ**—ਤੇਰੇ ਦੁਆਰੇ ਖਲੇ, ਦੁਆਰੇ ਤਰੇ ਖਲੇ ।
ਦਾਤਾ ਦਰਸ਼ਨ ਮਿਲੇ, ਦਰਸ਼ਨ ਦਾਤਾ ! ਮਿਲੇ ।

ਅੰਤਰਾ —
ਦੁਆਰ ਖਲਿਆਂ ਬਿਤੇ ਦਾਤਾ ! ਦਾਤ ਦਰਸ਼ਨ ਮੰਗਦਿਆਂ,
ਹਥ ਬੰਨ੍ਹ ਮਿਨਤਾਂ ਕਰਦਿਆਂ ਤੇ ਨੈਣ ਅੰਝੂ ਭਰਦਿਆਂ ।
ਹੁਣ ਘਟਾ ਤੇ ਹੈ ਘਟਾ ਉਮਗੇ, ਪਉਣ ਸੀਤਲ ਹੈ ਚਲੇ,
ਆ ਚਮਕ ਬਿਜਲੀ ਵਾਂਗਰੇ ਇਕ ਝਾਤ ਪਾ ਦੇ ਖਿਨ ਪਲੇ ।
ਤੇਰੇ ਦੁਆਰੇ ਖਲੇ, ਦੁਆਰੇ ਤੇਰੇ ਖਲੇ,
ਦਾਤਾ ਦਰਸ਼ਨ ਮਿਲੇ, ਦਰਸ਼ਨ ਦਾਤਾ ਮਿਲੇ ।੧।

ਹਾਂ, ਦਿਓ ਦਰਸ਼ਨ, ਦਿਓ ਦਰਸ਼ਨ ਖ਼ੈਰ ਦਰਸ਼ਨ ਪਾ ਦਿਓ !
ਉਹ ਰੂਪ ਸੁਹਣੇ ਆਪਣੇ ਦੀ ਝਲਕ ਇਕ ਦਿਖਲਾ ਦਿਓ !
ਏ ਨੈਣ ਮਿਟਣੇ ਅਗਦਿਓਂ ਓ ਰੂਪ ਦਰਸ਼ਨ ਮੈਂ ਮਿਲੇ ।
ਹਾਂ 'ਨੈਣ' 'ਦਰਸ਼ਨ' ਰਲ ਮਿਲਣ ਤੇ ਦਰਸ ਨੈਣੀ ਮਿਲ ਰਲੇ ।
ਤੇਰੇ ਦੁਆਰੇ ਖਲੇ, ਦੁਆਰੇ ਤੇਰੇ ਖਲੇ,
ਦਾਤਾ ਦਰਸ਼ਨ ਮਿਲੇ, ਦਰਸ਼ਨ ਦਾਤਾ ਮਿਲੇ ।੨।

'ਅਰੂਪ-ਦਰਸ਼ਨ' ਨਾਮ ਸੰਦੀ ਦਾਤ ਬਖਸ਼ੀ ਹੈ ਤੁਸਾਂ ।
ਉਸ ਪਜਾਰ ਅੰਦਰ ਰਸ ਮਿਸਾਂ, ਉਸ ਸੁਾਦ ਵਿਚ ਮੈਂ ਹਾਂ ਰਸਾਂ ।
ਪਰ 'ਰੂਪ-ਦਰਸ਼ਨ' ਖਿੱਚ ਸਾਈਆਂ ! ਮੈਂ ਮਨੋਂ ਨਹੀਂ ਹੈ ਹਿਲੇ,
ਕਰ ਮਿਹਰ ਹੁਣ ਉਹ ਆ ਮਿਲੇ, ਉਹ ਰੂਪ ਦਰਸ਼ਨ ਮੈਂ ਮਿਲੇ ।
ਤੇਰੇ ਦੁਆਰੇ ਖਲੇ, ਦੁਆਰੇ ਤੇਰੇ ਖਲੇ,
ਦਾਤਾ ਦਰਸ਼ਨ ਮਿਲੇ, ਦਰਸ਼ਨ ਦਾਤਾ ਮਿਲੇ ।੩।

‡ ‡ ‡

## ਸਾਹਿਬ ਰਾਮ ਕੌਰ (ਗੁਰਬਖਸ਼ ਸਿੰਘ) ਜੀ ਦਾ ਬਿਰਹਾ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਆਸਾਵਰੀ ਟੋਡੀ । ਤਾਲ—੩ । ਗਤ—ਕਵਾਲੀ । ਮਾਤ੍ਰਾ—੮ ।
ਲਯ—ਧੀਮੀ । 'ਅ' ਦਾ ਘਰ—'ਜਾਂਦੀ ਹੈ' ਪਰ ਹੈ ।
**ਸੁਰ ਖਾਸ**—ਸਾ ਰੇ ਰੇ ਗਾ ਮਾ ਪਾ ਧਾ ਨੀ ।

‡ ‡ ‡

ਹੇਠਲੀਆਂ ਕੁਛ ਸਤਰਾਂ ਵਿਚ ਯਤਨ ਕੀਤਾ ਗਿਆ ਹੈ ਕਿ ਸਾਹਿਬ ਰਾਮ ਕੌਰ ਜੀ ਦੇ ਗਜ਼ਾਨ—ਅਰੂੜ ਤੇ ਯੋਗ-ਨਿਗ੍ਰਹ ਮਨ

---

[1] ਸ਼ਰਣ ਆਇਆ ।
[2] ਰਖਯਾ ਕਰਨ ਵਾਲਾ ।

ਵਿਚ ਜੋ ਉਚਾ ਸੁੱਚਾ ਪ੍ਰੇਮ ਕਲਗੀਧਰ ਜੀ ਨਾਲ ਸੀ, ਉਸ ਦੀ ਕੁਝ ਮੂਰਤੀ ਮੂਰਤੀਮਾਨ ਹੋ ਜਾਵੇ:—

ਓ ਸੂਰਤ ਸੋਹਿਣੀ ਸਾਈਆਂ ! ਦਿਲੋਂ ਨਹਿੰ ਦੂਰ ਜਾਂਦੀ ਹੈ।
ਜੋ ਦਿਲ ਮੇਰੇ 'ਚ ਵਸਦੀ ਏ, ਜੋ ਦਿਲ ਮੇਰਾ ਵਸਾਂਦੀ ਹੈ।

ਹੈ ਵਸਦੀ ਜਿੰਦ ਦੇ ਅੰਦਰ, ਹੈ ਹੋਈ ਜਿੰਦ ਦੀ ਜਿੰਦੀ।
ਓ ਨੈਣਾਂ ਵਿਚ ਹੈ ਵਸਦੀ, ਉਹ ਮੁਹੰਦੀ ਹੈ, ਵਿਲਾਂਦੀ ਹੈ।

ਓ ਚਿਤਵਨ ਨਾਜ਼ ਵਾਲੀ, ਹਾਂ, ਮਿਹਰ ਵਾਲੀ ਨਜ਼ਰ ਸਾਈਆਂ !
ਜੁ ਅੰਦਰ ਜਾਨ ਭਰ ਦੇਂਦੀ, ਓ ਯਾਦ ਆ ਆ ਕੰਬਾਂਦੀ ਹੈ।

ਬਚਨ ਦਾ ਨਾਦ ਸੁਹਣੇ ਦਾ ਸਰੂਰਾਂ ਲਾਉਂਦਾ ਸੀ ਜੋ,
ਅਜੇ ਓ ਗੂੰਜਦਾ ਕੰਨੀਂ, ਮਗਨ ਹੋ ਜਿੰਦ ਜਾਂਦੀ ਹੈ।

ਸਰੂ ਵਾਂਙੂ ਓ ਸੁਹਣੇ ਦੀ ਚਮਨ ਵਿਚ ਚਿਹਲਕਦਮੀ ਦੀ
ਫਿਰੇ ਤਸਵੀਰ ਨੈਣਾਂ ਵਿਚ, ਬਣਾ ਮੂਰਤ ਬਹਾਂਦੀ ਹੈ।

ਸਮੇਂ ਨੇ ਵਿੱਥ ਪਾ ਦਿੱਤੀ, ਜ਼ਮਾਨੇ ਦੂਰ ਲਜਾ ਧਰਿਆ,
ਉਵੇਂ ਪਰ ਚੰਦ-ਚਿਹਰੇ ਦੀ ਚਮਕ ਚਿਤ ਨੂੰ ਚੁਰਾਂਦੀ ਹੈ।

ਮੁਹੱਬਤ ਸੁਹਣਿਆਂ ! ਤੇਰੀ, ਜੋ ਭਰਦੇ ਹੋ ਰਹੇ ਅੰਦਰ,
ਵਿਸਰਦੀ ਓ ਨਹੀਂ ਤਿਲ ਭਰ, ਪਈ ਦਿਲ ਨੂੰ ਬਰਾਂਦੀ ਹੈ।

ਬਿਰਹੋਂ ਵਿਚ ਘੇਰਿਆ ਗ਼ਮ ਨੇ ਸਬਰ ਦੀ ਰਾਸ ਮੁਹੰਦਾ ਏ,
ਮੁਹੱਬਤ ਪਰ ਓ ਸੁਹਣੇ ਦੀ ਦਿਨੋਂ ਦਿਨ ਵਧਦੀ ਜਾਂਦੀ ਹੈ।

'ਅਜ਼ਲ' ਤੋਂ ਲੱਗੀਆਂ ਸਹੀਓ ! ਅਮਰ ਉਸ ਨਾਲ ਹਨ ਹੁੱਬਾਂ,
'ਫਲਕ' ਦੀ ਚਾਲ ਸ਼ਰਮਿੰਦੀ ਬਥੇਰਾ ਜ਼ੋਰ ਲਾਂਦੀ ਹੈ।

ਨ ਲਗਦੇ ਨੇਹੁੰ ਹਨ ਆਪੇ, ਨ ਲਗਦੇ ਨਾਲ ਜ਼ੋਰਾਂ ਦੇ
ਧੁਰੋਂ ਲਾਂਦਾ ਏ ਲਾਵਣ-ਹਾਰ, ਉਹਦੀ ਲਾਈ ਪੁਗਾਂਦੀ ਹੈ।

ਏ ਦਿਲ ਦਿਨ ਰਾਤ ਸੁਹਣੇ ਦੇ ਪਿਆ ਭਉਂਦਾ ਉਦਾਲੇ ਹੈ,
ਏ ਘੁੰਮਣ ਹੈ ਗ਼ਜ਼ਾ ਇਸ ਦੀ, ਇਹੋ ਇਸ ਨੂੰ ਜਿਵਾਂਦੀ ਹੈ।

ਸ਼ੁਦਾਈ ਹੋ ਰਿਹਾ ਹੈ ਦਿਲ, ਦਵਾ ਪਰ ਹੋਰ ਦੇਣੀ ਨਾ,
ਜੋ ਬੀਮਾਰੀ ਸੋਈ ਦਾਰੂ, ਦਵਾ ਏਹੋ ਸੁਖਾਂਦੀ ਹੈ।

ਜਿਨ੍ਹਾਂ ਨੂੰ ਪ੍ਰੇਮ ਦੀ ਲਟਕਨ ਗਈ ਇਕ ਵਾਰ ਲਗ, ਸਹੀਓ !
ਉਨ੍ਹਾਂ ਨੂੰ 'ਦਰਦ ਪ੍ਰੀਤਮ ਦੀ' ਵਿਸਰਨਾ ਭੁੱਲ ਜਾਂਦੀ ਹੈ।

---

## ਉਠ ਜਾਗ, ਜਾਗ ਬਹਿਜਾ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ। ਤਾਰ ਤੇ ਗਤ—ਨਕਟਾ। ਮਾਤ੍ਰਾ—੪। ਲਯ-ਧੀਮੀ। 'ਆ' ਦਾ ਘਰ—'ਪਾਲਦਾ ਹੈ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ।

‡ ‡ ‡

ਮਾਲੀ ਹੀ ਫੁਲ ਲਗਾਂਦਾ ਮਾਲੀ ਹੀ ਪਾਲਦਾ ਹੈ,
ਮਾਲੀ ਹੀ ਕੱਟ ਸ਼ਾਖੋਂ ਕਰ ਵੱਖ ਵਿਖਾਲਦਾ ਹੈ।
ਵਿਚ ਫੁਲਦਾਨ ਚਿਣਦਾ ਫੁਲਾਂ ਨੂੰ ਹੈ ਸਜਾਂਦਾ,
ਆਪੇ ਹੀ ਫੁਲ ਦਾਨੋਂ ਫਿਰ ਦੂਰ ਹੈ ਕਰਾਂਦਾ।

ਗ਼ਾਫ਼ਲ ਤੂੰ ਕਿਉਂ ਨ ਸੋਚੇਂ ਰਹਿਣਾ ਸਦਾ ਨਹੀਂ ਹੈ,
ਇਸ ਬਾਗ਼ ਵਿਚ ਝੁਮੰਦਿਆਂ ਮਸਤੀ ਰਵਾ ਨਹੀਂ ਹੈ।
ਬੀਤੀ ਹੈ ਰਾਤ ਸਾਰੀ ਤਾਰੇ ਲਟਕ ਗਏ ਹਨ,
ਹੋਈ ਹੈ ਭੋਰ, ਗਾਫ਼ਲ ! ਨੈਣਾਂ ਮਿਟੇ ਪਏ ਹਨ,
ਉਠ ਜਾਗ ਕਰ ਤਿਆਰੀ ਘੜਿਆਲ ਵਜ ਰਹੇ ਹਨ,
ਤੇਰੇ ਪਲੰਘ ਦੁਲੀਚੇ ਹਾਲੀ ਬੀ ਸਜ ਰਹੇ ਹਨ !
ਪੈਂਡਾ ਹੈ ਦੂਰ, ਗ਼ਾਫ਼ਲ। ਤੋਸ਼ਾ ਬਨਾ, ਹੈ ਵੇਲਾ,
ਸੁਤਿਆਂ ਜਿ ਬੀਤੇ ਇਹ ਵੀ ਹੋਸੀ ਸਫ਼ਰ ਦੁਹੇਲਾ।
ਉਠ ਜਾਗ, ਜਾਗ ਬਹਿਜਾ, ਅੰਮ੍ਰਿਤ ਵਸਨ ਫੁਹਾਰੇ,
ਕਰ ਕੌਲ ਦਿਲ ਦਾ ਸਿੱਧਾ, ਭਰ ਭਰ ਕੇ ਪੀ ਪਿਆਰੇ !
ਪੀ ਪੀ ਕੇ ਹੋ ਜਾ ਖੀਵਾ, ਖੀਵਾ ਹੋ ਆਪ ਜਾਣੀ,
ਆਪੇ ਦੀ ਪੀਂਘ ਚੜ੍ਹਕੇ ਪਜਾਰੇ ਦੇ ਰੰਗ ਮਾਣੀਂ।

---

## ਰਾਜ ਹੰਸਾ ਤੂੰ !

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਆਸਾ। ਤਾਰ ਤੇ ਗਤ—ਨਕਟਾ। ਮਾਤ੍ਰਾ-੪। ਲਯ—ਵਿਚਲੇ ਮੇਲ ਦੀ। 'ਆ' ਦਾ ਘਰ—'ਹੰਸਾਂ ਨੂੰ' ਪਰ ਹੈ।

**ਸੁਰ ਖਾਸ**—ਸੰਪੂਰਣ ਸ਼ੁਧ।

‡ ‡ ‡

ਨ ਜਾਲੀ ਲਾ, ਨ ਪਿੰਜਰਾ ਲੈ, ਹੁਮਾ ਨੂੰ ਫੜ ਨ ਹੰਸਾਂ ਨੂੰ;
ਨ ਸੋਚੀਂ ਕੈਦ ਪਾਣੇ ਦੀ ਤੂੰ ਪੰਛੀ ਉਚ-ਅੰਸ਼ਾਂ ਨੂੰ।
ਨ ਰੀਝਣ ਚੋਗਿਆਂ ਤੇ ਓ ਕਿਵੇਂ ਉਤਰਨਗੇ ਜਾਲੀ ਤੇ ?
ਫਸਾ ਸਕਦਾ ਨਹੀਂ ਹੈਂ ਤੂੰ ਕਿਸੇ ਬਿਧਿ ਸੁੱਛ ਵੰਸ਼ਾਂ ਨੂੰ।
ਓ ਵਿਚਰਨ ਜਿਸ ਜਗਾ ਖੁੱਲ੍ਹੇ ਤੇ ਕਰਦੇ ਕੌਲ ਫਿਰਦੇ ਹਨ,
ਤੂੰ ਜਾ ਉਸ ਥਾਂ ਦਰਸ ਪਰਸਨ ਮਿਟਾ ਦਿਲ ਮੈਲ ਮੰਸਾਂ ਨੂੰ।
ਅਦਬ ਭੈ ਨਾਲ ਜਾਵੀਂ ਤੂੰ ਸੁਣੀਂ ਸੰਗੀਤ ਓਹਨਾਂ ਦੇ,
ਲਈਂ ਸਿਖ ਵੱਲ ਨਿਖੇੜਨ ਦਾ ਅਸਾਰੋਂ ਸਾਰ-ਅੰਸਾਂ ਨੂੰ।
ਲਈਂ ਫਿਰ ਛੋਹ ਹੰਸਾਂ ਦੀ ਤੇ ਛਾਯਾ ਲਈਂ ਹੁਮਾ ਦਾ ਤੂੰ
ਮੁੜੇਂਗਾ ਫੇਰ ਹੋ ਆਪੇ ਹੁਮਾ ਤੂੰ ਰਾਜ ਹੰਸਾ ਤੂੰ !

---

## ਚੜ੍ਹਿਆ ਚੰਦ ਅਰਸ਼ਾਂ ਤੇ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਉੱਪਰ ਆਏ ਗੀਤ 'ਰਾਜ ਹੰਸਾ ਤੂੰ' ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

ਉਠੋ ਲੋਕੋ, ਉਠੋ ਸੁਤਿਓ ! ਕਿ ਚੜ੍ਹਿਆ ਚੰਦ ਅਰਸ਼ਾਂ ਤੇ
ਹੁਸਨ ਦਾ ਲੈ ਲਓ ਜਲਵਾ, ਖੜੇ ਹੋ ਜਾਓ ਫਰਸ਼ਾਂ ਤੇ।੧.

ਕਿ ਸੁਤਿਆਂ ਨੂਰ ਦਾ ਜਲਵਾ ਨਹੀਂ ਮਿਲਦਾ ਹੈ ਗ਼ਾਫ਼ਲ ਨੂੰ
ਖ਼ਬਰਦਾਰਾਂ ਨੇ ਲੈ ਲੀਤਾ ਨਜ਼ਰ ਲਾ ਲਾ ਕੇ ਕੁਰਸ਼ਾਂ ਤੇ।੨.

ਅਗੰਮੀ ਮੀਂਹ ਨੂਰਾਂ ਦਾ ਹੈ ਛਹਿਬਰ ਲਾ ਰਿਹਾ ਉਤੋਂ,
ਕਟੋਰੇ ਨੈਣ ਕਰ ਉੱਚੇ ਲਗਾ ਦਿਓ ਨੂਰ-ਦਰਸਾਂ ਤੇ।੩.

ਕਿਵੇਂ ਹੋਇਆ ? ਕਿਵੇਂ ਹੋਵੇ ? ਕਿਵੇਂ ਹੋਸੀ? ਨ ਜਾਣਾਂ ਮੈਂ,
ਕਿਸੇ ਦਾਨੇ ਪਤਾ ਲੱਗਾ ਨ ਖੋਜਾਂ ਖੋਜ ਬਰਸਾਂ ਤੇ । ੪.

ਨਦਾਨਾ ! ਪਿਰਮ ਰਸ ਵੱਲੋ ਨਜ਼ਰ ਲਾਈ ਤਗਾਦੇ ਛੱਡ,
ਓ ਖੀਵੇ ਹੋ ਗਏ ਪੀ, ਪੀ, ਕਿ ਤਕੀਏ ਰੱਖ ਤਰਸਾਂ ਤੇ । ੫.

— — —

## ਗੁਰੂ ਨਾਨਕ ਦੀਨ ਦਿਆਲ ਵੇ !

**ਇਹ ਗੀਤ ਪਿਛੇ ਆ ਚੁਕੇ ਗੀਤ 'ਹੁਣ ਆ ਮਿਲ ਕਲਗ਼ੀ ਵਾਲਿਆ' ਦੇ ਸੁਰ ਤਾਲ ਤੇ ਅਤੇ ਰਾਗ ਭੈਰਵੀ ਵਿਚ ਬੀ ਗਾਇਆ ਜਾ ਸਕਦਾ ਹੈ ।**

‡ ‡ ‡

ਗੁਰੂ ਨਾਨਕ ਦੀਨ ਦਿਆਲ ਵੇ !
ਕਰ ਦੇ ਨੈਣਾਂ ਦੇ ਨਾਲ ਨਿਹਾਲ ਵੇ ! ਟੇਕ ।
ਤੇਰ ਨੈਣਾਂ ਨੇ ਵਿੱਸਾਂ ਝਾੜੀਆਂ,
ਹਰੀਆਂ ਕੀਤੀਆਂ ਸੁੱਕੀਆਂ ਵਾੜੀਆਂ,
ਅਪਨੇ ਨੈਣਾਂ ਦਾ ਅੰਮ੍ਰਿਤ ਪਜਾਲ ਵੇ !
ਗੁਰੂ ਨਾਨਕ ਦੀਨ ਦਿਆਲ ਵੇ !
ਕਰ ਦੇ ਨੈਣਾਂ ਦੇ ਨਾਲ ਨਿਹਾਲ ਵੇ ! ੧.

ਨੈਣਾਂ ਵਾਲਿਆ ਵੇਖ ਲੈ ਹਾਲ ਵੇ !
ਅਸੀਂ ਹੋਇ ਰਹੇ ਕੰਗਾਲ ਵੇ !
ਪਾਕੇ ਇਕੋ ਮਟੱਕਾ ਜੀਵਾਲ ਵੇ !
ਗੁਰੂ ਨਾਨਕ ਦੀਨ ਦਿਆਲ ਵੇ !
ਕਰ ਦੇ ਨੈਣਾਂ ਦੇ ਨਾਲ ਨਿਹਾਲ ਵੇ ! ੨.

ਤੇਰੇ ਨੈਣ ਹਨ ਜਿੰਦੀਆਂ ਪਾਂਵਦੇ,
ਦੁਖ ਕੱਟ ਖੁਸ਼ਾਲੀਆਂ ਲਾਂਵਦੇ,
ਤੇਰੀ ਝਾਤ ਕਰੇ ਮਾਲਾ ਮਾਲ ਵੇ !
ਗੁਰੂ ਨਾਨਕ ਦੀਨ ਦਿਆਲ ਵੇ !
ਕਰ ਦੇ ਨੈਣਾਂ ਦੇ ਨਾਲ ਨਿਹਾਲ ਵੇ ! ੩.

ਤੁਠ ਪਉ ਅਨੇਕਾਂ ਤੇ ਤ੍ਰੁੱਠਿਓਂ ਸਉਂ,
ਵਠ ਪਉ ਜਿਓਂ ਲਖਾਂ ਤੇ ਵੁੱਠਿਓਂ ਸਉਂ,
ਕਰ ਦੇ ਨਦਰੀ ਨਦਰ ਨਿਹਾਲ ਵੇ !
ਗੁਰੂ ਨਾਨਕ ਦੀਨ ਦਿਆਲ ਵੇ !
ਹਾਂ,ਕਰ ਦੇ ਨੈਣਾਂ ਦੇ ਨਾਲ ਨਿਹਾਲ ਵੇ! ੪.

———

## ਲੰਘ ਆ ਮੇਰੇ ਲਾਲਨ !

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

ਰਾਗ–ਛਿਲਾ (ਕਸੂਰੀਆ) । ਤਾਰ ਤੇ ਗਤ–ਤਲਵਾੜਾ (ਨਕਟਾ) । ਮਾਤ੍ਰਾ—੮ । ਲਯ—ਧੀਮੀ । 'ਆ' ਦਾ ਘਰ—'ਲੰਘ ਆ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਲੰਘ ਆ, ਲੰਘ ਆ, ਲੰਘ ਆ, ਮੇਰੇ ਲਾਲਨ ! ਲੰਘ ਆ ।
ਸੰਗ ਨਾ, ਸੰਗ ਨਾ, ਸੰਗ ਨਾ, ਮੇਰੇ ਲਾਲਨ ! ਸੰਗ ਨਾ ।੧।

ਰੰਗ ਨਾ, ਰੰਗ ਨਾ, ਆਂਗਨ ਤੇਂ ਬਿਨ ਮੇਰੇ ਲਾਲਨ !
ਲੰਘ ਆ, ਰੰਗ ਲਾ, ਰੰਗ ਲਾ, ਮੇਰੇ ਆਂਗਨ ਰੰਗ ਲਾ ।੨।

ਮੰਗ ਨਾ, ਮੰਗ ਨਾ, ਮੇਰੀ ਹੋਰ ਨ ਮੰਗ ਹੈ ਪ੍ਰੀਤਮ !
ਲੰਘ ਆ, ਮੇਰੇ ਆਂਗਨ, ਮੇਰੇ ਲਾਲਨ ਲੰਘ ਆ ।੩।

ਵਿਲਕਣ ਮੇਰੀ ਦਾ ਹੀ ਇਕ ਨਾਦ ਬਰੋਰੇ ਹੀਅਰੇ,
ਰਸਨਾ ਮੇਰੀ ਪੁਕਾਰੇ 'ਮੇਰੇ ਲਾਲਨ ! ਲੰਘ ਆ' ।੪।

'ਲੰਘ ਆ' ਦੀ ਹੀ ਲਲਨਾ ਹੈ ਮੇਰੇ ਅੰਦਰ ਬਾਹਰ,
ਕੋਈ ਨ ਹੋਰੋਂ ਮੇਰੇ ਅੰਗਨੇ ਲਾਲਨ ! ਲੰਘ ਆ ।੫।

ਇਕ ਜਿੱਕ ਮਿਲਨ ਤੇਰੇ ਦੀ ਹੀ ਤਰਪੇ ਕਲੇਜੇ,
ਦਰਸ਼ਨ ਬਿਨ ਜੁ ਨ ਧੀਰੇ ! ਮੇਰੇ ਲਾਲਨ ! ਲੰਘ ਆ ।੬।

ਦਰੋ ਦੀਵਾਰ ਪਿਆ ਗਾਵੇ ਤੇਰੇ 'ਆਗਮ' ਪ੍ਰੀਤਮ,
ਕੁਈ ਗ਼ੈਰ ਨਹੀਂ ਘਰ ਅੰਗਨੇ ਮੇਰੇ ਪ੍ਰੀਤਮ ਲੰਘ ਆ ।੭।

ਸੰਗ ਨਾ, ਸੰਗ ਨਾ ਮੇਰੇ ਬਾਲਮ ਹੁਣ ਤਾਂ ਸੰਗ ਨਾ,
ਲੰਘ ਆ, ਲੰਘ ਆ, ਮੇਰੇ ਪ੍ਰੀਤਮ ਹੁਣ ਤਾਂ ਲੰਘ ਆ ।੮।

———

## ਅਜ ਗੁਰ ਨਾਨਕ ਆਇਆ

**ਇਸ ਗੀਤ ਦੇ ਗਾਉਣ ਦੇ ਸੁਰ ਤਾਲ**

੧. ਰਾਗ–ਸੁਹਣੀ । ਤਾਲ–੩ । ਗਤ–ਨਾ ਧੀ ਧਿ ਨਾ । ਮਾਤ੍ਰਾ–੮ ਲਯ–ਚਲੰਤ । 'ਆ' ਦਾ ਘਰ–'ਆਇਆ' ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

੨. ਰਾਗ—ਪ੍ਰਭਾਤੀ ਬਿਭਾਸ । ਤਾਰ—੫ । ਮਾਤ੍ਰਾ—੧੫ । ਲਯ–ਬੈਠਵੀਂ । 'ਆ' ਦਾ ਘਰ–'ਚਲੀਏ' ਪਰ ਹੈ ।

**ਸੁਰ ਖਾਸ**—ਸਾ ਰੇ ਗਾਂ ਮਾ ਪਾ ਧਾ ਨੀ ।

‡ ‡ ‡

ਚਲੋ ਨੀ ਸਹੀਓ! ਉਠ ਵੇਖਣ ਚਲੀਏ ਅਜ ਗੁਰ ਨਾਨਕ ਆਇਆ ।
ਸੁਹਣੇ ਨੇ ਅਜ ਧਰਤੀ ਉਤੇ ਅਰਸ਼ੋਂ ਫੇਰਾ ਪਾਇਆ ।
ਮੱਥੇ ਨੂਰ, ਮਿਹਰ ਨੈਣਾਂ ਵਿਚ, ਹਸਦਾ ਹਸਦਾ ਹਸਦਾ ਆਇਆ ।
ਰੱਬ ਖ਼ਜ਼ਾਨਿਓਂ ਬਖਸ਼ਿਸ਼ ਲੈਕੇ ਡੁਲ੍ਹਦਾ ਡੁਲ੍ਹਦਾ ਆਇਆ ।
ਆਹੋ ਨੀ ਅਜ ਸਤਿਗੁਰ ਨਾਨਕ 'ਨਾਮ' ਲੁਟਾਵਣ ਆਇਆ ।
ਝੋਲੀਆਂ ਭਰਨ ਅਸਾਡੀਆਂ ਆਇਆ, ਹਰਿ ਗੁਣ ਗਾਂਦਾ ਆਇਆ
ਮਾਲਾ ਮਾਲ ਹੋਊ ਉਹ ਸੁਹਣਾ ਜਿਸ ਸਿਰ ਹਥ ਉਸ ਲਾਇਆ ।
ਬਾਹਰ ਹੀ ਨਹੀਂ ਆਯਾ ਸੁਹਣਾ ਹਿਰਦੇ ਵਿਚ ਲੰਘ ਆਇਆ ।
ਘਰ ਘਰ,ਦਰ ਦਰ,ਫਿਰ ਫਿਰ ਸੋਹਣੇ ਦਿਲ ਦਿਲ ਭਾਗ ਲਗਾਇਆ ।
ਚੁੱਭੀ ਮਾਰ ਦਿਲੇ ਵਿਚ ਵੇਖੋ ਬੈਠਾ ਕਿਵੇਂ ਸੁਹਾਇਆ ।
ਭਾਗ ਜਗੇ ਅਜ ਸਭ ਦੇ ਸਹੀਓ, ਗੁਰ ਨਾਨਕ ਜਗ ਆਇਆ ।
ਠਰ ਜਾਓ ਹੁਣ ਦਰਸ਼ਨ ਕਰਕੇ ਚਰਨੀ ਜਾਉ ਸਮਾਇਆ ।

———

## ਦਰਸ਼ਨ ਜੋਦੜੀ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ ਸਿੰਧੜਾ ਮਿਲਿਆ ਹੋਇਆ। ਤਾਲ—੩। ਗਤ—ਤਲਵਾੜਾ। ਮਾਤ੍ਰਾ—੮। ਲਯ—ਧੀਮੀ। 'ਆ' ਦਾ ਘਰ—'ਕਿਨਾਰੇ' ਪਰ ਹੈ।

**ਸੁਰ ਖਾਸ**—ਸਾ ਰੇ ਗਾ ਗਾ ਮਾ ਪਾ ਧਾ ਨੀ।

‡ ‡ ‡

ਬਾਹਾਂ ਉਲਾਰ ਖਲਤੀ ਸਾਗਰ ਦੇ ਹਾਂ ਕਿਨਾਰੇ,
ਲਹਿਰਾਂ ਨੂੰ ਦੇਖ ਕੰਬਾਂ ਡੋਲਾਂ ਹਵਾ ਹੁਲਾਰੇ।
ਪਈ ਹੱਕਲਾਂ ਹਾਂ ਮਾਰਾਂ ਨੈਣਾਂ ਤੋਂ ਛਮਛਮਾ ਹੈ,
ਦਿਲ ਉੱਛਲੇ ਤੇ ਛਲਕੇ ਲਹਿਰੀਂ ਚੜ੍ਹਾ ਉਤਾਰੇ।
'ਦਿਖਹੱਦ' ਤੇ ਨਜ਼ਰ ਹੈ, ਸੂਰਤ ਤਿਰੀ ਨੂੰ ਟੋਲੇ,
ਦਿਸ ਪੈਣ ਜੇ ਕਿਵੇਂ ਮੈਂ ਹੁਣ ਆ ਰਹੇ ਪਿਆਰੇ।
ਸ਼ਾਮਾਂ ਹੈ ਆਣ ਹੋਈ, ਘਨਚਾਲ ਪੈ ਰਹੀ ਹੈ,
ਹੈ ਸਹਿਮ ਛਾ ਰਿਹਾ ਹੁਣ, ਹੁਣ ਤਾਂ ਦਿਓ ਦਿਦਾਰੇ!
ਹੁਣ 'ਆਸ' ਰੁਸ ਰਹੀ ਹੈ, ਹੈ 'ਯਾਸ' ਉਸ ਮਨਾਵੇ,
ਆਖੇ : ਨ ਛੋੜ ਬੇਕਸ ਜੀਵੇ ਜੁ ਤੁਧ ਸਹਾਰੇ।
ਤੇਰੇ ਬਿਨਾ ਨ ਕੋਈ ਇਸ 'ਕੱਲ' ਦਾ ਹੈ ਬੇਲੀ,
ਬਿਰਹੋਂ ਦੇ ਕੁੱਠਿਆਂ ਨੂੰ ਮਲਹਮ ਲਗਾ ਜਿਵਾਰੇ।
ਆ ਜਾ ਪ੍ਰੀਤਮਾ! ਹੁਣ ਮਿਹਰਾਂ ਦਾ ਲੈਕੇ ਬੋਹਿਥ,
ਚਰਨੀਂ ਲਗਾ ਲੈ ਆ ਕੇ ਸ਼ਰਨੀ ਸਮਾ ਲੈ ਪਜਾਰੇ!
ਵਾਂਙ ਮਗ਼ਰਬੀ ਸਿਤਾਰੇ ਦਿਸ ਪੌ ਅਕਾਸ਼ ਤੇ ਹੁਣ
ਜਦ ਲੋਪ ਹੋ ਰਹੇ ਹਨ ਆਸਾ ਦੇ ਰੰਗ ਸਾਰੇ।
ਹੈਂ ਨਾਥ ਤੂੰ ਅਨਾਥਾਂ, ਹੇ ਬੇਕਸਾਂ ਸਹਾਰੇ!
ਦਰਦਾਂ ਰਞਾਣਿਆਂ ਦੇ ਦੁਖ ਦੂਰ ਕਰਨਹਾਰੇ!
ਆ ਜਾ,ਹੁਣ ਆਜਾ ਆ ਜਾ, ਹੁਣ ਦੇਰ ਨਾ ਲਗਾਈਓ,
ਹੁਣ ਦੇਰ ਦਾ ਹੈ ਵੇਲਾ ਕਰਨੇ ਦਾ ਨਾ ਪਿਆਰੇ!

———

## ਗੁਰ ਨਾਨਕ ਗੁਰ ਨਾਨਕ ਤੂੰ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਭੈਰਵੀ। ਤਾਰ—੩। ਗਤ—ਤਲਵਾੜਾ। ਮਾਤ੍ਰਾ—੮। ਲਯ—ਵਿਚਲੇ ਮੇਲ ਦੀ। 'ਆ' ਦਾ ਘਰ 'ਅਲਬੇਲਾ ਤੂੰ' ਪਰ ਹੈ।

**ਸੁਰ ਖਾਸ** ਸਾ ਰੇ ਰੇ ਗਾ ਮਾ ਪਾ ਧਾ ਨੀ।

‡ ‡ ‡

ਨਦੀ ਕਿਨਾਰੇ ਕੂਕ ਪੁਕਾਰਾਂ,
ਉੱਮਲ ਉੱਮਲ ਬਾਂਹ ਉਲਾਰਾਂ,
'ਸਾਈਆਂ' 'ਸਾਈਆਂ' ਹਕਲਾਂ ਮਾਰਾਂ,
ਤੇ ਸਾਜਨ ਅਲਬੇਲਾ ਤੂੰ!

'ਤਰ ਕੇ ਆਵਾਂ' ਜ਼ੋਰ ਨ ਬਾਹੀਂ,
ਸੂਕੇ ਨਦੀ ਕਾਂਗ ਭਰ ਆਹੀ,
'ਤੁਰ ਕੇ ਆਵਾਂ' ਰਾਹ ਨ ਕਾਈ,
ਸਾਜਨ ਸਖਾ ਸੁਹੇਲਾ ਤੂੰ!

ਤੁਲਹਾ ਮੇਰਾ ਬਹੁਤ ਪੁਰਾਣਾ,
ਘਸ ਘਸ ਹੋਇਆ ਔਧੋਰਾਣਾ,
ਚੱਪੇ ਪਾਸ ਨ, ਕੁਈ ਮੁਹਾਣਾ,
ਚੜ੍ਹ ਕੇ ਪਹੁੰਚ ਦੁਹੇਲਾ ਊ।

ਬੱਦਲਵਾਈ, ਕਹਿਰ ਹਵਾਈ,
ਉਡਨ ਖਟੋਲੇ ਵਾਲੇ ਭਾਈ,
ਧੂਮ ਮਚਾਈ, ਦਏ ਦੁਹਾਈ:—
"ਏ ਨਾ ਉੱਡਣ ਵੇਲਾ ਊ।"

ਤੂੰ ਸਮਰੱਥ ਸ਼ਕਤੀਆਂ ਵਾਲਾ,
ਜੇ ਚਾਹੇਂ ਕਰ ਸਕੇਂ ਸੁਖਾਲਾ,
ਫਿਰ ਤੂੰ ਮਿਹਰਾਂ ਤਰਸਾਂ ਵਾਲਾ,
ਕਰ ਛੇਤੀ 'ਮਿਲ-ਵੇਲਾ' ਊ।

———

## ਮੇਰੇ ਸਾਈਆਂ!
## ਮੇਰੇ ਓ ਕਲਗੀਆਂ ਵਾਲੇ!

ਇਹ ਗੀਤ ਰਾਗਨੀ ਭੈਰਵੀ, ਅਤੇ ਰਾਗ ਆਸਾ, ਤਾਲ ਨਕਟਾ ਵਿਚ ਬੀ ਗਾਇਆ ਜਾ ਸਕਦਾ ਹੈ।

‡ ‡ ‡

'ਤੇਰੀ ਏ ਯਾਦ ਦੀ ਬੂਟੀ' ਤੇਰੀ 'ਤੱਕਣੀ' ਉਗਾਈ ਸੀ,
ਤੇਰੀ ਇਕ 'ਨਦਰ' ਨੇ ਇਸ ਵਿਚ 'ਲਹਿਰ-ਜੀਵਨ' ਛਿੜਾਈ ਸੀ।
ਤੇਰੇ ਇਕ 'ਨਾਜ਼ ਦੇ ਗ਼ਮਜ਼ੇ' ਸੁਗੰਧਿ ਇਸ ਵਿਚ ਬੁਹਾਈ ਸੀ,
ਮੁਸ਼ਕ ਇਕ ਫਿਰ ਮਚੀ ਮਨ ਵਿਚ ਮਗਨ ਸੁਰਤੀ ਹੁ ਆਈ ਸੀ।
ਭੁਲਾਓ ਜੇ ਤੁਸੀਂ ਸਾਨੂੰ-ਕਿਵੇਂ ਰਹਿਸਨ ਚਿਮਨ ਸਾਡੇ,
ਖਿੜੇ ਤੇ ਮੁਸ਼ਕਦੇ ਸਾਈਆਂ!—ਜਿਨ੍ਹੇਂ ਏ ਮਹਿਕ ਪਾਈ ਸੀ।
ਤੂੰ ਇਕ ਖਿਨ ਨਾ ਭੁਲਾ ਸਾਨੂੰ, ਨ ਭੁੱਲਾਂ ਮੈਂ ਤੁਸਾਂ ਤਾਈਂ,
ਕਿ ਬੂਟੀ ਏ ਮੁਸ਼ਕ ਵਾਲੀ ਤੁਸਾਂ ਹੀ ਆਪ ਲਾਈ ਸੀ।
ਦਿਓ ਵੀਣਾਂ ਮੇਰੇ ਹਥੀਂ, ਤੇ ਭਰ ਦਜੋ ਤਾਲ ਮੈਂ ਪੈਰੀਂ,
ਫਿਰਾਂ ਗੌਂਦਾ "ਤੂੰਹੋਂ ਸਾਈਆਂ!" "ਤੂੰਹੋਂ ਬੂਟੀ ਏ ਲਾਈ ਸੀ।"

———

## ਗੁਰ ਨਾਨਕ ਦਾ ਬੀ

ਇਹ ਗੀਤ ਪਿੱਛੇ ਆ ਚੁਕੇ ਗੀਤ 'ਪ੍ਰੇਮ ਸੰਦੇਸਾ' ਦੇ ਸੁਰ ਤਾਲ ਪਰ ਗਾਇਆ ਜਾ ਸਕਦਾ ਹੈ।

‡ ‡ ‡

ਅਪਣਾ ਕੋਈ ਨਹੀਂ ਹੈ ਜੀ,
ਅਪਣਾ ਕੋਈ ਨਹੀਂ ਹੈ ਜੀ,
ਗੁਰ ਨਾਨਕ ਦਾ ਬੀ ਵੇ ਬੰਦਿਆ!
ਗੁਰ ਨਾਨਕ ਦਾ ਬੀ। ੧.

ਅਪਣੇ ਸੁਖ ਨੂੰ ਮਿਲਦੇ ਸਾਰੇ,
ਘੋਲੀ ਸਦਕੇ ਜਾਂਦੇ ਵਾਰੇ,
ਦੁੱਖ ਪਿਆਂ ਕੋਈ ਆਇ ਨ ਦੁਆਰੇ,
ਸਭ ਛਡ ਭਜਦੇ ਬੁੱਢੇ ਵਾਰੇ,

ਦਿੱਸਣ ਵਾਲਾ ਰੂਪ ਆਪਣਾ
ਵੇਖਿਆਂ ਠੰਢ ਜੁ ਪਾਂਦਾ ਸੀ
ਮੋਹ ਲੈਂਦਾ ਸੀ ਝਲਕ ਆਪਣੀ
ਮੁੜ ਕਦ ਆਣ ਦਿਖਾਓਗੇ ?
'ਚਰਨ-ਛੋਹ' ਉਹ ਪਜਾਰੀ ਪਜਾਰੀ
ਝਰਨ ਝਰਨ ਜੋ ਲਾਂਦੀ ਸੀ,
ਭਰ ਦੇਂਦੀ ਸੀ ਜਿੰਦ ਅਨੋਖੀ
ਕਦ ਫਿਰ ਆਨ ਦਿਵਾਓਗੇ ?
ਮਿੱਠੀ 'ਸੱਦ ਮਾਹੀ ਦੀ' ਸੁਣਿਆਂ
ਸਦੀਆਂ ਮੁਕਦੀਆਂ ਜਾਂਦੀਆਂ ਹਨ
'ਮੇਰੋ ਰੂਪ ਖਾਲਸਾ' ਮੁੜ ਕੇ
ਫਿਰ ਕਦ ਆਣ ਸੁਣਾਓਗੇ ?
ਨੀਲੇ ਦੇ ਅਸਵਾਰ ਸੁਹਣਿਆਂ !
ਫੌਜਾਂ ਦੇ ਹੇ ਮਾਲਕ ਜੀ !
ਵਜਦੇ ਉਸ ਰਣਜੀਤ ਨਗਾਰੇ
ਕਦ ਆਓ ਕਦ ਆਓਗੇ ?
ਦੇਹੀ ਵਾਲੇ ਨੈਣ ਅਸਾਡੇ
ਸੁੰਦਰ ਦੇਹਿ ਤੁਸਾਡੀ ਦੇ
ਮੁੜ ਦਰਸ਼ਨ ਨੂੰ ਤਰਸ ਰਹੇ ਹਨ
ਦੱਸੋ ਨਾਂ ਕਦ ਆਓਗੇ ?
ਚੰਦ ਵਾਂਗ ਵਿਚ ਤਾਰਿਆਂ ਬੈਠੇ
ਕੀਰਤ ਕਰਦੇ ਸਾਈਂ ਦੀ
ਬੈਕੁੰਠਾਂ ਤੋਂ ਵੱਧ ਰਸਾਂ ਦੇ
ਕਦ ਦੀਵਾਨ ਆ ਲਾਓਗੇ ?
ਮੰਗ ਅਸਾਡੀ ਬਾਲਾਂ ਵਾਲੀ
ਪਰ ਬਾਲਾਂ ਦੇ ਬਾਪੂ ਜੀ !
ਲਾਡਾਂ ਨਾਲ ਕੀਤੀਆਂ ਬੱਚਿਆਂ
ਅਰਜ਼ਾਂ ਤੁਸੀਂ ਪੁਜਾਓਗੇ ?
ਸਦਕੇ ਬਿਰਦ ਆਪਣੇ ਦਾਤਾ !
ਆਓਗੇ ਪਰ ਆਓਗੇ,
ਸਾਡਾ ਇਹੀ ਅਡੋਲ ਭਰੋਸਾ
ਆਓਗੇ ਪਰ ਆਓਗੇ ।

———

## "ਦੁਹਾਈ ਹੈ"

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਰਾਗ—ਜ਼ਿਲਾ । ਤਾਲ—੩ । ਗਤ—ਤਲਵਾੜਾ । ਮਾਤ੍ਰਾ—੮ ।
ਲਯ—ਵਿਚਲੇ ਮੇਲ ਦੀ । 'ਆ' ਦਾ ਘਰ—'ਦੁਹਾਈ ਮੈਂ'
ਪਰ ਹੈ ।

**ਸੁਰ ਖਾਸ**—ਸਾ ਰੇ ਗਾ ਮਾ ਪਾ ਧਾ ਨੀ ।

‡ ‡ ‡

ਗੁਰੂ ਨਾਨਕ ! ਗੁਰੂ ਨਾਨਕ ! ਦਿਆਂ ਤੇਰੀ ਦੁਹਾਈ ਮੈਂ,
ਲਿਹੋ ਦਾਤਾ ! ਬਚਾਈ ਮੈਂ, ਲਿਹੋ ਦਾਤਾ ! ਬਚਾਈ ਮੈਂ !

ਲਗੇ ਹਨ ਚੋਰ ਮੈਂ ਪਿੱਛੇ, ਨਹੀਂ ਹਨ ਛੱਡਦੇ ਖਹਿੜਾ,
ਲਿਹੋ ਦਾਤਾ ! ਬਚਾਈ ਮੈਂ, ਲਿਹੋ ਦਾਤਾ ! ਬਚਾਈ ਮੈਂ ।

ਕੋਈ ਸੁਣਦਾ ਦੁਹਾਈ ਨਾਂ, ਕੋਈ ਫਰੀਆਦ ਨਾ ਸੁਣਦਾ,
ਗੁਨਹਗਾਰਾਂ ਦੀ ਤੂੰ ਸੁਣਦਾ ਤੇਰੀ ਹੀ ਇਹ ਖ਼ੁਦਾਈ ਹੈ ।

ਲਗਾ ਪਹਿਰੇ ਮੇਰੇ ਦੁਆਲੇ ਤੂੰ 'ਅਣਦਿਖ-ਫੌਜ' ਅਪਣੀ ਦੇ
ਜਿਵੇਂ ਵੀ ਹੋ ਸਕੇ ਹੁਣ ਤਾਂ ਲਓ ਮਾਲਕ ਬਚਾਈ ਮੈਂ ।

ਬਿਨਾਂ ਤੇਰੇ ਇਕੱਲਾ ਹਾਂ, ਇਕੱਲਿਆਂ ਚੋਰ ਆ ਪੈਂਦੇ,
ਤੇਰੇ ਨਾਂ ਤੋਂ ਡਰਨ ਸਾਰੇ ਦੁਹਾਈ ਤਾਂ ਮਚਾਈ ਮੈਂ ।

ਤੇਰੀ ਦੋਹੀ ਗੁਰੂ ਨਾਨਕ ! ਦੁਹਾਈ ਹੈ, ਦੁਹਾਈ ਹੈ,
ਕਿ ਸਦਕੇ ਬਿਰਦ ਅਪਣੇ ਦੇ ਲਿਹੋ ਮਾਲਕ ਬਚਾਈ ਮੈਂ ।

ਕਰੋ ਰੱਖਯਾ, ਕਰੋ ਰੱਖਯਾ ਲਿਹੋ ਦਾਤਾ । ਬਚਾਈ ਮੈਂ,
ਕਿਸੇ ਪਜਾਰੇ ਦੇ ਸਿਰ ਸਦਕੇ ਲਿਹੋ ਦਾਤਾ ! ਬਚਾਈ ਮੈਂ ।

ਤੇਰੇ ਦਰ ਤੇ ਗੁਰੂ ਨਾਨਕ ! ਹੈ ਮੁੜਮੁੜਕੇ ਦੁਹਾਈ ਇਹ:—
ਲਿਹੋ ਮਾਲਕ ! ਬਚਾਈ ਮੈਂ ! ਲਿਹੋ ਦਾਤਾ ! ਬਚਾਈ ਮੈਂ ।

———

## ਕਰ ਦਿਓ ਦਰਸ਼ਨਾਂ ਨਾਲ ਨਿਹਾਲ

### ਇਸ ਗੀਤ ਦੇ ਗਾਉਣ ਦੇ ਸੁਰ ਤਾਲ

ਇਹ ਗੀਤ ਰਾਗ—ਪਹਾੜੀ ਜੋਗ, ਤਾਲ—ਨਟ ਅਥਵਾ ਰਾਗ ਜ਼ਿਲਾ (ਕਸੂਰੀਆ), ਤਾਰ—ਨਕਟਾ ਵਿਚ ਨਾਚ ਦੇ ਤਾਲ ਨਾਲ ਗਾਇਆ ਜਾ ਸਕਦਾ ਹੈ ।

‡ ‡ ‡

ਕਲਗੀਆਂ ਵਾਲਿਆ, ਸੁਹਣਿਆ, ਦੂਲਿਆ !
ਕਰ ਦਿਓ ਦਰਸ਼ਨਾਂ ਨਾਲ ਨਿਹਾਲ !
ਤ੍ਰੁੱਠ ਪਉ ਤ੍ਰੁੱਠ ਪਉ ਮੌਜ ਦੇ ਮਾਲਕਾ !
ਫੇਰਾ ਇਕ ਫੇਰ ਚਾ ਪਾਉ ਖਾਂ ਦਯਾਲ !
ਨੀਲਾ ਤ੍ਰਪਾਉਂਦੇ, ਠੁਮਕ ਠੁਮਕਾਉਂਦੇ,
ਚਲਦੇ ਅਠਖੇਲੀਆਂ ਵਾਲੜੀ ਚਾਲ,
ਉਗਮਦੇ ਸੂਰ ਦੇ ਤੇਜ ਜਿਉਂ ਚਮਕਦੇ,
ਝੂਮਦੀ ਲਿਸ਼ਕਦੀ ਕਲਗ਼ੀ ਦੇ ਨਾਲ,
ਤੇਜ ਪਰਤਾਪ ਦੇ ਰੰਗ ਰੰਗੀਲੜੇ
ਨੈਣੋਂ ਵਰਸਾਉਂਦੇ ਰੱਬੀ ਜਲਾਲ,
ਆ ਜਾਓ ਆ ਜਾਓ ਹੁਣ ਦੇਰ ਨ ਲਾਉਣੀ
ਆ ਜਾਓ ਛੇਤੀ, ਹੇ ਬੇਟੇ ਅਕਾਲ !
ਖਾਲਸਾ ਖੜਾ ਉਡੀਕਾਂ ਪਿਆ ਕਰਦੈ,
ਬੀਤਦੇ ਜਾਂਦੇ ਹਨ ਸਦੀਆਂ ਤੇ ਸਾਲ ।
ਦੇਰ ਨਾਂ ਲਾਉ, ਹੁਣ ਆ ਜਾਓ ਪਿਆਰੇ
ਕਰ ਦਿਓ ਦਰਸ਼ਨਾਂ ਨਾਲ ਨਿਹਾਲ ।

———

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ

## ਕਲੀਆਂ ਦੀ ਸੁਗੰਧਿ ਸਦੱਕੜੇ !

ਅੱਜ ਨਸੀਮ ਜਦੋਂ ਕਲੀਆਂ ਨੂੰ ਆ ਕੇ ਗੱਲ ਸੁਣਾਈ :—
'ਗੁਰ ਨਾਨਕ ਪ੍ਰੀਤਮ ਕਲ ਆਸਣ, ਪੱਕੀ ਏਹ ਅਵਾਈ ।'
ਸੁਣ ਕਲੀਆਂ, ਭਰ ਚਾਉ ਆਖਿਆ:—'ਸਹੀਓ ਅੱਜ ਨ ਖਿੜਨਾ'
'ਕਲ ਪ੍ਰੀਤਮ ਦੇ ਆਯਾਂ ਕੱਠੀ ਦੇਈਏ ਮੁਸ਼ਕ ਲੁਟਾਈ' ।

———

## ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਨੁਛਾਵਰ-ਤ੍ਰੇਲ

'ਪੌਣ ਲੁਕੇ ਪਾਣੀ' ਨੇ ਸਹੀਓ ! ਜਾਂ ਇਹ ਗਲ ਸੁਣ ਪਾਈ :
'ਗੁਰ ਨਾਨਕ ਪ੍ਰੀਤਮ ਕਲ ਆਸਣ ਪਜਾਰ ਛਹਿਬਰਾਂ ਲਾਈ'
ਪੌਣ ਕੁੱਛੜੋਂ ਤਿਲਕ ਰਾਤ ਨੂੰ, ਸ਼ਬਨਮ ਰੂਪ ਬਣਾਕੇ
ਵਿਛ ਗਯਾ ਸਾਰਾ ਧਰਤੀ ਉੱਤੇ: —'ਚਰਨ ਧੂੜ ਮੁਖ ਲਾਈਂ ।'

———

## ਗੁਰੂ ਨਾਨਕ ਦੇਵ ਜੀ ਦੀ ਨਜ਼ਰ-ਫੁੱਲ !

'ਅੱਜ ਗੁਰ ਨਾਨਕ ਆਸਣ' ਕਹਿੰਦੀ ਮਾਲਣ ਗਈ ਬਗੀਚੇ,
ਫੁੱਲਾਂ ਨੂੰ ਸੁਣ ਚਾਉ ਚੜ੍ਹ ਗਿਆ :— 'ਆਪਾ ਭੇਟਾ ਦੀਚੇ ।'
ਇਕ ਇਕ ਤੋਂ ਵਧ ਚੜ੍ਹ ਪਏ ਆਖਣ 'ਤੋੜ ਸਾਰਿਆਂ ਲੈ ਚਲ
'ਸੁਹਣਿਆਂ ਦੇ ਸਰਦਾਰ ਸਾਹਮਣੇ ਨਜ਼ਰ ਅਸਾਨੂੰ ਕੀਚੇ' ।

———

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ

## ਬੁਲਬੁਲਾਂ ਦੀ ਅਭਿਲਾਖ !

ਚੜ੍ਹ ਅਸਮਾਨੀਂ ਚੰਦ ਕੂਕਿਆ :—'ਗੁਰ ਨਾਨਕ ਕਲ ਆਸਣ ।'
ਝੁਰਮਟ ਘੱਤ ਬੁਲਬੁਲਾਂ ਧਾਈਆਂ ਕਰਦੀਆਂ ਵਾਕ ਬਿਲਾਸਨ :—
'ਗੁਰ ਨਾਨਕ ਕੀਰਤਨ ਦੇ ਪਜਾਰੇ ਕੀਰਤਨ ਚਲੋ ਸੁਣਾਈਏ,
'ਤ੍ਰੁੱਠ ਪਏ ਤਾਂ ਨਾਲ ਆਪਣੇ ਅਰਸ਼ਾਂ ਨੂੰ ਲੈ ਜਾਸਣ ।'

———

## ਪਰਦੇਸੀਂ ਗਈ ਕੋਇਲ ਦੀ ਅਰਜ਼ੋਈ !

ਮੈਂ ਸਦਕੇ ਮੈਂ ਸਦਕੇ ਸਾਰੀ ਸੁਹਣਿਆਂ ਦੇ ਸੁਲਤਾਨ !
ਤੁਸੀਂ ਔਣਾ, ਸਾਨੂੰ ਸਮੇਂ ਫਿਰੰਦੇ ਤੋਰਿਆ ਹੋਰ ਜਹਾਨ[1] !
ਕੋਇਲ ਕੂਕ ਵਿਲਕ ਇਕ ਮੇਰੀ ਸਦਾ ਲਵਾਂ ਤੁਧ ਨਾਮ !
ਦਰਸ਼ਨ ਨਹੀਂ ਤਾਂ 'ਲਿਵ ਨ ਟੁੱਟੇ' ਕੋਇਲ ਮੰਗਦੀ ਦਾਨ !

———

## ਪੀਲੀਆਂ ਪਰੀਆਂ !

ਥਲ ਸੁੱਕੇ ਸਨ, ਬਨ ਬੀ ਸੁਕ ਗਏ; ਜੂਹਾਂ ਹੋਈਆਂ ਹਰੀਆਂ ।
ਖਿੜ ਖੜੋਤੀਆਂ ਸਰ੍ਹੋਂ ਸੁਹਣੀਆਂ ਮਾਨੋ ਪੀਲੀਆਂ ਪਰੀਆਂ—
—ਕਲਗੀਆਂ ਵਾਲੇ ਦੇ ਰਾਹ ਉੱਤੇ ਦਰਸ-ਤਾਂਘ ਦੀਆਂ ਭਰੀਆਂ,
ਆਪਾ ਵਾਰਨ ਨੂੰ ਹਨ ਖੜੀਆਂ ਹਥ ਤੇ ਜਿੰਦਾਂ ਧਰੀਆਂ ।

———

## ਪਜਾਰੇ ਦੇ ਅੰਕ ਸਮਾਵੇਂ

ਮੈਲਿਆਂ ਨੂੰ ਧੋਵੇ ਤੇ ਰੰਗ ਚੜ੍ਹਾਵੇ
ਤੇ ਰੰਗਿਆਂ ਦਾ ਮੁੱਲ ਪੁਆਵੇ,
ਮੁੱਲ ਪਿਆਂ ਨੂੰ ਜੋ ਹਾਜ਼ਰ ਹਜ਼ੂਰੀ
ਹਾਂ ਵਿਚ ਹਜ਼ੂਰੀ ਪੁਚਾਵੇ ।
ਸ਼ਰਣ ਲਈਂ ਉਸ ਕਲਗੀਆਂ ਵਾਲੇ ਦੀ
ਆਪਾ ਚਾ ਭੇਟ ਚੜ੍ਹਾਵੀਂ,
ਜੋ ਫਰਸ਼ ਤੋਂ ਉੱਠੇਂ ਤੇ ਅਰਸ਼ ਤੇ ਜਾਵੇਂ
ਤੇ ਪਜਾਰੇ ਦੇ ਅੰਕ ਸਮਾਵੇਂ ।

---

[1] ਗੁਰ ਨਾਨਕ ਗੁਰਪੁਰਬ ਕੱਤਕ ਵਿਚ ਹੁੰਦਾ ਹੈ ਤੇ ਕੋਇਲ ਤਦੋਂ ਪੰਜਾਬ ਵਿਚ ਨਹੀਂ ਹੁੰਦੀ ।

## ਬਾਰਾਂ ਮਾਹ

### ਬਾਰਾਂ ਮਾਹ ਦੇ ਗਾਉਣ ਦੇ ਸੁਰ ਤਾਲ

ਇਸ ਬਾਰਾਂ ਮਾਹ ਨੂੰ ਗਾਉਣ ਦੇ ਰਾਗ ਤਾਰ ਸੁਰ ਦੋ ਹਨ। —

੧. ਰਾਗ—ਭੈਰਵੀ, ਤਾਰ—ਤਲਵਾੜਾ ।
ਲਯ—ਵਿਚਲੇ ਮੇਲ ਦੀ।

੨. ਰਾਗ—ਜ਼ਿਲਾ ਕਸੂਰੀਆ । ਤਾਰ—ਚੰਚਲ ।
ਲਯ—ਬੈਠਵੀਂ ।

### ਚੇਤ

ਚੜ੍ਹ ਪਿਆ ਚੇਤਰ ਸੁਹਾਵਾ,
ਮਿਠੀਆਂ ਵਗਣ ਹਵਾਈਂ,
ਬਾਗ਼ੀਂ ਖਿੜੀਆਂ ਬਹਾਰਾਂ,
ਖੁਸ਼ੀਆਂ ਝੂਲ੍ਹ ਝੂਲ੍ਹ ਪਈਆਂ ।
ਕੰਤੇ ਆਣ ਸੁਣਾਈ
ਕੋਈ ਕੂਚ ਤਿਆਰੀ,
ਉਡ ਗਏ ਹੱਥਾਂ ਦੇ ਤੋਤੇ,
ਦਿਲ ਦੀਆਂ ਦਿਲ ਵਿਚ ਰਹੀਆਂ ।
ਹਾਏ ! ਚੇਤਰ ਮਹੀਨੇ
ਕੰਤੇ ਕੀਤੀ ਤਿਆਰੀ;
ਲੀੜੇ ਤਰਲੇ ਬਥੇਰੇ
ਪੇਸ਼ ਕੋਈ ਨ ਗਈਆ ।
ਚੜ੍ਹ ਪਜਾ ਘੋੜੇ ਤੇ ਮਾਹੀ
ਬਣਕੇ ਢੋਲ ਸਿਪਾਹੀ,
ਤੁਰ ਗਜਾ ਦੂਰ ਮੁਹੀਮੀਂ,
ਮੈਂ ਵਿਚ ਛੋਬਾਂ ਦੇ ਪਈਆਂ ।

### ਵੈਸਾਖ

ਰੋਂਦਿਆਂ ਆ ਗਈ ਵਿਸਾਖੀ
ਸਾਨੂੰ ਚਾਉ ਨ ਕੋਈ,
ਘਰ ਘਰ ਸੀਰੇ ਤੇ ਮੰਡੇ,
ਚੁੱਲ੍ਹੇ ਅੱਗ ਨ ਪਈਆ ।

### ਜੇਠ

ਚੜ੍ਹ ਪਿਆ ਜੇਠ, ਵੇ ਕੰਤਾ !
ਤਪੀਆਂ ਭੋਆਂ ਤੇ ਵਾਵਾਂ,
ਅੰਦਰ ਧੁਖਦਾ ਵਿਛੋੜੇ
ਛੋਜੇ ਲੂਫ ਲੂਛ ਰਹੀਆਂ ।
ਲੋਆਂ ਮੈਨੂੰ ਚਾ ਘੱਲੀਂ,
ਜੇਠਾ ! ਅਰਜ਼ਾਂ ਹਾਂ ਕਰਦੀ,
ਤੱਤੀ ਵਾਉ ਦਾ ਬੁੱਲਾ
ਲੱਗੇ ਸਾਂਈ ਨ ਦੇਹੀਆਂ ।

### ਹਾੜ

ਚੜ੍ਹਿਆ ਹਾੜੋਂ ਮਹੀਨਾ,
ਬਾਰਾਂ ਭੱਠ ਤਪੇਂਦੇ,
ਲੋਂਦੇ ਕਾਵਾਂ ਤੇ ਚਿੜੀਆਂ,
ਮੈਂ ਵਧ ਸਹਿਕਦੀ ਪਈਆਂ ।
ਹਿਕ ਦੁਖ ਅਪਣਾ ਵਿਛੋੜਾ,
ਦੂਜੇ ਮਾਹੀ ਦੀ ਚਿੰਤਾ,
ਘੁੱਟ ਸਬਰਾਂ ਦੇ ਪੀ ਪੀ
ਵਿਚ ਹਾਵਜਾਂ ਦੇ ਪਈਆਂ ।
ਤੇਰੇ ਵੀਰਾਂ ਤੇ ਛਾਤੇ
ਜਦੋਂ ਜਾਂਦੇ ਨੀ ਧੁੱਪੇ,
ਤੈਨੂੰ ਤੁਰਦਜਾਂ ਨੂੰ ਛਤਰੀ
ਕਾਹਨੂੰ ਲੈ ਮੈਂ ਨ ਦਈਆ !
ਸੂਰਜ ! ਤਪੀਓ ਨ ਓਥ
ਜਿੱਥੇ ਪੀਆ ਗਿਆ ਵੇ !
ਲੂਓ ! ਠੰਢੀਆਂ ਹੋ ਵਗਣਾ
ਜਿਥੇ ਜਿੰਦੀ ਮੈਂ ਗਈਆ !
ਛਾਇਆ ਮਿਹਰਾਂ ਦੀ ਪਾਈਂ,
ਮੇਰੇ ਸੁਹਣਿਆ ਰੱਬਾ !
'ਮਾਹੀ-ਦੇਸ਼' ਜੋ ਗਰਮੀ
ਪੈਂਦੀ ਲੈ ਲੈ ਕੇ ਝਈਆਂ ।

## ਪ੍ਰਾਰੰਭ

ਮੇਰੇ ਗੀਤ !
ਮੇਰੇ ਗੀਤ, ਮੇਰੇ ਸਾਂਈਆਂ !
ਤੁਸਾਂ ਲਈ ਗਾਏ ਗਏ ਗੀਤ, ਕਿੱਥੇ ਚਲੇ ਜਾਂਦੇ ਹਨ ?
ਚੁਪ ਚੁਪਾਤੇ ਟੁਰ ਗਏ, ਹਾਇ ਕਿਉਂ ?
ਮੇਰੀ ਦਿਲ-ਵੀਣਾਂ ਦਾ ਠਾਠ ਚੁਪ ਹੋ ਗਿਆ, ਕਿਉਂ ?
ਮਿੱਠੀ ਮਿੱਠੀ ਥਰਾਟ, ਪਜਾਰੀ ਪਜਾਰੀ ਕੰਬਣੀ
ਤਾਰਾਂ, ਤਰਬਾਂ ਦੀ, ਕਿਉਂ ਖਲੋ ਗਈ ਏ ?
ਹੁਣ ਮੈਂ, ਸਾਂਈਆ ਮੇਰੇ ! ਕੀ ਭੇਟਾ ਕਰਾਂ ਆਪ ਨੂੰ ?
ਹੁਣ ਕਿਸ ਨੂੰ ਘੱਲਾਂ ਜੋ ਤੁਸਾਂ ਦੇ ਸੰਗੀਤਕ ਸ਼੍ਰਵਣ-ਮੰਡਲ
ਵਿਚ ਜਾਕੇ ਅਪਣੀ ਬਾਲ-ਚੋਜੀ ਨਿਰਤਕਾਰੀ ਕਰੇ ?
... ... ...

ਮੇਰੇ ਗੀਤ—
ਮੇਰੇ ਸਾਂਈਆਂ ਜੀ ਦੇ 'ਗੀਤ-ਸੋਹਿਲੇ'
ਹਾਂ,
ਪਰਤ ਆਓ, ਪਰਤ ਆਓ ਸੁਹਣਿਓ !
ਕੱਸ ਦਿਓ ਆਕੇ ਮੇਰੀ ਦਿਲ-ਵੀਣਾਂ ਦੀਆਂ ਤਾਰਾਂ ਤਰਬਾਂ।
ਕਰੋ ਫਿਰ ਨਿਰਤਕਾਰੀ ਕੱਸੀਆਂ ਉਤੇ,
ਛੋੜ ਦਿਓ ਸੁਰਾਂ ਦਿਲ-ਖਿੱਚ
ਤੇ ਨਗਮੇ ਦਿਲਚੀਰ,
ਵਿੰਨ੍ਹ ਦਿਓ ਫੇਰ ਥਰਾਟਾਂ ਨਾਲ ਮੇਰਾ ਮਨ,
ਉਨਣ ਤਰੰਗਾਂ ਸਾਗਰੋਂ ਆਈ ਪੌਣ ਵਾਡੂ
ਛਿੜ ਪਏ ਮੇਰਾ ਚੁਪ ਗਲਾ, ਬੋਲਦੀ ਬੁਲਬੁਲ ਵਾਡੂ,
ਹਾਂ ਬਾਲ-ਗਲੇ ਦੀਆਂ ਥਿਬਕਦੀਆਂ ਥਿਬਕਦੀਆਂ
ਤਾਨਾ-ਰੀਰੀਆਂ ਪਹੁੰਚ ਪੈਣ
ਤੁਸਾਂ— ਮੇਰੇ ਸਾਂਈਆਂ ਜੀਓ — ਦੀ
ਹਜ਼ੂਰੀ ਵਿਚ ।

———

## ਜੀਉ ਆਇਆਂ ਨੂੰ

ਲੁਕੇ ਰਹੇ ਹੋ ਬਦਲਾਂ ਓਹਲੇ
ਦਿਨ ਕਿਨਿਆਂ ਤੋਂ ਸੋਹਣੇ ਸੂਰ !
ਸਿਕਦੀ ਵਿੱਚ ਉਡੀਕਾਂ, ਤਰਸਾਂ,
ਕਿਵੇਂ ਮਿਲੇ ਮੁੜ ਤੇਰਾ ਨੂਰ।
ਆਪੇ ਅੱਜ ਉਦੇ ਹੋ ਆਏ,
ਜੀ ਆਇਆਂ ਨੂੰ, ਜਮ ਜਮ ਆਉ !
ਦਰਸ਼ਨ ਤੇਰੇ ਚਾਉ ਚੜ੍ਹ ਰਿਹਾ,
ਧਰਤਿ ਅਕਾਸ਼ ਨੂਰ ਭਰਪੂਰ।

———

## ਵਿਛਿਆ ਰਹੁ

ਵਿਛ ਜਾ ਵਾਙ ਦੁਲੀਚੇ ਦਰ ਤੇ
ਵਿਛਿਆ ਰਹੁ, ਮਨ ! ਵਿਛਿਆ ਰਹੁ।
ਜ਼ੋਰ ਨ ਕੋਈ, ਹੱਠ ਨ ਰੱਤੀ,
ਆਪਾ ਭੇਟਾ ਧਰਕੇ ਬਹੁ।
ਧਰਤੀ ਜਿਵੇਂ ਵਿਛੀ ਧਰਿ ਆਸ਼ਾ
ਮਿਹਰਾਂ-ਮੀਂਹ ਉਡੀਕਾਂ ਵਿਚ,
ਮਿਹਰਾਂ-ਮੀਂਹ ਵਸਾਵਣ ਵਾਲਾ
ਤ੍ਰੁਠਸੀ ਆਪੇ ਤੇਰਾ ਸ਼ਹੁ।

———

## ਸਦਕੇ ਤੇਰੀ ਜਾਦੂਗਰੀ ਦੇ

ਮੇਰੇ ਅੰਦਰ, ਧੁਰ ਅੰਦਰ, ਧੁਰ ਅੰਦਰ ਦੇ
ਕਿਸੇ ਓਹਲੇ ਲੁਕੇ ਮੇਰੇ ਪ੍ਰੀਤਮ !
ਹਾਂ,
ਟੁੰਬਨੇ ਓ ਆਪਣੀਆਂ ਸੰਗੀਤਕ ਟੁਬਾਂ ਨਾਲ,
ਜਗਾ ਦੇਨੇ ਓ ਤਰਬਾਂ ਤਾਰਾਂ
ਅੰਦਰਲੇ ਦੀਆਂ,
ਗਾਉਂਦੀਆਂ ਹਨ ਉਹ ਗੀਤ
—ਤੁਸਾਂ ਜੀ ਦੇ ਬਿਰਹੇ, ਤੁਸਾਂ ਜੀ ਦੇ ਮਿਲਨ ਦੇ ਤਰਾਨੇ—
ਜੋ ਕਰਦੇ ਹਨ ਜਾਦੂਗਰੀ ਮੇਰੇ ਹੀ ਉਤੇ।
ਮੇਰੀ ਮੈਂ ਥਿਰ ਥਿਰ ਤੱਕਦੀ
ਰਹਿ ਜਾਨੀ ਏ ਕੰਬਦੀ ਤੇ ਥਰਰਾਂਦੀ।
... ... ...

ਨੀਂਦ, ਹਾਂ ਖੱਸ ਲਿਜਾਂਦੇ ਹੋ ਮੇਰੀ ਨੀਂਦ।
ਜਾਗ, ਹਾਂ ਲਰਜ਼ਦੀ ਹੈ ਮੇਰੀ ਜਾਗ,
ਜਿਵੇਂ ਲਰਜ਼ਦੀ ਏ ਤਿੱਲੇ ਦੀ ਤਾਰ
ਸੁੰਦਰੀ ਦੇ ਪੱਲੇ ਨਾਲ ਪਲਮਦੀ।

... ... ...

ਆਹ ਪ੍ਰੀਤਮ !
ਦਿੱਸਣ ਦੇ ਉਹਲੇ ਲੁਕੇ ਪ੍ਰੀਤਮ !
ਕੋਲ ਕੋਲ ਪਰ ਦੂਰ ਦੂਰ,
ਦੂਰ ਦੂਰ ਪਰ ਕੋਲ ਕੋਲ,
ਸਦਕੇ ਤੇਰੀ ਜਾਦੂਗਰੀ ਦੇ।

... ... ...

ਰਸਨਾ ! ਚੁਪ !
ਹਾਂ ਕੰਬਦੀ ਥਰਕਦੀ ਰਸਨਾ ਚੁਪ।
ਸਖੀਏ !
ਏਥੇ ਬੋਲਣ ਦੀ ਨਹੀਂ ਜਾਅ।

———

## ਲੱਗ ਗਈ ਸੀ ਬਾਲੀ ਉਮਰੇ

ਬਾਲੀ ਸਾਂ ਮੈਂ ਅਜੇ ਇਕ ਬਾਲੀ ਖੇਲਦੀ,
ਖੇਲਦੀ ਸਾਂ ਗੁਡੀਆਂ ਪਟੋਲੇ ਬਾਲਿ ਮੈਂ।
ਸਹੀਆਂ ਵਿਚ ਪਾਂਦੀ ਸਾਂ ਮੈਂ ਘੇਨੂੰਆਂ ਦੇ ਥਾਲ
ਤੇ ਗਾਂਦੀ ਸਾਂ ਮੈਂ ਗੀਤ ਅਪਣੇ ਵੀਰਾਂ ਦੇ ਨਾਲ।
ਬਾਲੀ ਸੀ ਵਰੇਸ ਮੇਰੀ ਅਜੇ ਅਨਜਾਣ।

... ... ...

ਸੁਤੀ ਪਈ ਘੂਕ ਸਾਂ ਮੈਂ ਬਚਪਨੇ ਦੀ ਨੀਂਦ,
ਕੋਲ ਸੀ ਨ ਕੋਈ ਮੇਰੇ ਦਾਈ, ਮਾਈ, ਬਾਪ।
ਪਾ ਰਿਹਾ ਸੀ ਚਾਂਦਨੀ ਉਹ ਚੰਦ ਅਰਸ਼ ਤੋਂ,
ਤਾਰੇ ਸੁਟ ਰਹੇ ਸਨ ਮਿੱਠੀ ਮਿੱਠੀ ਲੋਅ—
ਮਿੱਠੀ ਮਿੱਠੀ ਲੋਅ- ਮੇਰੇ ਚਿਹਰੇ ਉੱਤੇ ਲੋਅ।
ਆਏ ਤੁਸੀਂ ਹੁੱਪਲੇ ਤੇ ਹੋਰ ਛੋਪਲੇ
ਚੁੰਮ ਲਿਆ ਮੱਥਾ ਵਿਚ ਚਾਂਦਨੀ ਚਮੱਕ,
ਦਿੱਤੀਓ ਨੇ ਛਾਪ ਪਾਇ ਚੀਚੀ ਉਂਗਲੀ,
ਫੇਰ ਕੰਨਾਂ ਵੱਲ ਝੁਕੇ, ਆਖਿਓ ਨੇ ਕੁਝ।
ਸੁਤੀ ਪਈ ਮੈਂ'ਅ ਖ਼ਬਰੇ ਵਿੱਚੋਂ ਜਾਗਦੀ,
ਚਲੇ ਗਏ ਛੋਪਲੇ ਤੇ ਹੋਰ ਛੋਪਲੇ।

... ... ...

ਜਾਗੀ, ਫੇਰ ਜਾਗੀ ਮੈਂ ਸਾਂ ਬਾਲੀ, ਨੀਂਦਰੋਂ,
ਤੱਕਾਂ ਹੋਰ ਹੋਈ, ਮੈਂ ਹਾਂ ਹੋਰ ਹੋ ਗਈ,
ਹਾਂ, ਓਪਰੀ ਹੋ ਗਈ ਸਾਂ, ਮੈਂ ਅਪਣੇ ਆਪ ਨੂੰ।
ਸੋਚਾਂ ਪਈ,–'ਗਈ ਸਾਂ ਗੁਆਚੀ ਮੈਂ ਕਿਤੇ ?
ਕਿ ਆਈ ਹਾਂ ਪਰੱਤ ਮੈਂ ਗੁਆਚੀ ਕਿਧਰੋਂ ?
ਸਮਝੇ ਨਾ ਪਵੇ ਮੇਰੇ ਬਾਲਿ ਬੁੱਧ ਦੇ।

ਮੱਥੇ ਝਰਨਾਟ ਮੇਰੇ ਛਿੜੇ ਪਲ ਪਲੇ
—ਸੁਹਣੀ ਝਰਨਾਟ ਉਹ ਸੀ ਕੰਬੇ ਲਾਵਣੀ—
'ਹੋ ਗਿਆ ਕੀ ਮੱਥੇ ਮੇਰੇ ?' ਸੁਰਤਿ ਨਾ ਪਵੇ।
ਚੀਚੀ ਪਈ ਕੰਬੇ ਥਰਕਾਵੇਂ ਦਿਲ ਨੂੰ,
ਛਾਪ ਮੈਨੂੰ ਪੈ ਗਈ ਏ ਸੁਪਨੇ ਵਿਚ ਹੀ
ਤੱਕਾਂ ਫੇਰ ਥੇਵਾ, ਵਿਚ ਹਰਫ ਚਮਕਦੇ
"ਸਾਂਈਆਂ ਮੇਰੇ ਸਾਂਈਆਂ" ਏ ਲਿਖਤ ਉੱਕਰੀ।
ਕੰਨਾਂ ਵਿਚ ਝਰਨ ਝਰਨ, ਸੱਦ ਗੂੰਜਦੀ,
"ਸਾਂਈਆਂ ਮੇਰੇ ਸਾਂਈਆਂ" ਦਾ ਗੀਤ ਹੋ ਰਿਹਾ।
ਲੱਗ ਗਈ ਲੱਲ ਮੈਂ ਅਜਾਣ ਬਾਲਿ ਨੂੰ
"ਸਾਂਈਆਂ ਮੇਰੇ,ਸਾਂਈਆਂ ਜੀਉ ਸਾਂਈਆ ਮੇਰੇ ਓ !"

... ... ...

ਆਏ ਸਾਓ ਫੇਰ ਕਿਸੇ ਸੁਪਨ ਵਿਚ ਆਪ,
ਦੇਕੇ ਚਮਕਾਰਾ ਇਕ ਗਏ ਚਮਕਦੇ,
—"ਮੈਂ ਸਾਂ ਮੈਂ" ਆਖਦੇ ਸੰਗੀਤ ਰੰਗ ਵਿਚ,
ਚਾਲੇ ਪਏ, ਚਲੇ ਗਏ, ਠਹਿਰੇ ਨ ਰਤੀਕੁ।
ਜਾਗੀ ਤਾਂ ਉਹ ਲੱਲ ਸੀਗੀ ਗਈ ਵਧ ਹੋਰ
"ਸਾਂਈਆਂ ਸਾਂਈਆਂ" ਆਖਦੀ 'ਆ ਜਾਓ ਮੇਰੇ ਕੋਲ
"ਕੋਲ ਕੋਲ ਪਾਸੋਂ ਪਾਸ, ਉਰੇ, ਨਾਲ ਨਾਲ,
"ਆ ਜਾਓ ਜੀ ਸਾਂਈਆਂ ! ਹਾਂ ਆ ਜਾਓ ਜ਼ਰੂਰ।
"ਆਪਣੇ ਹੋਠੀਂ ਚੁੰਮਿਆਂ ਆ ਤੱਕੋ ਥਰਕਦਾ
ਮੱਥਾ- ਮੇਰਾ ਤੱਕੋ, ਨਾਲ ਚੀਚੀ ਕੰਬਦੀ—
"ਹਾਂ ਪਾਈ ਛਾਪ ਆਪ ਦੀ ਸਣੇ ਓ ਕੰਬਦੀ;
"ਮੰਗਦੀ ਏ ਛੋਹ ਤੇਰੇ ਚਰਨ ਕਮਲ ਦੀ,
"ਲੋਚਦੀ ਦੀਦਾਰ ਤੇਰੇ ਨੂਰੀ ਰੂਪ ਦਾ।"

———

## ਵਡਮੁੱਲੀ ਦਾਤ

ਕਿਸੇ ਦੱਸਿਆ :
ਆਏ ਨੇ ਤੇਰੇ ਰਾਜਨ ਅੱਜ,
ਗਏ ਨੇ ਮੰਦਰ।
ਮਗਰੇ ਕੀਤੀ ਮੈਂ ਧਾਈ।
ਅਜੇ ਪਹੁਤੀ ਸਾਂ ਅੱਡੇ
ਕਿ ਕੰਨੀ ਪੈ ਗਈ ਝੁਨਕਾਰ
ਘੁੰਗਰੂ ਝੁਨਕਾਰ ਰਥ-ਘੋੜਿਆਂ ਦੇ ਗਲੇ ਦੀ।
ਟਕ ਬੰਨ੍ਹ ਕੇ ਖਲੀ ਮੈਂ ਰਾਹ ਦੇ ਉਤੇ,–
ਦਰਸ਼ਨ ਮਿਲਣਗੇ, ਹੋਣਗੇ ਦੀਦਾਰ।
ਤੱਕਦੇ ਹੋਣਗੇ ਸਾਂਈਆਂ ਜੀ ਰਥ ਤੋਂ ਬਾਰ੍ਹ
ਨਜ਼ਰਾਂ ਸਵੱਲੀਆਂ ਦੇ ਨਾਲ–ਇਕ ...।

... ...

ਰਥ ਆ ਗਿਆ ਸੋਚਣ ਦੇ ਨਾਲ,
ਦਿੱਸ ਪਏ ਸੁਹਣੇ ਦੀਦਾਰ :
"ਸਾਂਈਆਂ ਜੀਓ !"
ਹਾਂ ਦਿੱਸ ਪਏ ਦੀਦਾਰ।

... ... ...

ਪਰ ਲੈ ਗਏ ਰਥ ਨੂੰ ਉਡੰਦੇ
ਹਵਾ ਨਾਲ ਗੱਲਾਂ ਕਰਨ ਵਾਲੇ ਘੋੜੇ
ਪਲੋ ਪਲੀ ਵਿਚਕਾਰ ।

ਹਾਂ, ਪੈ ਗਈਆਂ ਲੀਹਾਂ ਸੜਕ ਦੀ ਧੂੜੀ ਵਿਚਕਾਰ ।
ਸੋ ਧੂੜੀ ਵਿਚ ਲੀਹਾਂ ਦੇ ਪਾਸ
ਮੈਂ ਪੱਬਾਂ ਦੇ ਭਾਰ
ਹਾਂ, ਪੱਬਾਂ ਦੇ ਭਾਰ
ਬਹਿਕੇ
ਚਾਈ ਧੂੜੀ ਸੱਜੇ ਹੱਥ ਨਾਲ
ਲਾਈ ਮੱਥੇ ਤੇ, ਹਾਂ
ਚੜ੍ਹਾਈ ਮੱਥੇ ਤੇ ਸੁਹਣੀ ਰਵਾਲ ।
ਆਖਾਂ:ਮਨਾਂ ! ਕਰ ਵੀਚਾਰ
ਇਹ ਬੀ ਹਈ ਦਾਤ—

ਭਰ ਭਰ ਆਉਂਦੇ ਸਨ ਨੈਣ,
ਧੂੜੀ ਮੱਥੇ ਨੂੰ ਚੰਮੜੇ;
ਕਰਦੀ ਰਸਨਾ ਪੁਕਾਰ:
ਏ ਵਡ ਮੁੱਲਵੀਂ ਦਾਤ ।

ਹਾਂ, ਹਈ ਕਰ ਮਾਤ
ਮਿਲਨੀ ਧੂੜੀ ਦੀ ਦਾਤ
ਨਾਲ ਦਰਸ਼ਨ ਦੀ ਝਾਤ,
ਏ ਵਡਮੁੱਲਵੀਂ ਦਾਤ,
ਏ ਵਡਮੁੱਲਵੀਂ ਦਾਤ ।

— ———

## ਵਾਂਸ ਦੀ ਟੋਰੀ

ਜਦੋਂ ਗਾਂਦੀ ਹਾਂ ਸਾਂਈਆਂ ! ਤੈਂ ਗੀਤ
ਤਦੋਂ ਵੱਸਨੀ ਆਂ ਵਿੱਚ ਹਜ਼ੂਰੀ,
ਗ਼ਾਇਬ ਹੋ ਜਏ ਜਦੋਂ ਹਜ਼ੂਰੀ
ਤਦੋਂ ਆਦੀ ਏ ਬੰਦੀ ਨੂੰ ਸੂਝ:-
ਤੁਸੀਂ, ਹਾਂ ਤੁਸੀਂ ਸਾਓ ਗਾਵਿਆਂ ਗੀਤ,
ਮੈਂ ਸਾਂ ਵਾਂਸ ਦੀ ਟੋਰੀ, ਬੇ ਜਾਨ,
ਭਰੀ ਹੋਈ ਸਾਂ ਛੇਕਾਂ ਦੇ ਨਾਲ ।
ਤੁਸੀਂ ਭਰਦੇ ਹੋ ਗੀਤਾਂ ਦੇ ਨਾਲ,
ਮੈਂ ਵਾਂਸ ਦੀ ਟੋਰੀ ਨੂੰ ਆਪ
ਪਲਕੀਂ ਕਰਦੇ ਹੋ ਆਕੇ ਨਿਹਾਲ ।

——— —

## ਰਸ, ਰਸੀਆ, ਰਸਾਲ

ਵੀਣਕਾਰ ਨੂੰ ਵੀਣਾ ਪਈ ਆਖੇ :—
'ਤੇਰੇ ਗੀਤਾਂ ਨੂੰ ਚਾੜ੍ਹਾਂ ਮੈਂ ਰੰਗਣ' ।
ਵੀਣਕਾਰ ਨੇ ਪਰੇ ਚਾ ਰੱਖੀ
ਦਿੱਤੀ ਨਾਲ ਗ਼ਿਲਾਫ਼ ਲਪੇਟ,
ਤਦੋਂ ਆ ਗਈ ਵੀਣਾਂ ਨੂੰ ਹੋਸ਼:-
ਮੈਂ ਸਾਂ ਲੱਕੜੀ, ਤੰਦੀ ਤੇ ਤਾਰ,
ਜਿੰਦ ਹੀਣੀ ਸੀ ਮੈਂਡੜੀ ਦੇਹਿ ।
ਇਹ ਤਾਂ ਸਾਂਈਆਂ ਦਾ ਜਾਦੂ ਅਮੇਟ
ਭਰ ਦੇ ਦਾ ਸੀ ਨਾਲ ਸੰਗੀਤ,
ਰਗੋ ਰੇਸ਼ਾ ਮੇਰਾ ਤਾਰ ਤਾਰ,
ਤਦੋਂ ਬੋਲਦੀ ਸਾਂ ਪਜਾਰ ਪਜਾਰ,
ਫੇਰਾ ਸਾਂਈਆਂ ਸੀ ਗਾਂਦਾ ਮੈਂ ਨਾਲ,
ਮੋਹਿਤ ਹੁੰਦਾ ਸੀ ਸੁਣਦਾ ਸੰਗੀਤ,
ਹਾਂ, ਗਾਂਦਾ ਵਜਾਂਦਾ ਸ਼ੀ ਆਪ,
ਫੇਰ ਝੂੰਮਦਾ ਸੀ ਆਪੇ ਆਪ,
ਰਸ ਲੈਂਦਾ ਸੀ ਆਪ ਰਸਾਲ ।

... ... ...

ਵਾਹ ਵਾ ਚੋਜ ਤੇਰੇ, ਮੇਰੇ ਸਾਂਈਆਂ !
ਤੇਰੇ ਗੀਤਾਂ ਦੀਆਂ ਤੈਨੂੰ ਵਧਾਈਆਂ,
ਤੂੰਹੋਂ ਗੀਤ ਸੰਗੀਤ ਤੇ ਸੁਆਦ,
ਰਸ, ਰਸੀਆ ਤੇ ਆਪ ਰਸਾਲ ।

————

## ਮਿਲ ਵੇਲਾ ਊ

ਨਦੀ ਕਿਨਾਰੇ ਕੂਕ ਪੁਕਾਰਾਂ,
ਉੱਮਲ ਉੱਮਲ ਬਾਂਹ ਉਲਾਰਾਂ,
'ਸਾਂਈਆਂ' 'ਸਾਂਈਆਂ' ਹਕਲਾਂ ਮਾਰਾਂ,
ਤੂੰ ਸਾਜਨ ਅਲਬੇਲਾ ਤੂੰ !

'ਤਰਕੇ ਆਵਾਂ' ਜ਼ੋਰ ਨ ਬਾਂਹੀਂ,
ਸੂਕੇ ਨਦੀ ਕਾਂਗ ਭਰ ਆਹੀ,
'ਤੁਰਕੇ ਆਵਾਂ' ਰਾਹ ਨ ਕਾਈ,
ਸਾਜਨ ਸਖਾ ਸੁਹੇਲਾ ਤੂੰ ।

ਤੁਲਹਾ ਮੇਰਾ ਬਹੁਤ ਪੁਰਾਣਾ,
ਘਸ ਘਸ ਹੋਇਆ ਅੱਧੋਰਾਣਾ,
ਚੱਪੇ ਪਾਸ ਨ, ਕੁਈ ਮੁਹਾਣਾ,
ਚੜ੍ਹ ਕੇ ਪਹੁੰਚ ਦੁਹੇਲਾ ਊ ।

ਬੱਦਲਵਾਈ ਕਹਿਰ ਹਵਾਈ,
ਉਡਨ ਖਟੋਲੇ ਵਾਲੇ ਭਾਈ,
ਧੂਮ ਮਚਾਈ, ਦਈ ਦੁਹਾਈ:
—'ਏ ਨਾ ਉਡਣ ਵੇਲਾ ਊ' ।

ਬੇ ਵਸੀਆਂ ਹਦ ਟੱਪੀਆਂ ਸਾਂਈਆਂ !
ਤਾਂਘ ਮਿਲਣ ਦੀ ਦੂਣ ਸਵਾਈਆ,
ਕੂਕ ਪੁਕਾਰਾਂ, ਮੇਰੇ ਸਾਂਈਆਂ !
ਆ ਆਪੇ ਕਰ ਮੇਲਾ ਤੂੰ !

ਤੂੰ ਸਮਰੱਥ ਸ਼ਕਤੀਆਂ ਵਾਲਾ,
ਜੇ ਚਾਹੇਂ ਕਰ ਸਕੇਂ ਸੁਖਾਲਾ,
ਫਿਰ ਤੂੰ ਮਿਹਰਾਂ ਤਰਸਾਂ ਵਾਲਾ ।
ਕਰ ਛੇਤੀ 'ਮਿਲ-ਵੇਲਾ, ਊ ।

ਚਾਹੋ ਹੈਂ ਅਲਬੇਲਾ ਤੂੰ !
ਪਰ
ਸਾਜਨ ਸਖਾ ਸੁਹੇਲਾ ਤੂੰ !
ਆ ਆਪੇ ਕਰ ਮੇਲਾ ਤੂੰ ।
ਕਰ ਛੇਤੀ 'ਮਿਲ-ਵੇਲਾ' ਉ ।

---

## ਜਾਂਦਾ ਆਪ ਹਾਂ ਉਹਨਾਂ ਦੇ ਦੁਆਰ

ਮੈਂ ਬਕਰੀਆਂ ਚਾਰਦਾ,
ਦੁਪਹਿਰਾਂ ਦੇ ਸੂਰਜ ਤੋਂ ਥੱਕੀ,
ਚਿਨਾਰ ਦੀ ਛਾਵ੍ਹੇਂ ਪੱਥਰ ਸ਼ਿਲਾ ਤੇ ਬੈਠੀ ਨੂੰ
ਮੇਰੇ ਰਾਜਨ ! ਤੇਰੇ ਸਿਪਾਹੀ ਨੇ
ਤੇਰਾ ਹੁਕਮ ਸੁਣਾਇਆ:—
'ਰਾਤ, ਹਾਂ ਅੱਧੀ ਰਾਤ

ਆ ਮਹਿਲੀਂ, ਖੜਕਾ ਦਰਵਾਜ਼ਾ
ਪਾਤਸ਼ਾਹੀ ਮਹਲ ਦਾ—
ਪਿਛਵਾੜੇ ਪਾਸੇ ਦਾ ਦਰਵਾਜ਼ਾ ।
ਖੋਲੇਗਾ ਆਪ ਆ ਰਾਜਾ
ਅਪਨੇ ਕਿਵਾੜ ।
ਹਾਂ, ਰੁਲਦੀਏ ਖੁਲਦੀਏ !
ਭਾ ਗਿਆ ਏ ਰਾਜਾ ਨੂੰ,
ਤੇਰਾ ਲੀਰਾਂ ਲਪੇਟਿਆ ਰੂਪ ।

... ...

ਕੰਬਦੀ ਤੇ ਓਦਰਦੀ
ਕਦੇ ਅਮੰਨਾ ਕਰਦੀ
ਕਦੇ ਹਾਸੀ ਸਮਝਦੀ,
ਮੈਂ ਤੁਰ ਹੀ ਪਈ ਅੱਧੀ ਰਾਤ ।
ਤੁਰਦੀ ਤੇ ਠਹਿਰਦੀ,
ਕਦੇ ਠੁਮਕਦੀ, ਕਦੇ ਥਿਰਕਦੀ,
ਆ ਪਹੁੰਚੀ ਹਾਂ ਤੇਰੇ ਦੁਆਰ
ਰਾਜਾ ਜੀ ! ਖੁਹਲੋ ਕਿਵਾੜ ।

... ... ...

ਮੇਰੇ ਭਾਗਾਂ ਨੇ ਆਂਦੇ ਮੇਘ
ਆ ਜੁੜੇ ਨੇ ਵਿਚ ਅਕਾਸ਼,
ਛਾ ਗਿਆ ਹਨੇਰਾ ਚੁਫੇਰ,
ਆਈ ਠੁਹਕਰਾਂ ਖਾਂਦੀ ਮੈਂ ਢੇਰ
ਫੜਦੀ ਆਸਾ ਦਾ ਲੜ ਘੁੱਟ ਘੁੱਟ
ਆ ਪਹੁੰਚੀ ਹਾਂ ਤੇਰੇ ਦੁਆਰ,
ਰਾਜਾ ਜੀ ! ਖੁਹਲੋ ਕਿਵਾੜ ।

... ... ...

ਲਹਿ ਪਈਆਂ ਨੀ ਬੂੰਦਾਂ ਹੁਣ, ਹਾਇ,
ਝੁੱਲ ਪਈ ਏ ਨੇਰ੍ਹੇ ਦੀ ਪੌਣ,

ਮੇਰੇ ਰਾਜਾ !
ਗੜ੍ਹਕਦੀ ਏ ਬਿਜਲੀ ਅਕਾਸ਼,
ਨਾਲ ਗੱਜਦੀ ਏ ਬੱਦਲਾਂ ਦੀ ਫੌਜ ।
ਚੁੰਧਿਆਂਦੀ ਏ ਅੱਖਾਂ ਨੂੰ ਲਿਸ਼ਕ,
ਪਰ ਦਿਖਾ ਜਾਂਦੀ ਏ ਬੰਦ ਕਿਵਾੜ,
ਖੋਲ੍ਹ ਆਪਣੇ ਬੰਦ ਕਿਵਾੜ ।

... .. ...

ਕਿਥੇ ਓ ਬੰਦ ਕਿਵਾੜ ?
ਮੈਂ ਤਾਂ ਮਰ ਗਈ ਸਾਂ ਤੇਰੇ ਦੁਆਰ
ਤੇਰੇ ਦੇਖਕੇ ਬੰਦ ਕਿਵਾੜ,
ਖਾਕੇ ਮੀਹਾਂ ਦੀ ਹਾਇ ਬੁਛਾੜ ।

... ... ...

ਇਹ ਤਾਂ ਮੇਰੀ ਹੈ ਆਪਣੀ ਛੰਨ—
ਕੁੱਲੀ ਕੱਖਾਂ ਦੀ ਕਾਨਿਆਂ ਦੀ ਛੰਨ,
ਵਿਚ ਬੈਠੇ ਨੇ ਮੇਰੇ ਮਹਾਰਾਜ—
ਰਾਜਾ ਜੀ ਰਾਜਾ ਮਹਾਰਾਜ ।
ਕਿਵ ਗਏ ਹੋ ਆ ਮੇਰੀ ਕੱਖਾਂ ਦੀ ਛੰਨ ?
ਕਿਵ ਗਈ ਹਾਂ ਆ ਦੇਖ ਬੰਦ ਕਿਵਾੜ ?

... ... ...

ਲੈਕੇ ਝੋਲੀ ਦੇ ਮੈਂ ਵਿਚਕਾਰ
ਕੀਤੇ ਰਾਜੇ ਨੇ ਬੁੱਲ੍ਹ ਉਘਾੜ :—
"ਜੇਹੜੇ ਕਰਦੇ ਨੇ ਮੈਨੂੰ ਪਿਆਰ
"ਓਹ ਜਾਂਦੇ ਨੇ ਮੇਰੇ ਦੁਆਰ
"ਕਿਵੇਂ ਮਿਲ ਜਏ ਉਨ੍ਹਾਂ ਦੀਦਾਰ ।
"ਪਰ ਕਰਦਾ ਮੈਂ ਜਿਨ੍ਹਾਂ ਨੂੰ ਪਿਆਰ,
"ਜਾਂਦਾ ਆਪ ਹਾਂ ਉਹਨਾਂ ਦੇ ਦੁਆਰ,—
"ਦੁਆਰ ਉਹਨਾਂ ਦਾ ਮੇਰਾ ਦੁਆਰ ।"

---

## ਹਜ਼ੂਰੀ

ਸਹੀਓ ਨੀ ਸ਼ਹੁ ਆਪ ਨ ਆਯਾ,
ਪਰ ਉਸ ਨੇ ਨਿਜ ਘੱਲ ਹਜ਼ੂਰੀ
ਕਰ ਲਿਆ ਹਾਜ਼ਰ ਸਾਨੂੰ ਆਪ,
ਮੱਲੋ ਮੱਲੀ, ਜੋਰੋ ਜੋਰੀ
ਕਰ ਲਿਆ ਹਾਜ਼ਰ ਵਿਚ ਹਜ਼ੂਰਿ —
ਕੋਲੋ ਕੋਲ ਤੇ ਨਾਲੋ ਨਾਲ,
ਦੂਰੀ ਸੱਟੀ ਦੂਰ ਨਿਕਾਲ,
ਸਾਂਈਆਂ ਜੀ ਦਾ ਤੱਕ ਕਮਾਲ
ਦੂਰੀ ਸੱਟੀ ਦੂਰ ਨਿਕਾਲ ।

---

## ਸਾਂਈਆਂ ਜੀ ਦੀ ਸਿਆਣ

ਏ ਕੌਣ ਹਨ ਜੋ ਆਖਦੇ ਹਨ:
"ਤੇਰੇ ਸਾਂਈਆ ਜੀ ਸਿਆਣ ਨਹੀਂ ਹੁੰਦੇ" ?
ਮੇਰੇ ਸਾਂਈਆਂ !
ਸਿਆਣ ਲੈਂਦੇ ਹਨ ਨੈਣਾਂ ਵਾਲੇ ਤੈਨੂੰ !
ਤੇਰੀ ਡੁਲ੍ਹ ਡੁਲ੍ਹ ਪੈ ਰਹੀ ਸੁੰਦਰਤਾ ਤੋਂ
ਜੋ ਨਜ਼ਾਰਿਆਂ ਤੋਂ ਨਜ਼ਰਾਂ ਤੇ ਪਈ ਪੈਂਦੀ ਏ ।
ਸਿਆਣ ਲੈਂਦੇ ਹਨ ਕੰਨਾਂ ਵਾਲੇ ਤੈਨੂੰ !
ਤੇਰੀ ਸੰਗੀਤਕ ਸ਼ਬਦ ਗੂੰਜ ਤੋਂ
ਜੋ ਹੋ ਰਹੀ ਹੈ ਸਾਰੇ ।
ਹਾਂ ਉਛਲ ਕੁੱਦ ਨਚਦੀਆਂ
ਸੁਗੰਧੀਆਂ ਸਿਆਣ ਦੇ ਦੇਂਦੀਆਂ ਹਨ
ਮਗਜ਼ਾਂ ਵਾਲਿਆਂ ਨੂੰ ਤੇਰੀ, ਮੇਰੇ ਸਾਂਈਆਂ
ਫੇਰ ਤ੍ਰੈਹਾਂ ਤੋਂ ਵੱਖਰੇ
ਸਿਆਣ ਲੈਂਦੇ ਹਨ ਤੈਨੂੰ
ਤੇਰੀ ਝਰਨ ਝਰਨ ਲਾਉਣ ਵਾਲੀ ਛੋਹ ਤੋਂ ।

...

ਤੇਰੀਆਂ ਝਰਨ ਝਰਨ ਪੈ ਰਹੀਆਂ
ਅੰਮ੍ਰਿਤ ਬੂੰਦਾਂ,
ਜੋ ਪਪੀਹੇ ਵਤ
ਕੂਕਦਿਆਂ ਦੇ ਮੂੰਹ ਆ ਪੈਂਦੀਆਂ ਹਨ
ਕਿਸੇ ਸੁਆਤੀ ਨਛੱਤਰੇ,
ਦੱਸਦੀਆਂ ਹਨ ਤੇਰੀ ਹੋਂਦ ਦਾ ਸੁਆਦ
ਰਵਾਨੀ ਰਸਨਾ ਵਾਲਿਆਂ ਨੂੰ
ਪੰਜਾਂ ਦੇ ਰਸੀਆਂ ਤੋਂ ਰਸ ਉੱਚਿਆਂ ਨੂੰ
ਹਾਂ !
ਲਖਾ ਦੇਨੇ ਹੋ ਤੁਸੀਂ ਆਪ :
—ਦਾਈ ਫੁੱਲਾਂ ਸਿਹਰੇ ਕਰਦੇ —ਉਨ੍ਹਾਂ ਦੇ
ਅਪਣੇ ਮਨ ਮੰਡਲ ਪਿਛਵਾਰ ਖਲੋਤੇ —
ਕਦੇ ਅੱਗੇ ਵਧਦੇ, ਪਿੱਛੇ ਹਟਦੇ
ਰਲਦੇ, ਵੱਖ ਹੁੰਦੇ, ਘੁਟ ਘੁਟ ਮਿਲਦੇ,
ਮਿਲ ਮਿਲ ਜਾਂਦੇ,
ਨਦੀ-ਸਾਗਰ ਦੇ ਸੰਗਮ ਵਾਂਙੂ ।

— — —

## ਨਿੱਕੀ ਗੋਦ ਵਿਚ

ਅਜ ਨੂਰ ਦੇ ਤੜਕੇ
ਜਦੋਂ ਲੈ ਰਹੀ ਸੀ 'ਸਵੇਰ' ਅੰਗੜਾਈਆਂ
ਪਹੁ ਫੁਟਾਲੇ ਦੀ ਗੋਦ ਵਿਚ;
ਇਕ ਖਿੜੇ ਗੁਲਾਬ ਦੀ ਕੂਲੀ ਗੋਦ ਵਿਚ
ਤੁਸੀਂ ਖੇਡ ਰਹੇ ਸਾਓ ਮੇਰੇ ਸਾਂਈਆਂ
ਕਿੰਵ, ਹਾਂ ਕਿੰਵ ! ਆ ਗਏ ਸਾਓ
ਓਸ ਨਿੱਕੀ ਗੋਦ ਵਿਚ ?
ਮੇਰੇ ਐਡੇ ਵਡੇ ਵਿਸ਼ਾਲ ਸਾਂਈਆਂ !

## ਮਿਲਸੋਂ ਹਾਂ ਮਿਲਸੋਂ ਜ਼ਰੂਰ

"ਮੈਂ ਮਿਲਿਆ ਸਾਂ"
ਮਿਲੇ ਸਾਓ, ਜੀ ਮਿਲੇ ਸਾਓ,
ਹਾਂ, ਮਿਲੋ ਸਓ ਜ਼ਰੂਰ,
ਮਿਲਕੇ ਮਿਲਨ-ਤਾਂਘ ਕਰ ਗਏ ਸਓ
ਹਾਂ ਕਰ ਗਏ ਸਓ ਤ੍ਰਿਖੀ ਦੂਣ ਸਵਾਈ ।
"ਮਿਲਸਾਂ"
ਹਾਂ ਕਹਿ ਗਏ ਸਾਓ 'ਮਿਲਸਾਂ'
ਕੰਨੀਂ ਗੂੰਜਦੇ ਹਨ ਵਾਕ
ਦਹ ਗੁਣਾਂ ਹੋਕੇ ਤੇਜ਼ ।
"ਮਿਲਦਾ ਸਾਂ"
ਹਾਂ ਸੁਪਨਿਆਂ ਵਿਚ ਪਾਂਦੇ ਹੋ ਫੇਰੀ,
ਜਾਗਿਆਂ ਦੂਣ ਸਵਾਇਆ ਫਿਰਾਕ
ਹਾਂ ਦੂਣ ਸਵਾਇਆ ਫਿਰਾਕ ।
"ਮਿਲਸੋ ?"
ਕਹਿ ਜੁ ਗਏ ਸਓ 'ਮਿਲਸਾਂ'
ਸੋ ਮਿਲਸੋ ਜ਼ਰੂਰ ।
ਪਰ ਏ ਮਹੀਨੇ ਸਾਤੇ ਤੇ ਦਿਨ
ਘੜੀਆਂ ਪਲਾਂ ਹੋ ਲੱਖ ਹਜ਼ਾਰ
—ਵਗਦੇ ਪਾਣੀ ਦੀਆਂ ਲਹਿਰਾਂ ਦੇ ਵਾਂਙ—
ਲੰਘ ਲੰਘ ਗਈਆਂ ਹਨ ਲੱਖ ਹਜ਼ਾਰ ।
ਕੂਲ੍ਹ ਕਿਨਾਰੇ ਇਕ ਬੈਠਾ ਏ ਬਾਲ
ਪਿਆ ਗਿਣਦਾ ਏ ਲੰਘਦੇ ਤਰੰਗ,
ਨਾ ਮੁਕਦੇ, ਨਾ ਮੁਕਦੀ ਏ ਗਿਣਤਿ ।
ਪਲਾਂ ਫਿਰਾਕ ਨਦੀ ਦੀਆਂ ਲੱਖ
ਲੰਘ ਲੰਘ ਜਾਂਦੀਆਂ ਮੁਕਦੀਆਂ ਨਾਹਿੰ
ਮਿਲਸੋ ਮੁੱਕੀਆਂ ਤੇ ਸਾਂਈਆਂ ਆਕੇ
ਕਿ ਮਿਲਸੋ ਵਗਦੀਆਂ ਦੇ ਵਿਚਕਾਰ ?

... ... ...

ਵਾਕ ਸੱਤ ਤੁਹਾਡੇ ਇਕਰਾਰ,
ਮਿਹਰਾਂ ਸਤਿ ਤੇ ਸਤਿ ਹਨ ਬੋਲ,
ਪਰ ਮੈਂ ਬਾਲਿ ਬੇਸਬਰੀ ਹਾਂ ਬਾਲਿ,
ਮੈਨੂੰ ਛੇਤੀ ਤੇ ਕਾਹਲੀ ਦੀ ਬਾਣ ।
ਨਾ ਕਰ ਸਾਂਈਆਂ ਜੀਉ ! ਹੁਣ ਦੇਰ,
ਮਿਲਸੋਂ ਹਾਂ ਮਿਲਸੋਂ ਜ਼ਰੂਰ ।
ਏਸ ਆਸਰੇ ਏਸ ਆਧਾਰ
ਲੰਮੀ ਹੋ ਰਹੀ ਏ ਜਿੰਦ ਦੀ ਡੋਰ
ਸਾਂਈਆਂ ਜੀਓ !
ਮੈਂਡੀ ਜਿੰਦ ਦੀ ਡੋਰ ।

-----

## ਬੋਲਣ ਦਾ ਨਹੀਓਂ ਤਾਣ ।

ਮੇਰੀ ਯਾਦ, ਹੈਂ ਮੇਰੀ ਓ ਯਾਦ
ਮੇਟ ਦੇਂਦੀ ਏ ਵਿੱਥ ਮੈ ਸਾਂਈਆਂ !

ਪਰ ਜਦ ਪਾਨਾਂ ਏਂ ਆਨ ਗੱਲਕੜੀ,
ਵਿਚ ਜੱਫੀ ਦੇ ਲੈਨਾਂ ਏ ਘੁੱਟ,
ਮੂੰਹ ਬੰਦ, ਹੋ ਜਾਨੀਆਂ ਬੁੱਟ,
ਦੱਸਾਂ ਹੁੰਦਾ ਏ ਕਉਣ ਹਵਾਲ ?
ਅੜਿਆ ਚੁੱਪ ਵੇ ਸੁਹਣਿਆ ਚੁੱਪ
ਏਥੇ ਬੋਲਣ ਦੀ ਨਹੀਓਂ ਵੇ ਜਾਅ।
'ਸਮਝਣ' 'ਸੋਚਣ', 'ਤੇ ਬੋਲਣ', ਦੀ ਤਾਬ
ਮੁੱਕ ਜਾਂਦੀ ਏ ਆਪਣੇ ਆਪ।
ਹਾਂ ਵੇ ਅੜਿਆ !
ਜਦੋਂ ਲੈਨਾਂ ਏ ਜੱਫੇ 'ਚ ਘੁੱਟ,
ਰਹੇ ਬੋਲਣ ਦਾ ਨਹੀਓਂ ਤਾਣ,
ਰਹਿੰਦਾਂ ਬੋਲਣ ਦਾ ਨਹੀਓਂ ਤਾਣ।

———

## ਸਾਂਈਆਂ ਦਾ ਦੇਸ਼

ਅਵੇ ਕਿੰਗ ਵਜਾਂਦਿਆ ਜੋਗੀਆ।
ਪਿਆ ਗਾਨਾਂ ਏ ਬਿਰਹੋਂ ਦੇ ਗੀਤ।
ਪਿਆ ਫਿਰਨੈਂ ਤੂੰ ਬਾਉਲਿਆਂ ਵਾਂਗ?
ਕੀ ਪਿੱਛਾ ਤੇਰਾ 'ਮੈਂ-ਪੀਅ' ਦੇ ਦੇਸ਼?
ਜੇ ਪੀਆ ਦਾ ਦੇਸ਼ ਤਦ ਦੱਸ ਸੰਦੇਸ਼,
ਕੋਈ ਪੀਆ ਦੀ ਸੱਦ ਸੁਣਾ,
ਦੱਸ ਕਿਤਨੀ ਏ ਦੂਰ
ਮੇਰੇ ਸਾਂਈਆਂ ਦਾ ਦੇਸ਼ ?

ਜੋਗੀ–ਪਿੱਛਾ ਸਾਂਈਆਂ ਦਾ ਦੇਸ਼;
ਤੂੰ ਸੁਣ ਮੁਟਿਆਰੇ !
ਪਿਛਾ ਸਾਂਈਆਂ ਦਾ ਦੇਸ਼;
ਮੇਰੇ ਸਾਂਈਆਂ ਦਾ ਦੇਸ਼।
ਟੁਰਿਆ ਦੇਖਣ ਸਾਂ ਦੁਨੀਆਂ
ਮੈਂ ਤਾਂ ਕਰਨੇ ਨੂੰ ਸੈਰ,
ਭੁੱਲ ਗਿਆ ਹਾਂ ਰਾਹ ਸੁਦੇਸ਼ !
ਦੂਰ ਪਜਾਰੋ ਦਾ ਦੇਸ਼।
ਕੋਈ ਲੱਭਦਾ ਹਾਂ ਰਾਹ ਨਿਸ਼ਾਨ,
ਫਿਰਦਾ ਦੇਸ਼, ਬਦੇਸ਼, ਪਰਦੇਸ਼,
ਫਿਰਦਾ ਸ਼ਹਿਰ, ਗਿਰਾਂ ਤੇ ਗਲੀਆਂ,
ਫਿਰਦਾ ਜੰਗਲ ਬੇਲੇ ਹਮੇਸ਼।
ਕਿਤੋਂ ਲੱਭਦਾ ਨਹੀਂ ਹੈ ਰਾਹ
ਮੇਰੇ ਸਾਂਈਆਂ ਦਾ ਦੇਸ਼,
ਤੇਰੇ ਸਾਂਈਆਂ ਦਾ ਦੇਸ਼।

ਨਾਰ–ਤੂੰ ਫਿਰ ਕਿੰਗ ਵਜਾ,
ਮੈਂ ਤਦ ਗਾਨੀ ਆਂ ਗੀਤ,
ਰਲ ਕੇ ਬਿਰਹੋਂ ਦੇ ਗੀਤ।
ਕੱਲ ਪਿਆ ਆਖਦਾ ਸੀ ਇਕ ਸੰਤ:
"ਉਸ ਦੇ ਕੰਨ ਸੰਗੀਤ"।
ਹਾਂ, ਸਾਇਆਂ ਦੇ ਕੰਨ ਸੰਗੀਤ।
ਆ ਹੁਣ ਗਾਈਏ ਗੀਤ,
ਉਸ ਦੀ ਮਹਿਮਾਂ ਦੇ ਗੀਤ;
ਉਸ ਦੇ ਬਿਰਹੋਂ ਦੇ ਗੀਤ।

———

## ਸ਼ਾਬਾਸ਼ !

ਨਾ ਸੁਰ, ਨਾ ਤਾਰ, ਨਾ ਲੈਅ,
ਨਾ ਗਮਕ, ਨਾ ਮਿਠੀ ਅਵਾਜ਼,
ਨਾਲ ਸਾਜ਼ ਦੇ ਮਿਲਨੇ ਦੀ ਜਾਚ
ਨਹੀਂ ਆਈ ਏ ਸਾਈਆਂ ! ਹੁਣ ਤੀਕ।
ਫੇਰ ਗਾਵਣੇ ਸੰਦੜਾ ਸ਼ੌਂਕ
ਨਹੀਂ ਮਿਟਦਾ, ਕੀ ਕਰਾਂ ਉਪਾਉ ?
ਫੇਰ ਤੈਨੂੰ ਸੁਨਾਵਣ ਦਾ ਸ਼ੌਂਕ
ਵਧਦਾ ਜਾਂਦਾ ਏ ਰੋਜ਼ ਬਰੋਜ਼।
ਕਿਉਂ ਸਾਂਈਆਂ ਜੀ ਮੇਰਿਓ ! ਆਪ
ਨਹੀਂ ਪਾਂਦੇ ਓ ਝਿੜਕ, ਨਾਂ ਵੱਟ
ਸਗੋਂ ਸੁਣਦੇ ਓ ਲਾਕੇ ਧਿਆਨ,
ਝੂੰਮ ਪੈਂਦੇ ਓ ਅੱਖੀਆਂ ਮੀਟ,
ਕਦੇ 'ਸ਼ਾਬਸ਼, ਦੀ ਧੀਮੀ ਆਵਾਜ਼
ਪੈ ਜਾਂਦੀ ਏ ਮੈਂਕੜੇ ਕੰਨ।

———

## ਅਦਰਲੇ ਨੈਣ

ਅੱਖ—ਇਨਸਾਨ ਦੀ ਅੱਖ
ਨਹੀਂ ਸਕਦੀ ਸੀ ਤੁਸਾਂ ਨੂੰ ਦੇਖ
ਮੇਰੇ ਸਾਂਈਆਂ !
ਛਾ ਰਿਹਾ ਸੀ ਘੁੱਪ ਹਨੇਰ
ਇਸ ਦੇ ਇਲਮ ਤੇ ਅਕਲ ਤੇ।
ਸੱਕੇ ਹੁਣ ਬੀ ਤੁਸਾਂਨੂੰ ਨ ਦੇਖ
ਤਿੱਖੇ ਚਾਨਣੇ ਰਹੀ ਚੁੰਧਿਆਇ—
ਹਾਂ, ਚਾਨਣੇ ਇਲਮਾਂ ਦੇ ਤੇਜ।
ਕਰ ਦਿਓ ਇਕ ਨਜ਼ਰ ਸੁਵੱਲੀ
ਖੁਹਲ ਦਿਓ ਸੁ ਅੰਦਰਲੇ ਨੈਣ,
ਤੈਨੂੰ ਲੈਣ ਜੋ ਸਿਆਣ
ਵਿਚ ਚਾਨਣ ਹਨੇਰ, ਚੁੰਧਿਯਾਨ,
ਤੈਨੂੰ ਮੇਰੇ ਸਾਂਈਆਂ ! ਸਾਂਈਆਂ !
ਹਰ ਜਾ, ਹਰ ਰੰਗੇ, ਹਰ ਸੂ
ਕਰਦਾ ਖੇਲਾਂ ਤੇ ਰਹਿੰਦਾ ਅਸੰਗ
ਸੁਹਣਾ ਸੁੰਦਰਤਾ ਦਾ ਸਰਦਾਰ।

———

## ਤਉਲਾ

ਅਜ ਆ ਗਿਆ ਦੁਆਰੇ —
ਤੇਰੇ ਹੀ ਹਾਂ ਦੁਆਰੇ
ਬਣਕੇ ਕਲੰਦਰ, ਸ਼ਾਹਾ !
ਇਕ ਰ ਪਾਂ ਦੇ ਪਾ ਦੇ
ਇਸ ਦਰੇ ਖੜੇ ਨੂੰ, ਸ਼ਾਹਾ।
ਤੌਲਾ ਬੀ ਪਾਸ ਮੇਰੇ
ਜਿਸ ਵਿਚ ਕਿ ਖ਼ੈਰ ਪੈਸੀ;
ਐਪਰ, ਨਹੀਂ ਨਹੀਂ ਹੈ;
ਹਾ ਹਾ ! ਨਹੀਂ ਨਹੀਂ ਹੈ।

---

## ਇਕੱਲ।

ਸੁਣੀਓ ਦੇ ਕੰਨ ਦਾਤਾ ! ਕੰਨਾਂ ਹਜ਼ਾਰ ਵਾਲੇ !
ਤੇਰੇ ਬਿਨਾਂ 'ਇਕਲ' ਨੇ ਘਬਰਾ ਲਿਆ ਹੈ ਮੈਨੂੰ,
ਭੰਨਾ ਹਾਂ ਦਰ ਤੇ ਆਯਾ, ਇਸ ਤੋਂ ਛੁਡਾ ਲੈ ਸ਼ਾਹਾ।
ਵਿਚ ਆਪਣੇ ਬਿਗਾਨੇ, ਵਿਚ ਭੀੜ ਕਿ ਭੜੱਕੇ,
ਵਿਚ ਜੰਗਲਾਂ ਕਿ ਬੇਲੇ, ਨਦੀਆਂ ਸਮੁੰਦ ਕੰਢੇ
ਇਹ ਛੱਡਦੀ ਨ ਖਹਿੜਾ, ਖਾਂਦੀ ਹੈ ਕਾਲਜੇ ਨੂੰ।
ਤੇਰੇ ਬਿਨਾਂ ਨ ਕੋਈ ਇਸ ਤੋਂ ਛੁਡਾ ਸਕੇ ਹੈ,
ਦੀਦਾਰ ਦੇ ਕੇ ਅਪਣਾ ਇਸ ਤੋਂ ਛੁਡਾ ਲੈ ਮੈਨੂੰ।
ਸਿਰ ਸੱਦਕਾ ਕਿਸੇ ਦਾ ਪਜਾਰੇ ਹਾਂ ਆਪਨੇ ਦਾ,
ਪਾ ਖ਼ੈਰ ਦਰ ਖਲੇ ਨੂੰ,
ਤੇਰਾ ਹੀ ਹੈ ਸਨਾ ਖਾਂ, ਤੇਰਾ ਹੀ ਹੈ ਸਨਾ ਖਾਂ।

---

## ਤੁਰਦੀ ਸਝ ਸਵੇਰ

ਤ੍ਰਿਖੀ ਵਗ ਰਹੀ ਏ ਪੌਣ
ਵਗ ਰਹੀ ਦਿਨ ਤੇ ਰਾਤ।
ਕਰਦੀ ਜਾਂਦੀ ਸੰਗੀਤ
'ਸਾਂਈਆਂ ਸਾਂਈਆਂ ਦੀ ਸੱਦ।
ਸਾਂਈਆਂ ਸਾਂਈਆਂ ਦਾ ਨਾਦ
ਮਾਨੋ ਅਨਹਦ ਹੈ ਨਾਦ।
ਲਗ ਲਗ ਬ੍ਰਿਛਾਂ ਦੇ ਨਾਲ
ਗਲੇ ਮਿਲ ਮਿਲ ਕੇ ਫੇਰ।

ਠਹਿਰੇ ਕਿਧਰੇ ਰਤੀ ਨ,
ਤੁਰਦੀ ਜਾਂਦੀ ਏ ਰਾਹ,
ਤੁਰਦੀ ਸੰਝ ਸਵੇਰ;
ਰੁਕਦੀ ਇਸਦੀ ਗਤੀ ਨ।

---

## ਬਹਾਰ

"ਬਾਗੀਂ ਆ ਗਈ ਬਹਾਰ"
"ਬਾਗੀਂ ਆ ਗਈ ਬਹਾਰ"
ਸੁਣੀ ਬੂਟਿਆਂ ਅਵਾਜ਼
ਖਿੜ ਪਏ ਦੇਖਣ ਬਹਾਰ
ਖਿੜ ਪਏ ਦੇਖਣ ਬਹਾਰ।
ਓਥੋਂ ਭਰਕੇ ਸੁਗੰਧੀ
ਤੁਰ ਪਈ ਅੱਗੇ ਬਹਾਰ
ਓਥੋਂ ਭਰਕੇ ਸੁਗੰਧੀ
ਤੁਰ ਪਈ ਅੱਗੇ ਬਹਾਰ
ਆਈ ਸਾਡੇ ਹੈ ਦੁਆਰ,
ਆਖੇ: "ਖੋਲ੍ਹੋ ਕਿਵਾੜ"।
ਫੇਰ ਪਾਈ ਉਸ ਡੰਡ:
"ਹੁਣ ਨਹੀਂ ਪਾਲਾ ਨ ਠੰਢ
ਖੋਲ੍ਹ ਦਿਓ ਕਿਵਾੜ।"
.. .. ..
ਆਖੇ :
ਸੁਣੋ ਭੌਰਿਆਂ ਦੀ ਗੂੰਜ,
ਸ਼ਹਤ ਮਖੀਆਂ ਗੁੰਜਾਰ।
ਸੁਣੋ ਪੰਛੀਆਂ ਦੇ ਗੌਣ,
ਨਾਲੇ ਬੁਲਬੁਲ ਦਾ ਗੀਤ।
ਸੁਣੋ ਗਾਵੀਂਦੇ ਛੰਤ
ਹਾਂ, ਵਿਚ ਰਾਗ ਬਸੰਤ,
ਘਰ ਘਰ ਹੋ ਰਿਹਾ ਉਮਾਹ।
.. .. ..
ਰਿਵੀ ਲਿਆਈ ਸੰਦੇਸ਼
ਆਈ ਦੇਖ ਪੀਅ ਦੇਸ਼
ਸੁਣੀ ਕੰਨ ਸੋਹਣੇ ਲਾਅ;
ਕਹਿੰਦੀ :—
ਸਾਂਈਆਂ ਆਏਗਾ ਦੁਆਰ
ਬਣ ਠਣ ਹੋ ਜਾ ਤਿਆਰ।
ਹੁਣ ਹੋਜ਼ਾ ਤਿਆਰ:
ਰੱਖੀਂ ਨੈਣਾਂ ਉਘਾੜ
ਰੱਖੀਂ ਖੋਹਲੇ ਕਿਵਾੜ
ਪੀਆ ਆਵੇਗਾ ਦੁਆਰ
ਪੀਆ ਆਵੇਗਾ ਦੁਆਰ।

---

## ਛਿਨ

ਸਖੀਏ ਨੀ ! ਸੁਣ ਕੰਨ ਲਗਾਇ :—
ਮੇਰੇ ਜਾਗਣ ਤੇ ਸੌਣ ਵਿਚਾਲਿ
ਇਕ ਛਿਨ ਹੈ ਬੜੀ ਅਜੀਬ,
'ਰਸ ਬੂੰਦ' ਲੁਕਾ ਹੈ ਰੱਖੀ
ਉਸ ਛਿਨ ਦੇ ਮੂੰਹ ਵਿਚਾਲ।

ਜਿਵੇਂ ਫੁਲਾਂ ਦੇ ਵਿੱਚ ਵਿਚਾਲ
ਬੂੰਦ ਸ਼ਹਤ ਦੀ ਹੁੰਦੀ ਹੈ ਰੱਖੀ।
ਓਸ ਛਿਨ ਮੈਂ ਛੁਹਦੀ ਹਾਂ ਦੁਆਰ —
ਸਾਂਈਆਂ ਜੀਉ ਦੀ ਸ਼ਾਯਦ ਮੁਹਾਠ।
ਓ ਹੋਸ਼ ਬਿਹੋਸ਼ੀ ਦੀ ਖਿਨ
ਪਕੜ ਸਕੀਏ ਕਿਵੇਂ ਨੀ ਭੈਣ !
ਕਰ ਸਕੀਏ ਅਪਣੇ ਅਧੀਨ

---

## ਜਾਗੀ ਜਾਂ ਏਸ ਨੀਂਦੋਂ

ਬਾਲੀ ਸੀ ਉਮਰ ਮੇਰੀ
ਚੱਲੀ ਸਾਂ ਮੈਂ ਮਦਰੱਸੇ,
ਇਕ ਨੀਂਦ ਛਾ ਗਈ ਸੀ
ਉਸ ਫੜਕੇ ਚਾ ਬਿਠਾਯਾ।
ਇਸ ਨੀਂਦ ਵਿਚ ਬੀ ਪਰ ਮੈਂ
ਬੇ-ਸੁਰਤ ਮੈਂ ਨਹੀਂ ਸਾਂ,
ਉਸ ਹਾਲ ਛਾ ਰਿਹਾ ਸੀ
'ਰਸ' ਛਾ ਰਿਹਾ ਅਗੰਮੀ।
ਬੇ ਸਮਝ ਕੁਝ ਨ ਸਮਝਾਂ,
ਰਸ ਲੀਨ ਕਰ ਲਿਆ ਉਸ
ਰਸ ਜੋ ਸੀ ਪਾਰ ਸਮਝੋਂ,
ਉਹ ਛਾ ਰਿਹਾ ਅਗੰਮੀਂ।

... ... ...

ਜਾਗੀ ਜਾਂ ਏਸ ਨੀਂਦੋਂ
ਜੋ ਨੀਂਦ ਸੀ ਸੁਭਾਗੀ,
ਜਿਸ ਵਿਚ ਸੀ ਰਸ ਅਗੰਮੀ
ਆਇਆ ਸੀ ਤੋੜ ਪਾਲਾਂ,
ਆਖਾਂ : ਹੈ ਲੱਭਣਾਂ ਵੇ
ਕਿੱਥੋਂ ਸੀ ਰਸ ਏ ਆਯਾ ?
ਜਿਨੁ ਆਪਣੇ ਸੁਆਦੀਂ
ਮੈਨੂੰ ਸੀ ਲਯ ਲੁਭਾਯਾ,
ਮੈਨੂੰ ਸੀ ਲੇ ਲੁਭਾਯਾ !

... ... ...

---

## ਮੇਰਾ ਸੰਦੇਸ਼

ਅਵੇ ਕਾਲੇ ਕਬੂਤਰ !
ਜੀਉ ਆਇਆਂ ਨੂੰ ਵੀਰ !
ਆਇਐਂ ਮੰਜ਼ਲਾਂ ਕੱਟ
ਬੇ ਵਲਿੱਖਾਂ ਨੂੰ ਚੀਰ।
ਲਿਆਇਐਂ ਕੋਈ ਸੰਦੇਸ਼,
ਜੋ ਬਨ੍ਹਾਵੇ ਮੈਂ ਧੀਰ ?
ਨੀਲੀ ਗਾਨੀ ਏ ਗੱਲ,
ਨਾ ਚਿੱਠੀ ਸਦੇਸ਼,
ਅੱਗੇ ਹੈਸਾਂ ਉਦਾਸ,
ਹੋਰ ਹੋਈਆਂ ਦਿਲਗੀਰ।
ਹਾਂ, ਮੈਂ ਸਮਝੀ ਹਾਂ ਵੀਰ !
ਲਿਆਇਐਂ ਨਾ, ਲੈਣ ਆਇਐਂ ਸੰਦੇਸ਼।

.. .. ..

ਮੁੜਿਆ ਜਾਨੈਂ ਤੂੰ ਵੀਰ
ਮੇਰੇ ਪੀਆ ਦੇ ਦੇਸ਼,
ਲੈ ਜਾ ਮੇਰਾ ਸੰਦੇਸ਼।
ਚਿੱਠੀ ਬੰਨ੍ਹ ਦਿਆਂ ਤੇਰੇ ਗਲ:
"ਉਛਲ ਉਛਲ ਕੇ ਨੀਰ
ਨੈਣ ਬਣ ਗਏ ਫੁਹਾਰੇ
ਉਛਲ ਉਛਲ ਕੇ ਨੀਰ।"

---

## ਸੈਨਤ

ਸ਼ਹੁ ਗਲ ਲਗਣੇ ਦਾ ਸੁਖ ਜੋ
ਸਾਗਰ ਦੀ ਪੁਛ ਹਵਾ ਨੂੰ
ਤੇਰੇ ਗਲੇ ਉਹ ਲਗ ਲਗ
ਗਲ ਲੱਗਣੇ ਦਾ ਸੁਖ ਜੋ
ਸਹਜੇ ਸੁਝਾ ਦਏਗੀ। ੧

ਪੁਛ ਬਾਗ਼ ਦੀ ਲਪਟ ਨੂੰ
ਸ਼ਹੁ ਗਲ ਲਗਣੇ ਦਾ ਸੁਖ ਕੀ ?
ਤੇਰੇ ਮਗਜ਼ ਲਿਪਟ ਕੇ
ਗਲ ਲਗਣੇ ਦਾ ਸੁਖ ਜੋ
ਆਪੇ ਸੁੰਘਾ ਦਏਗੀ। ੨

ਗੋਰੀ ਨੂੰ ਪੁੱਛ ਵੇਖੀਂ
ਸ਼ਹੁ ਗਲ ਲਗਣੇ ਦਾ ਸੁਖ ਕੀ?
ਬੁਲ੍ਹਾਂ ਤੋਂ ਮੁਸਕ੍ਰਾ ਕੇ
ਨੈਣਾਂ ਤੋਂ ਦੇਇ ਮਟੱਕਾ
ਗਲ ਲੱਗਣੇ ਦਾ ਸੁਖ ਜੋ
ਤੈਨੂੰ ਜਣਾ ਦਏਗੀ। ੩

ਸਾਈਂ ਮਿਲਣ ਦਾ ਸੁਖ ਜੋ
ਰੰਗ ਰੱਤੜੇ ਨੂੰ ਪੁੱਛੀਂ ?
ਅਥਰੂ ਕਿਰਨ ਦੋ ਨੈਣੋਂ,
ਮੱਥੇ ਤੇ ਦਮਕ ਆਕੇ
ਸਾਈਂ ਮਿਲਨ ਦਾ ਸੁਖ ਜੋ
ਸੈਣਤ ਲਖਾ ਦਏਗੀ। ੪

---

## ਪ੍ਰੀਤ ਦੀ ਉਘਾੜ

ਮੇਰੇ ਸਾਂਈਆਂ !
ਤੇਰੇ ਗੀਤ ਗਾਵੇਂ
ਮੈਂ ਜਾਤਾ ਸੰਗੀਤਕ ਹਾਂ।

ਤੇਰੇ ਛੰਤ ਪੜ੍ਹੇ
ਮੈਂ ਜਾਤਾ ਕਵੀ ਹਾਂ।
ਲਾਡਾਂ ਪਜਾਰਾਂ ਨਾਲ ਵਾਜਾਂ ਮਾਰੀਆਂ
ਮੈਂ ਜਾਤਾ ਸਾਊ ਹਾਂ।
ਬਿਰਹੋ ਤੇ ਹਾਵੇ ਉਚਾਰੇ,
ਮੈਂ ਜਾਤਾ ਆਸ਼ਕ ਹਾਂ।
ਕਦੇ ਕਦੇ ਕੋਈ ਟੁੱਕਰ ਪੈ ਗਿਆ
ਮੈਂ ਜਾਤਾ ਖ਼ਬਰੇ ਮਾਸ਼ੂਕ ਹੀ ਨ ਹੋਵਾਂ।
ਅੱਜ ਹਾਂ ਅੱਜ
ਸੋਝੀ ਆਈ ਕਿ ਮੈਂ ਅੰਦਰੇ
'ਮੰਗਾਂ' ਹੀ 'ਮੰਗਾਂ' ਹਨ ਤੇ
ਤੈਂ ਦਰ ਤੇ ਭੀਖਕ ਹਾਂ।
ਹੋਣਾ ਭੀਖਕ ਤੇ ਬਣਨਾ ਪ੍ਰੇਮਾਰਤ;
ਇਹ ਹੈ ਮੇਰੀ ਪ੍ਰੀਤ ਦਾ ਉਘਾੜ।
ਬਹੁੜੀਂ ਸਾਂਈਆਂ! ਮੇਰੇ ਸਾਂਈਆਂ!

---

## ਮੇਰੀ ਮੁਸ਼ਕਲ

ਵਿਛੋੜੇ ਵਿਚ ਰੋਨੀ ਹਾਂ ਤੇ ਕਹਿਨੀ ਹਾਂ: 'ਜੀਓ ਆਓ'।
ਜੇ ਖੇਚਲ ਔਣ ਦੀ ਸੋਚਾਂ ਤਾਂ ਕਹਿਨੀ ਹਾਂ ਕਿ 'ਨਾ ਆਓ'।
ਤਦੋਂ ਸੋਚਾਂ ਕਿ ਮੈਂ ਚੱਲਾਂ, ਪੈ ਬਹੁ ਬਿਨ ਅੱਪੜਾਂ ਕੀਕੂੰ?
ਮੇਰੀ ਮੁਸ਼ਕਲ ਦਾ ਮੈਂ ਸਾਂਈਆਂ ਤੁਸੀਂ ਕਰੀਓ ਹੀ ਸੁਲਝਾਓ।

---

## ਤੂੰਹੋਂ ਬੂਟੀ ਏ ਲਾਈ ਸੀ

'ਤੇਰੀ ਯਾਦ ਦੀ ਬੂਟੀ'
ਤੇਰੀ 'ਤਕਣੀ' ਉਗਾਈ ਸੀ।
ਤੇਰੀ ਇਕ 'ਨਦਰ' ਨੇ ਇਸ ਵਿਚ
'ਲਹਿਰ-ਜੀਵਨ' ਛਿੜਾਈ ਸੀ।
ਤੇਰੇ ਇਕ 'ਨਾਜ਼ ਦੇ ਗ਼ਮਜ਼ੇ'
ਸੁਗੰਧਿ ਇਸ ਵਿਚ ਬੁਹਾਈ ਸੀ।
ਮੁਸ਼ਕ ਇਕ ਫਿਰ ਮਚੀ ਮਨ ਵਿਚ
ਮਗਨ ਸੁਰਤੀ ਹੁ ਆਈ ਸੀ।
ਭੁਲਾਓ ਜੇ ਤੁਸੀਂ ਸਾਨੂੰ
ਕਿਵੇਂ ਰਹਿਸਨ ਚਿਮਨ ਸਾਡੇ,
ਖਿੜੇ ਤੇ ਮੁਸ਼ਕਦੇ, ਸਾਂਈਆਂ!
ਜਿਨ੍ਹੇ ਏ ਮਹਿਕ ਪਾਈ ਸੀ।
ਤੂੰ ਇਕ ਖਿਨ ਨਾ ਭੁਲਾ ਸਾਨੂੰ,
ਨ ਭੁੱਲਾ ਮੈਂ ਤੁਸਾਂ ਤਾਈਂ,
ਕਿ ਬੂਟੀ ਏ ਮੁਸ਼ਕ ਵਾਲੀ
ਤੁਸਾਂ ਹੀ ਆਪ ਲਾਈ ਸੀ।
ਫੜਾ ਵੀਣਾ ਮੇਰੇ ਹੱਥੀਂ,
ਤੇ ਭਰਦੇ ਤਾਲ ਮੈਂ ਪੈਰੀਂ,
ਛਿੜੇ ਏ ਗੀਤ—"ਤੂੰ ਸਾਂਈਆਂ"!
"ਤੂੰਹੋਂ ਬੂਟੀ ਏ ਲਾਈ ਸੀ।"

## ਹੰਸ ਫੇਰੀ

ਅਕਾਸ਼ ਵਿਚ ਉਡੰਦੇ ਹੰਸ ਨੂੰ ਦੇਖਕੇ—

ਆ ਜਾ ਓ ਤਰਨ ਵਾਲੇ
ਠੁਮਕੇ ਤੂੰ ਤੁਰਨ ਵਾਲੇ
ਅਰਸ਼ਾਂ ਦੀ ਤਾਰੀਆਂ ਲੈ
ਉੱਡਣ ਤੂੰ ਵਾਲਿਆ ਵੇ! ੧.

ਉੱਡਣ ਨ ਜਾਚ ਮੈਨੂੰ,
ਤੁਰਦੀ ਹਾਂ ਡਗ-ਮਗਾਕੇ,
ਤਰਨਾਂ ਨ ਆਇ ਮੈਨੂੰ
ਤਾਰਨ ਹੇ ਵਾਲਿਆ ਵੇ! ੨.

ਕੋਈ ਨ ਜਾਚ ਆਈ,
ਸਿੱਖਯਾ ਨ ਕੋਇ ਸਿੱਖੀ,
ਸਭਨਾਂ ਗੁਣਾਂ ਤੋਂ ਖਾਲੀ,
ਸਭ ਗੁਣਨ ਵਾਲਿਆ ਵੇ! ੩.

ਦਰਸ਼ਨ ਹੀ ਦੇ ਦੇ ਅਪਨਾ
ਹੇ ਉੱਜਲਾਂ ਦੇ ਉੱਜਲ!
ਬੈਠੀ ਉਡੀਕਦੀ ਹਾਂ
ਮਿਹਰਾਂ ਹੇ ਵਾਲਿਆ ਵੇ! ੪.

ਆਖਣ ਏ ਜੋਗੀ ਹੋ ਜਾਂ:
'ਦਰਸ਼ਨ ਮੈਂ ਮਿਲ ਗਏ ਸਨ
ਤੈਂ ਹੰਸ ਦੇ ਸੁਹਾਵੇ'
ਫਬਨਾਂ ਹੇ ਵਾਲਿਆ ਵੇ! ੫.

ਨੈਣਾਂ ਹੇ ਵਾਲਿਆ ਵੇ!
ਨੈਣਾਂ ਤਰਾਸਿਆਂ ਤੇ!
ਇਕ ਨੂਰ ਨੀਝ ਪਾ ਦੇ,
ਉਚ-ਨੀਝ ਵਾਲਿਆ ਵੇ! ੬.

ਟੁਕ ਦਮ ਹਿਠਾਹਾਂ ਆ ਜਾ,
ਛਾਂ ਆਪਣੀ ਆ ਛਾ ਦੇ,
ਆ ਜਾ ਉਡੰਦੇ ਸੁਹਣੇ!
ਕਰਮਾਂ ਹੇ ਵਾਲਿਆ ਵੇ! ੭.

ਹੇਠਾਂ ਸਰੋਵਰ ਵਿਚ ਉਤਰ ਆਏ ਹੰਸ ਨੂੰ:—

ਆਪੇ ਹੀ ਆ ਗਿਆਂ ਏਂ,
ਆ ਜਾ ਜ਼ਰਾ ਉਰੇ ਹੁਣ,
ਤੂੰ ਮਾਨਸਰ ਤੇ ਠਿਮ ਠਿਮ
ਠਮਕਣ ਹੇ ਵਾਲਿਆ ਵੇ! ੮.

ਦਿਲ ਸਾਗਰੋਂ ਦੇ ਮੋਤੀ
ਅੱਖਾਂ ਨੇ ਲੱਭ ਆਂਦੇ
ਧਰ ਕੇ ਤਲੀ ਹਾਂ ਬੈਠੀ
ਨਜ਼ਰਾਂ ਹੇ ਵਾਲਿਆ ਵੇ! ੯.

ਅਣਵਿੱਧ ਏ ਦੋ ਮੋਤੀ
ਚੁਗ ਲੈ, ਉਤੇ ਉਰੇ ਆ,
ਉੱਜਲ ਸਦਾ ਤੂੰ ਮੋਤੀ
ਚੁੱਗਣ ਹੇ ਵਾਲਿਆ ਵੇ! ੧੦.

## ਕਿੱਥੇ ਹੋ ?

ਕਿੱਥੇ ਹੋ ?
ਕੋਲੇ ਹੋ,
ਕੂੰਦੇ ਨਹੀਂ ?
ਕੂੰਦੇ ਹੋ ਪਰ ਕੰਨੀਂ ਸੱਦ ਸੁਣੇਂਦੀ ਨਹੀਂ । ੧

ਕਿੱਥੇ ਹੋ ?
ਕੋਲੇ ਹੋ,
ਦਿੱਸਦੇ ਨਹੀਂ ?
ਦਿੱਸਦੇ ਹੋ ਪਰ ਸੂਰਤ ਨੈਣਿ ਵਸੇਂਦੀ ਨਹੀਂ । ੨

ਕਿੱਥੇ ਹੋ ?
ਕੋਲ ਹੋ,
ਮਿਲਦੇ ਨਹੀਂ ?
ਮਿਲਦੇ ਹੋ ਪਰ ਤਨ ਨੂੰ ਦੇਹ ਲਿਪਟੇਂਦੀ ਨਹੀਂ । ੩

ਕਿੱਥੇ ਹੋ ? ਮੇਰੇ ਸੁਹਣੇ ਸਾਂਈਂ !
ਕੋਲੇ ਹੋ ਮੇਰੇ ਪਯਾਰੇ ਸਾਂਈਂ !
ਹਓ ਕੋਲੇ ਪਰ ਤੜਫ ਮਿਲਨ ਦੀ
ਸਮਲੂੰਦਿਆਂ
ਸਮਲੂੰਦੀ ਨਹੀਂ ।

---

## ਐਸੀਆਂ ਰਾਤਾਂ

ਪੁੰਨਯਾ ਦਾ ਚੰਦ,
ਛਟਕੀ ਹੋਈ ਚਾਨਣੀ ਰਾਤ,
ਚੂਨੇ ਗਚ ਰੌਂਸ,
ਉਤੇ ਹੋਵਾਂ ਮੈਂਅ,
ਨੈਣ ਹੋਣ ਬੰਦ,
ਮਿੱਠੀ ਮਿੱਠੀ ਰਿਵੀ ।
ਦਿਲ-ਕਮਲ ਤੇ ਤੁਸੀਂ,
ਤੁਸੀਂ ਤੁਸੀਂ ਤੁਸੀਂ,
ਅਚਿੰਤ ਅਚਿੰਤ ਹੋਵਾਂ ਮੈਂ
ਧਯਾਨ ਜੱਫੀ ਵਿਚ : ਤੁਸੀਂ ਤੁਸੀਂ ਤੁਸੀਂ ।
ਸਾਂਈਆਂ ਜੀਓ, ਸਾਈਆਂ ਜੀਓ !
ਦਿਓ ਨਾ ਐਸੀਆਂ ਰਾਤਾਂ !

---

## ਦੁਖ ਅੰਦੇਹ ਗਏ ਸਭ ਭੁੱਲ

ਦੁਖ ਤੇ ਦੁੱਖ ਪੈਣ ਸਿਰ ਮੇਰੇ
'ਝੱਖੜ ਔਖਾਂ' ਪੈਂਦੇ ਝੁੱਲ,
'ਆਸਾਂ 'ਚਾਉ' ਖੰਭ ਲਾ ਉੱਡਣ
ਮਨ ਮੰਦਰ ਦੇ ਦੀਵੇ ਗੁੱਲ ।
ਕਿਵੇਂ ਰੌਸ਼ਨੀ ਮੁੜ ਆ ਚਮਕੇ
ਖਿੜ ਜਾਵੇ ਜਿਉਂ ਖਿੜਿਆ ਫੁੱਲ ।

"ਸਾਂਈਆ ਮੇਰੇ, ਸਾਂਈਆਂ ਮੇਰੇ"
ਕਿਰਨ ਕੁਈ ਇਕ ਚਾਨਣ ਤੁੱਲ
ਘੱਲ ਦੇਂਦੇ ਹੋ, ਆ ਚਸਕਾਵੇ
ਸ਼ਮਅ ਦਿਲੇ ਦੀਆਂ ਹੋਈਆਂ ਗੁੱਲ,
ਐਉਂ ਜਾਪੇ ਜਿਉਂ ਆ ਗਏ ਆਪੂੰ
ਦੁੱਖ ਅੰਦੋਹ ਗਏ ਸਭ ਭੁੱਲ,
ਛਿੜ ਪਏ ਰਾਗ, ਤਰਾਨੇ ਅੰਦਰ,
'ਸਾਂਈਆਂ ਸਾਂਈਆਂ' ਫੜਕਣ ਬੁੱਲ ।

---

## ਰੁਕ ਜਾਏ ਕਾਲ ਚਾਲ

ਢੱਖ ਸਾਰੇ ਦੂਰ ਹੋਣ
ਚਿੰਤਾ ਨ ਫਟੱਕੇ ਪਾਸ,
ਸਿੱਧਾ ਹੋਇਆ ਹੋਵੇ ਮਨ
ਤੇਰੀ ਪਯਾਰ ਖੈਂਚ ਨਾਲ ।

ਰਾਤ ਹੋਵੇ ਆਪਣੀ
ਤੇ ਦਿਨ ਨ ਪਰਾਏ ਹੋਣ ।
ਸਾਹ ਸੌਖ ਨਾਲ ਚੱਲੇ
ਲੌਂੜ ਨ ਹਿਲਾਵੇ, ਲਾਲ !

"ਸਾਂਈਆਂ ਜੀਓ ! ਸਾਂਈਆਂ ਜੀਓ !
ਲਗੀ ਹੋਵੇ ਲੱਲ ਪਯਾਰੀ,
ਬਣਕੇ ਸੰਗੀਤ ਤੁਰੇ
ਮਾਨੋਂ ਕਿਸੇ ਸੁਰ ਤਾਲ ।

ਜੱਫੀ ਧਯਾਨ ਵਾਲੀ ਵਿਚ
ਤੁਸੀਂ ਹੋਵੋ ਬੈਠੇ, ਲਾਲ !
ਰੁਕ ਜਾਏ ਕਾਲ-ਚਾਲ
ਮਿਲੇ ਦਾਨ ਸ਼ਰਨ ਪਾਲ !

---

## ਬਿਨਸਨਹਾਰ ਦਾ ਪ੍ਰੇਮ

ਸਾਂਈਆਂ ਜੀਓ !
ਜਿਸ ਜਿਸ ਸ਼ੈ ਤੇ ਨਜ਼ਰ ਜਮਾਈਏ,
ਜਿਸ ਪਿਆਰ ਮਨ ਲਾਈਏ,
ਤੈਥੋਂ ਬਿਨ ਜੋ ਹੋਰ ਸੁਣੁੱਪਾਂ
ਮੋਹੇ ਜਿਨ੍ਹ ਪਰ ਜਾਈਏ
ਅਫਸੋਸਾਂ ਅਰਮਾਨਾਂ ਉਤੇ
ਅਪਣੀ ਟੇਕ ਟਿਕਾਈਏ ।

ਬਿਨਸਹਾਰ ਹੋਏ ਜੋ ਸੱਭੇ,
ਜਦ ਬਿਨਸਨ, ਦੁਖ ਪਾਈਏ ।

---

## ਲੜ ਲੱਗੀ

'ਮੰਗਾਂ' ਮੇਰੀਆਂ ਅਜੇ ਨ ਮੁਕੀਆਂ
'ਮੈਂ ਮੈਂ' ਮੇਰੀ ਅਜੇ ਨ ਥੱਕੀ,
'ਮੇਰੀ ਮੇਰੀ' ਫਿਰਦੀ ਮਗਰੇ,
ਮੰਗੀ ਗਈ ਨਾਲ ਪੈ ਤੇਰੇ—
ਨਾਮ ਤੇਰੇ ਦੇ ਲੜ ਲਗ ਗਈਆਂ।
'ਸਾਂਈਆਂ' 'ਸਾਂਈਆਂ' ਕੂਕ ਪੁਕਾਰਾਂ
'ਤੇਰੀ' 'ਤੇਰੀ ਦਿਆਂ ਦੁਹਾਈਆਂ
'ਆ ਮਿਲ' 'ਆ ਮਿਲ' ਲਿੱਲ੍ਹਾਂ ਦੇਵਾਂ;
ਵਾਰ ਵਾਰ ਏ ਦਿਆਂ ਦੁਹਾਈਆਂ :
ਤੱਕ ਨ ਸਾਂਈਆਂ ਮੇਰੀਆਂ ਕਮੀਆਂ।

ਅਮਿਤ ਵਡਾਈਆਂ ਅਪਣੀਆਂ ਖਾਤਰ,
ਚਾਹੋਂ ਕਿਸੇ ਪਿਆਰੇ ਸਦਕੇ,
ਕਰ ਦੇ ਮਿਹਰ ਮਿਹਰ ਦੇ ਮਾਲਕ !
ਸਾਗਰ ਵਾਙ ਵੇਖ ਵਡਿਆਈਆਂ
ਤੂੰ ਆਪਣੀਆਂ, ਤੂੰ ਅਪਣੀਆਂ ਸ਼ਾਂਈਆਂ।

---

## ਅਟਿਕ ਨੈਣ

ਤੜਪ ਤੜਪ ਕੇ ਰਾਤ ਗੁਜ਼ਾਰੀ,
ਵਿੱਚ ਉਡੀਕਾਂ ਸਿਕ ਸਿਕ,
'ਸਾਂਈਆਂ ਸਾਂਈਆਂ' ਕੂਕਾਂ ਦੇਂਦਿਆਂ
ਗਿਣ ਗਿਣ ਪਲ ਪਲ ਇਕ ਇਕ।

ਭੋਰ ਭਈ ਤੁਸੀਂ ਆ ਗਏ ਸਚ, ਪਰ
ਭਾਗ ਬਦੀ ਦੇ ਨਜ਼ਾਰੇ,
ਰਹੇ ਅਟਿਕ ਜੋ ਨੈਣ ਰਾਤ ਭਰ
ਟਿਕ ਗਏ ਤਕਦੇ ਟੱਕ ਟੱਕ।

---

## ਦੂਰ ਕਿਵ ਹੋਇ ਦੂਰੀ ?

ਜਦੋਂ ਪ੍ਰੀਤਮ ਸੀ ਦੂਰ
ਆਖਾਂ ਆ ਜਾਓ ਹਜ਼ੂਰ,
ਜਦੋਂ ਆ ਗਿਆ ਹਜ਼ੂਰ
ਤਦੋਂ ਰਹਿਨੀਆਂ ਦੂਰ।

ਅਵੇ ਰਮਲੀਆ ਰਮਲ ਦੁਤਾ।
ਕੋਈ ਦੱਸ ਉਪਾਉ
ਦੂਰ ਕਿਵ ਹੋਈ ਦੂਰੀ,
ਕੀਕੂ ਰਹਾਂ ਮੈਂ ਹਜ਼ੂਰ ?

---

## ਮਸ਼ੌਬਰਾ—(ਖ਼ਿਜ਼ਾਂ ਵਿਚ)

ਅਵੇ ਵੀਰ ਮਸ਼ੌਬਰਾ ! ਦੱਸ —
ਤੂੰ ਓਹੋ ਜੋ ਫਲੀਂ ਮੈਂ ਫਲਿਆ ?
ਖਿੜੀ ਹੋਈ ਸੀ ਜਿਹਦੀ ਗੁਲਜ਼ਾਰ,
ਘਾਹ ਜਿਸਦੇ ਸਨ ਸਬਜ਼ਾ-ਜ਼ਾਰ,
ਪੈ ਗਿਆ ਏ ਪੀਲਾ ਉਹ ਘਾਹ
ਹੋ ਰਿਹਾ ਹੈ ਖਰਾ ਉਦਾਸ।
ਤੇਰੇ ਫੁੱਲਾਂ ਨੇ ਖਾਧੀ ਕੁਮਲਾਇ,
ਸਿਰ ਸਿੱਟ ਕੇ ਖੜੇ ਉਦਾਸ।
ਜਾਵਣ ਸੁੱਕਦੇ ਤੇ ਪਏ ਕਿਰਨ !
ਬਚਿਓ ਵਿੱਛੁੜੀ ਮਾਉਂ ਦੇ ਵਾਂਙ
ਫਲਦਾਰ ਹਨ ਫਲਾਂ ਤੋਂ ਹੀਨ
ਦਿਸਦੇ ਪਏ ਜਿਉਂ ਵਿੱਚ ਵਿਲਾਪ !
ਨਾਲ ਪੱਤੇ ਵੀ ਰੰਗ ਵਟਾਇ
ਡਿਗਦੇ ਹਵਾ ਦੇ ਝੋਕਿਆਂ ਨਾਲ।

---

## ਮਸ਼ੌਬਰੇ ਦੀ ਸਿਆਲ-ਧੁੱਪ

ਵੱਗ ਰਹੀ ਏ ਮਿਠੜੀ ਪੌਣ
ਆਵੇ ਬਹਾਂ ਨੂੰ ਪਾ ਗਲੱਕੜੀ।
ਠੰਢੀ ਠਾਰ ਤੇ ਲਾਂਵਦੀ ਠੰਢ
ਵਗਦੀ ਚੁਪ ਨਾ ਪਾਂਵਦੀ ਡੰਡ।
'ਧੁੱਪ' ਪਾਲੇ ਨੂੰ ਮਾਰਦੀ ਫੰਗ
ਸੂਰਜ ਲੋਕ ਤੋਂ ਭੱਜਦੀ ਆਇ,
ਪਾਲੇ ਠਰਿਆਂ ਨੂੰ ਲੈ ਵਿਚ ਗੋਦ
ਦੇਂਦੀ ਮਾਉਂ ਵਾਙੂ ਪਜਾਰ ਨਿੱਘ।
ਵਿਹਲ ਵਿਹਲ ਤੇ ਖੁੱਲ੍ਹ ਹੈ ਖੁੱਲ੍ਹ
ਜੋ ਅਰਸ਼ਾਂ ਤੋਂ ਰਹੀ ਹੈ ਝੁੱਲ੍ਹ।
ਹੈ ਇਕਾਂਤ ਇਕਾਂਤ ਏਕਾਂਤਿ।
ਸਾਂਈਆਂ ਜੀਉ ਦਾ ਹੈ ਪਰਭਾਉ
ਭਰਿਆ ਮਹਿਕ ਵਾਙੂ ਵਿਚ ਚਾਉ:
ਸ਼ਾਂਤਿ ਸ਼ਾਂਤਿ ਹੈ ਸੁਹਣਾ ਇਹ ਚਾਉ।
ਨੈਣ ਮਿਟਣ ਤੇ ਅੰਦਰ ਨੂੰ ਅੰਦਰ
ਰੁਖ਼ ਆਪੇ ਦਾ ਆਪੇ ਵਲ ਜਾਇ,
ਸਾਂਈਆਂ ਮੇਰੇ ਦਾ ਹੈ ਜੋ ਦੇਸ਼
ਜਾਂਦਾ ਹੋਂਵਦਾ ਅਸਾਂ ਪਰਵੇਸ਼।

---

## ਹੱਥ ਕਾਰ ਵੱਲ, ਰਸਨਾ ਉਚਾਰ ਵੱਲ

ਇਕ ਆਵਾਜ਼ ਆ ਰਹੀ ਹੈ :—
ਠੱਟ ਠਤ਼ੜ ਠਤ਼ੜ
ਠੱਟ ਠਤ਼ੜ ਠਤ਼ੜ
.. .. ..

ਤੂੰਹੀ, ਤੂੰਹੀਂ, ਤੂੰਹੀਂ, ਤੂੰਹੀ,
ਠੱਟ ਠੜੜ ਠੜੜ
ਠੱਟ ਠੜੜ ਠੜੜ
ਠੱਟ ਤੂੰਹੀਂ ਠੜੜ
ਠੱਟ ਤੂੰਹੀਂ ਠੜੜ।
.. .. ..

ਸੁਣਕੇ ਇਕ ਸਖੀ ਪ੍ਰਤੀ ਇਕ ਸਖੀ ਆਖਦੀ ਹੈ :—
ਇਹ ਕੀ ਹੈ ਖਰੜ ਖਰੜ ?
ਨਾਲੇ ਤੂੰਹੀਂ ਤੇ ਨਾਲੇ ਠੜੜ ਠੜੜ ?

ਸਖੀ ਦਾ ਉਤਰ ਪਹਿਲੀ ਸਖੀ ਪ੍ਰਤੀ : —
ਦੁਨੀਆਂ ਵਿਚ ਉਲਟ ਪੁਲਟ ਹੀ
ਪਏ ਚੰਬੜ ਚੰਬੜ ਰਗੜਦੇ ਹਨ।

ਪਹਿਲੀ ਸਖੀ—
ਪਰ ਚੱਲ ਸਖੀ ਵਹਿਲੇ ਵਹਿਲੇ
ਚੱਲ ਤੱਕੀਏ
ਏ ਅਣਮਿਲਵੀਆਂ ਮਿਲਵੀਆਂ।

ਦੂਜੀ ਸਖੀ—
ਥਾਂਉਂ ਥੋੜੀ ਜੇਹੀ ਲੱਗੇ ਦੂਰ,
ਚੱਲ ਪਓ ਜੇ ਚਲਣ ਮਨਜ਼ੂਰ।

ਦੋਵੇਂ ਤੁਰ ਪਈਆਂ, ਆਵਾਜ਼ ਦੇ ਕੋਲ ਪਹੁੰਚਕੇ ਪਹਿਲੀ ਸਖੀ :—
ਬੀਬੀਓ ਰਾਣੀਓ !
ਸੁਹਣੀਓਂ ਸੁਆਣੀਓ !
ਕੀਹ ਕਰਨੀਆਂ ਓ ? ਤੇ
ਕੀਹ ਗਾਉਣੀਆਂ ਓ ?

**ਬਰੋਂਝੀ** ਨਾਲ ਇਕ ਪੱਥਰ ਤੋੜ ਰਹੀ ਤੋੜਨ ਹਾਰ :
ਪਈਆਂ ਤੋੜਨੀਆ ਹਾਂ ਪੱਥਰ ਵੱਟੇ
ਨਿੱਕੇ ਹੋਣ ਹਥੌੜੀ ਦੀ ਸੱਟੇ।

**ਦੂਜੀ ਸਖੀ** (ਕਾਹਲੀ ਨਾਲ) :—
ਕੀਹ ਕਹਿਨੀਆਂ ਪਈਆਂ ਓ ਮੂੰਹੋਂ
ਐਉਂ ਜਾਪੇ ਜਿਉਂ ਕਹਿਨੀਆਂ ਓ "ਤੂੰਹੋਂ"।

ਦੂਜੀ ਪੱਥਰ ਤੋੜਨੀ ;—
ਹਾਂ, ਗਾਨੀਆਂ ਪਾਈਆਂ ਹਾਂ "ਤੂੰਹੋਂ"।
'ਤੂੰਹੋਂ ਤੂੰਹੋਂ ਤੇ 'ਤੂੰਹੋਂ ਹੀ ਤੂੰਹੋਂ।'

ਪਹਿਲੀ ਸਖੀ :—
ਕਿਸਨੂੰ ਕਹਿੰਦੀਆਂ ਪਈਆਂ ਓ ਤੂੰਹੋਂ ?

ਇਕ ਪੱਥਰ ਤੋੜਨੀ :—
ਜੇਹੜਾ ਲੁਕਿਆ ਬੈਠਾ ਸਾਡੇ ਅੰਦਰ,
ਬੈਠਾ ਸੁਣਦੈ ਜੋ ਸਾਡਾ ਏ ਗੀਤ।
ਤੁਹਾਨੂੰ ਲਗਦੀ ਹੋਊ ਸਾਡੀ ਡੰਡ,
ਸਾਨੂੰ ਪੈਂਦੀ ਏ ਗਾ ਗਾ ਕੇ ਠੰਢ।
ਖੁਸ਼ ਹੁੰਦਾ ਹੈ ਸੁਣ ਕੇ ਉਹ ਸਾਈਂ।
ਕਰਦਾ ਸਾਡੀਆਂ ਰੱਦ ਬਲਾਈਂ।

ਫੇਰ ਛਿੜ ਪਈ ਅਵਾਜ਼ : —
ਠੱਟ ਠੜੜ ਠੱਟ ਠੜੜ
ਠੱਟ ਠੜੜ ਠੱਟ ਠੜੜ
"ਹੈ ਤੂ ਹੈ ਤੂ ਹੋਵਨਹਾਰ
"ਹੈ ਤੂ ਹੈ ਤੂ ਹੋਵਨਹਾਰ।"

ਪਹਿਲੀ ਸਖੀ :—
ਜ਼ਰਾ ਠਹਿਰ ਜਾਓ, ਮੇਰੀ ਭੈਣ !
ਸਾਨੂੰ ਦੱਸੀਓ ਹੋਰ ਇਕ ਗੱਲ :
ਕਾਹਨੂੰ ਕਰਦੀਆਂ ਓ ਦੋ ਕੰਮ।
ਥੱਕ ਜਾਂਦੀਆਂ ਹੋਸੋ ਜ਼ਰੂਰ।

ਇਕ ਸਿਆਣੀ ਪੱਥਰ ਤੋੜਨੀ :—
ਪੱਥਰ ਤੋੜੀਏ, ਮਿਲੇ ਮਜ਼ੂਰੀ,
ਰਾਤ ਖਾਨੀਆਂ ਕੁੱਟਕੇ ਚੂਰੀ,
ਲਹਿ ਜਾਏ ਇਸ ਦੇਹ ਦੀ ਥਕਾਨ।
ਦੂਜੀ ਚੜ੍ਹੇ ਜੁ ਦਿਲ ਨੂੰ ਅਕਾਨ
ਨਾਲੋ ਨਾਲ ਇਸ 'ਤੂੰਹੀਂ' ਦੇ ਜ਼ੋਰ
ਲਹਿੰਦੀ ਰਹਿੰਦੀ ਨ ਚੜ੍ਹੇ ਹੈ ਹੋਰ।

ਦੂਜੀ ਸਖੀ :—
ਹੋ ਰਹੀ ਦੋ ਕੰਮਾਂ ਦੀ ਸਾਂਟ।
ਕਿਵੇਂ ਲਗ ਗਈ ਹੈ ਨੇ ਚਾਟ ?

ਸਿਆਣੀ ਪੱਥਰ ਤੋੜਨੀ :—
ਕੋਈ ਆਇਆ ਸੀ ਫਿਰਦਾ ਮਲੰਗ,
ਮਿਹਨਤ ਦੇਖਕੇ ਹੋਇਆ ਉਦਾਸ,
ਆਖੇ: 'ਸੁਣੋ ਨੀ ਕੁੜੀਓ ਮੈਂ ਗੱਲ,
'ਦੇਹ ਥੱਕੀ ਤੇ ਸੱਖਣਾ ਦਿਲ।
'ਦੇਹ ਭਰੋਗੀਆਂ ਰੋਟੀ ਦੇ ਨਾਲ
'ਦਿਲ ਸੱਖਣਾ ਭਰੋਗੀਆਂ ਕਿਵ ?
'ਦਸਾਂ ਨਵ੍ਹਾਂ ਦੀ ਕਿਰਤੋਂ ਬਲਿਹਾਰ,
'ਵਾਹ ਵਾ ਕਰਦੀਆਂ ਹੋ ਪਈਆਂ ਕਾਰ।
'ਪੇਟ ਭਰੇਗੀ ਸੁਹਣੀ ਏ ਸੱਟ
'ਭੁੱਖੇ ਰਹਿਣਗੇ ਸੱਖਣੇ ਦਿੱਲ
'ਲਾਓ ਇਸ ਲਈ ਬੀ ਕੋਈ ਟਿੱਲ।'
ਫਿਰ ਬਹਿ ਗਿਆ ਅਸਾਂ ਵਿਚਕਾਰ
ਪੱਥਰ ਤੋੜਨ ਦੀ ਲਗ ਪਿਆ ਕਾਰ।
ਨਾਲ ਗਾਂਵਦਾ ਸੁਹਣੀ ਓ ਸੱਦ:
"ਹੈ ਤੂ ਹੈ ਤੂ ਹੋਵਨਹਾਰ"
"ਹੈ ਤੂ ਹੈ ਤੂ ਹੋਵਨਹਾਰ"[1]
ਤੂੰਹੋਂ ਤੂੰਹੋਂ ਤੂੰਹੋਂ ਤੂੰਹੋਂ
ਤੂੰਹੀਂ ਤੂੰਹੀਂ ਮੈਂ ਬਲਿਹਾਰ,
ਪੱਥਰ ਤੋੜੇ ਤੇ ਗਾਂਵਦਾ ਨਾਲ
ਚਿਹਰਾ ਖਿੜਿਆ ਤੇ ਅਖੀਆਂ ਸ਼ੋਖ।

---

[1] ਤਿਲੰਗ ਮਹਲਾ ੫।

'ਖ਼ੁਸ਼ੀ ਨਾਲ ਹੁਣ ਜਾਹ ਪ੍ਰੇਮ 'ਵ੍ਤਾਰੀਏ !
'ਪਰ ਕੁਝ ਆਹਿ ਅਮਾਨ ਸੂਰਤ ਸਿੰਘ ਦੀ
'ਰੱਖੀ ਮੇਰੇ ਪਾਸ, ਉਹ ਲੈ ਜਾਉ ਤੂੰ । ੧੦

'ਬੈਠਯਾ ਕਰਦੇ ਆਪ ਏਥੇ ਆ ਕਦੇ,
'ਕਰਦੇ ਸਨ ਸਤਿਸੰਗ ਸਾਨੂੰ ਤਾਰਦੇ,
'ਕਈਕੁ ਵੇਰੀ ਆਪ 'ਖੰਡ ਸਮਾਧ ਲਾ
'ਬੈਠੇ ਰਹਿੰਦੇ ਲੀਨ ਰੱਬੀ ਮਸਤੀਆਂ;
'ਕਈਕੁ ਵੇਰੀ ਉੱਤ੍ਰ ਲਿਖਦੇ ਬੈਠਕੇ,
'ਧਰਮ ਵਿਸ਼ੇ ਦੇ ਸ੍ਵਾਲ ਕਰਦੇ ਹੱਲ ਸੇ;
'ਕਦੀਕੁ ਸੰਤਾਂ-ਪੱਤ੍ਰ ਏਥੇ ਆਂਵਦੇ,
'ਪੁਛਦੇ ਗੁੜ੍ਹੇ ਭੇਤ ਧਰਮ ਗਿਆਨ ਦੇ,
'ਸੂਰਤ ਸਿੰਘ ਸੁਜਾਨ ਲਿਖਦੇ ਏਸ ਥਾਂ
'ਬੈਠ ਉਨ੍ਹਾਂ ਦੇ ਜ੍ਵਾਬ ਸੁੰਦਰ ਸੋਹਿਣੇ । ੨੦

'ਔਣ ਜਾਣ ਇਸ ਥਾਉਂ ਉਨਹਾਂ ਦਾ, ਸਖੀ !
'ਜਾਣੇ ਹੋਰ ਨ ਕੋਇ ਬਿਨ ਸਤਿਸੰਗੀਆਂ ।
'ਸੋ ਪਜਾਰੀ ! ਪ੍ਰਿਯ ਕੰਤ ਕਈਕੁ ਜੋ ਲਿਖੇ
'ਪਏ ਉਤਾਰੇ ਪਾਸ ਮੇਰੇ ਅੰਦਰੇ,
'ਓ ਲੈ ਜਾ ਤੂੰ ਨਾਲ ਪੜ੍ਹੀ ਚਿਤਾਰਕੇ,
'ਦਸਖਤ ਤੇਰੇ ਕੰਤ ਸਿੰਘ ਸੁਜਾਨ ਦੇ ।
'ਸਾਈਂ ਵਾਲੇ ਭੇਤ ਜੀਵਨ-ਗੁੰਝਲਾਂ;
'ਗੋਰਖ ਧੰਦੇ ਢੇਰ ਇਸ ਸੰਸਾਰ ਦੇ
'ਖੋਲ੍ਹ ਧਰੇ ਹਨ ਸਾਫ, ਜੀਕੂੰ ਜੰਦਰੇ
'ਕੁੰਜੀ ਦੇਵੇ ਖੋਲ੍ਹ ਸਹਿਜੇ ਸੌਖਿਆਂ ।' ੩੦

ਇਹ ਕਹਿ ਅੰਦਰ ਜਾਇ ਲਯਾਈ ਸੰਤਣੀ
ਬਸਤਾ ਇਕ, ਰੁਮਾਲ ਲਾਲ ਵਲ੍ਹੇਟਿਆ ।
ਪਿਖ ਪਜਾਰੇ ਦੀ ਚੀਜ਼ ਰਾਣੀ ਉੱਠਕੇ
ਗਲ ਪੱਲਾ ਹਥ ਜੋੜ ਅੱਖਾਂ ਨੀਵੀਆਂ
ਕਰਕੇ ਸੀਸ ਨਿਵਾਇ ਗੋਡੇ ਟੇਕਕੇ
ਕੀਤੀ ਡੰਡ ਪ੍ਰਣਾਮ - ਮੱਥਾ ਟੇਕਦੀ ।
'ਸ਼ੁਕਰ ਸ਼ੁਕਰ', ਮੂੰਹ ਆਖ ਕਹਿੰਦੀ, 'ਧੰਨ ਤੂੰ,
ਦਿੱਤਾ ਅੱਜ ਮਿਲਾਇ, ਪਜਾਰੀ ਸੰਤਣੀ,
'ਮੈਨੂੰ ਹਿਰਦਾ-ਕੰਤ, ਮੇਰੇ ਸੰਤ ਦਾ,
'ਜਿਸਦੇ ਕਾਰਣ ਕੰਤ ਸੀਗੇ ਸੰਤ ਜੀ । ੪੦

'ਮਨ ਅਪਨਾ ਉਹ ਸੌਂਪ ਏਨ੍ਹਾਂ ਕਾਗਤਾਂ
'ਰੱਖ ਗਏ ਇਸ ਲੋਕ; ਧੰਨ ਸੁਜਾਨ ਜੀ !
'ਮੈਂ ਜਾਣਾ ਅਜ ਫੇਰ ਮਿਲਿਆ ਹੈ ਪਤੀ ।
'ਪਾਤੀ ਪਤੀ ਸਮਾਨ ਬਿਰਹੋਂ ਹੋਂਵਦੀ ।'
ਸ਼ੁਕਰ ਸ਼ੁਕਰ ਦਿਲ ਧਾਰ 'ਸ਼ੁਕਰ' ਉਚਾਰਕੇ,
ਬਸਤਾ ਅਦਬ ਸੁ ਨਾਲ ਲੈ ਸਿਰ ਰੱਖਿਆ ।
ਕੀਤਾ ਸ਼ੁਕਰ ਉਚਾਰ ਕਿੰਨੀ ਵਾਰ ਹੀ
ਉਸ ਪਜਾਰੀ ਦਾ ਫੇਰ, ਬਖਸ਼ਯਾ ਸੀ ਜਿਨੇ,
ਸਾਈਂ ਦਾ ਭੰਡਾਰ ਬੜਾ ਅਮੁੱਲਵਾਂ ।
ਹੁਣ ਬੀ ਰਾਧਾਂ ਟੁੰਬ ਫਿਰ ਹੈ ਆਖਦੀ: ੫੦
'ਚਲੋ ਘਰਾਂ ਨੂੰ ਦੇਰ ਬਾਲ੍ਹੀ ਹੋ ਗਈ ।'

ਪਰ ਹੁਣ ਫੜਕੇ ਬਾਂਹ ਬੋਲੀ ਸੰਤਣੀ:—
'ਬਾਕੀ ਹੈ ਇਕ ਹੋਰ ਭੇਤ ਜੁ ਜਾਪਦਾ
'ਮੇਰੇ ਰਿਦੇ ਅਮਾਨ ਵਾਂਙੂ ਰੱਖਿਆ,—
'ਉਹ ਰਾਣੀ ਜੀ ਆਪ ਸੁਣਨਾ ਧਯਾਨ ਦੇ,
'ਫਿਰ ਹੇਠਾਂ ਦੀ ਵੱਲ ਜੰਮ ਜੰਮ ਜਾਵਣਾ ।'
ਫੜ ਰਾਣੀ ਦੀ ਬਾਂਹ ਅੰਦਰ ਲੈ ਗਈ,
ਵਿੱਚ ਇਕਾਂਤ ਬਿਠਾਇ ਕਹਿੰਦੀ, 'ਪਜਾਰੀਏ !
'ਤੂੰ ਕੱਲੀ ਹੈਂ, ਹੀਣ ਸੰਗਤ ਮੇਲ ਤੋਂ;
'ਜਗ ਜੀਵਨ ਅਤਿ ਔਖ ਬਿਨ ਸਤਿਸੰਗ ਦੇ: ੬੦

'ਸਤਿਸੰਗਤ ਨੂੰ ਪਾਇ ਸਫਲੇ ਜੀਵਨਾ ।'
ਲੰਮਾ ਲੈਕੇ ਸਾਹ ਰਾਣੀ ਨੇ ਕਿਹਾ:—
'ਹੈ ਸਤਿਸੰਗੀ ਇੱਕ ਹਰਦਮ ਮੈਂਡੜਾ,
'ਮੈਂ ਤਾਂ ਉਸਦੀ ਯਾਦ ਰਲਕੇ ਬੈਠੀਏ,
'ਕਰੀਏ ਇਹ ਸਤਿਸੰਗ ਹੋਰ ਨ ਭਾਲੀਏ;
'ਹਾਂ ਪਜਾਰੇ ਦਾ ਪ੍ਰੇਯ ਕੋਈ ਪਜਾਰੁਆ
'ਭਿੱਜਾ ਉਸਦੇ ਪ੍ਰੇਮ ਮੈਨੂੰ ਜੇ ਮਿਲੇ
'ਉਸਦਾ ਕਰਨਾ ਸੰਗ ਪਜਾਰਾਂ ਜਾਪਦਾ:
'ਸੋ ਇਕ ਮਿਲੀਓਂ ਅੱਜ ਤੂੰ ਹੈਂ ਪਜਾਰੀਏ !
'ਤੇਰੀ ਹਾਂ ਮੈਂ ਦਾਸ, ਤੇਰੇ ਪਾਸ ਮੈਂ ੭੦

'ਆਯਾ ਕਰਸਾਂ ਆਪ ਚਲ ਸਤਿਸੰਗ ਨੂੰ ।
'ਹੁਣ ਜਦ ਆਊਂ ਫੇਰ ਆਊਂ 'ਕੱਲੜੀ;
ਨਾਲ ਨ ਹੋਊ ਕੋਇ ਟੁੰਬਣ ਵਾਲੜਾ ।'
ਸ਼ਾਂਤਮਈ ਤਦ ਵਾਕ ਆਖੇ ਸੰਤਣੀ:—
'ਮੈਂ ਰਹਿਣਾ ਏਕਾਂਤ, ਉਮਰ ਬਿਤਾਵਣੀ
'ਇੱਸੇ ਥਾਂ ਤੇ ਵੱਸ,— ਆਗਯਾ ਸੀ ਇਹੋ,
'ਕੀਨੀ ਵਡਿਆਂ ਆਪ ਮੈਨੂੰ, ਪਜਾਰੀਏ !
'ਤੇਰਾ ਆਵਣ ਜਾਣ ਹੋਇਆ ਬੌਤ੍ਹ ਜੇ,
ਤੇਰੇ ਕਾਰਣ ਹੋਰ ਸੱਗਣ ਬੀ ਕਈ
'ਲੱਗ ਜਾਣਗੇ ਆਣ, ਰਹੂ ਇਕਾਂਤ ਨਾ: ੮੦

'ਆਗਯਾ ਹੋਊ ਭੰਗ ਪਜਾਰੇ ਤਾਤ ਦੀ ।
'ਦੁਰਗਮ ਪਰਬਤ, ਔਖ ਚੜ੍ਹਨਾ ਏਸਦਾ,
'ਤੂੰ ਕੋਮਲ ਸੁਕੁਮਾਰ ਲਾਡੀਂ ਹੈਂ ਪਲੀਂ,
'ਇਤਨਾ ਕਸ਼ਟ ਸਹਾਰ ਨਿਤ ਦਾ ਆਵਣਾ
'ਝਲਿਆਂ ਜਾਊ ਨਾਹਿੰ, ਔਖੀ ਹੋਇਗੀ ।
'ਤੀਜੇ ਤੂੰ ਹੈਂ ਨਾਰ ਸੱਚੇ ਸੰਤ ਦੀ
ਪ੍ਰੇਮ ਭਗਤਿ ਦਾ ਰੂਪ ਧਰਮ ਸਿੰਗਾਰੀਏ !
'ਤੂੰ ਮੇਰੇ ਤੁਰ ਆਇੰ, ਚੜ੍ਹਦਾ ਭਾਰ ਹੈ
'ਇਉਂ ਮੇਰੇ ਸਿਰ ਢਰ —ਮੈਂ ਨਾ ਆ ਸਕਾ—
'ਹਿਯਾ ਨ ਪੈਂਦਾ ਏਹ ਕਰਾਂ ਬਿਅੱਦਬੀ । ੯੦

'ਭਾਵੇਂ ਸੂਰਤ ਸਿੰਘ ਏਥੇ ਆਂਵਦੇ,
'ਚੜ੍ਹਦਾ ਮੈਂ ਸਿਰ ਭਾਰ ਹੋਇ ਬਿਅੱਦਬੀ;
'ਪਰ ਸਕਦੀ ਨਾ ਟਾਲ ਮਰਜ਼ੀ ਸੰਤ ਦੀ ।
ਸੁਣ ਹੁਣ ਗੁੱਝਾ ਭੇਤ ਲੁਕਵੀਂ ਗੱਲ ਦਾ
'ਜੋ ਮੈਨੂੰ ਸੀ ਆਪ ਰਾਣੇ ਦੱਸਿਆ,

'ਮੇਰੇ ਪਾਸ ਅਮਾਨ ਵਾਂਙੂ ਜੋ ਪਿਆ;
'ਅਪਣੀ ਲਓ ਸੰਭਾਲ 'ਮਾਨਤ ਰਾਜ ਜੀ !

ਤੇਰੋ ਕੀਆ ਤੁਝਹਿ ਕਿਆ ਅਰਪਉ ॥
[ਧਨਾ: ਰਵਿ:

'ਇਹ ਸੱਚੇ ਹਨ ਵਾਕ ਸਦਾ ਅਟੱਲਵੇਂ,
ਇਸ ਆਸ਼ੇ ਅਨੁਸਾਰ ਦੇਵਾਂ ਆਪ ਦੀ
'ਆਪ ਜੋਗ ਹਾਂ ਚੀਜ਼ ਵਾਂਙੂ ਮਾਲੀਆਂ :—੧੦੦

'ਕਾਲੇ ਬਨ ਦੇ ਮੁੱਢ ਦੱਖਣ ਲਾਂਭ ਨੂੰ,
'ਉਸ ਪਰਬਤ ਦੇ ਪਾਸ ਜਿੱਥੇ ਜੰਗਲੀ
'ਗੁਲਾਬਾਸ਼ਿ ਦੇ ਪੇੜ ਆਪੇ ਉੱਗਦੇ,
'ਸੱਜੇ ਪਾਸੇ ਜਾਇ ਪੱਥਰ ਵੱਡੜੇ
'ਉੱਚੇ ਖੜੇ ਚਿਟਾਨ ਵਾਂਙੂ ਜੋ ਖੜੇ,
'ਡਿੱਗੇ ਪਾਣੀ ਧਾਰ ਏਹਨਾਂ ਵਿੱਚ ਦੀ,
'ਸਿਰ ਟਕਰਾਵੇ ਨੀਰ ਨਾਲ ਸੁ ਪੱਥਰਾਂ;
'ਮਾਨੋਂ ਉਤਰੇ ਹੇਠ ਲਹਿੰਦਾ ਪੌੜੀਆਂ;
'ਦੋ ਪੱਥ੍ਰਾਂ ਵਿਚ ਹੋਇ ਖਾਂਦਾ ਪੇਚ ਹੈ,
'ਫਿਰ ਡਿਗਦਾ ਵਿਚ ਸੈਲ ਟੱਕਰ ਖਾਂਵਦਾ, ੧੧੦

'ਐਉਂ ਪਟਕਦਾ, ਪੇਚ ਖਾਂਦਾ, ਡਿੱਗਦਾ,
'ਸੱਟਾਂ ਖਾਂਦਾ ਫੇਰ ਬਣਦਾ ਝੱਗ ਹੈ,
'ਡਿਗਦਾ ਹੇਠਾਂ ਜਾਇ ਧਾਇਆ ਖੱਡ ਨੂੰ;
'ਕਾਲੇ ਸਾਰੇ ਰੰਗ ਓਸ ਕਿਨਾਰੜੇ
'ਜਿਤਨੇ ਸੈਲ ਚਿਟਾਨ ਖੜੇ ਡਰਾਵਣੇ ।
'ਇੱਕ ਚਿੱਟਾ ਦੁਧ ਵਾਂਙ ਖੜਾ ਚਿਟਾਨ ਹੈ
'ਰਤਨ ਜੋਤ ਹੈ ਫੇਰ ਉਗਦੀ ਦੁਾਲੜੇ ।
'ਇੱਥੇ ਜਾਵੇਂ ਜੇਇ ਖੱਬੀ ਲਾਂਭ ਨੂੰ
'ਪਾਣੀ ਤੋਂ ਕੁਛ ਦੂਰ ਰੱਖੀ ਹੈ ਸਿਲਾ:
'ਏਸ ਸਿਲਾ ਨੂੰ ਇੱਕ ਸਰਕਾ ਜੋ ਦਿਓ ੧੨੦

'ਖੁੱਲ ਜਾਏਗਾ ਰਾਹ ਨਿੱਕਾ, ਰਾਜ ਜੀ !
'ਅੰਦਰ ਜਾਵੀਂ ਲੰਘ 'ਨੇਰਾ ਆਵਸੀ ।
'ਲੈ ਦੀਵਾ ਇਕ ਨਾਲ, ਬਾਲੀਂ ਓਸ ਥਾਂ ।
'ਖੱਬੇ ਪਾਸੇ ਜਾਇ ਦਸ ਵੀ ਪੈਰ ਤੇ
'ਇੱਕ ਆਵੇਗਾ ਫੇਰ ਬੂਹਾ ਵੱਜਿਆ
'ਖਟ ਖਟਕਾਂਵੀਂ ਏਹ, ਅੰਦਰੋਂ ਆਇਗੀ
'ਗੂੰਜ ਭਰੀ ਇਕ ਵਾਜ ਵਾਂਙ ਗੁਟਾਰ ਦੇ ।
' 'ਅਕੁਲ ਨਿਰੰਜਨ' ਫੇਰ, ਤੂੰ ਮੁਖ ਆਖਣਾ,
'ਤਿੰਨ ਵਾਰ ਏ ਵਾਕ ਜਦ ਤੂੰ ਆਖਸੇਂ
'ਬੂਹਾ ਜਾਸੀ ਖੁਲ੍ਹ, ਲੰਘੀਂ ਅੰਦਰੇ । ੧੩੦

' 'ਸੈਭੰ' 'ਸੈਭੰ', ਵਾਕ ਫੇਰ ਉਚਾਰਦੀ
'ਕੁਰੀਂ ਜਈਂ ਤੂੰ ਆਪ ਅੱਗੇ ਵੇਖਸੇਂ
'ਇੱਕ ਆਵੇਗਾ ਸਿੰਘ ਨਾਲ ਲਿਜਾਇਗਾ;
'ਜਾ ਪਹੁੰਚੇਂ ਸਤਿਸੰਗ ਵਿੱਚ ਪਿਆਰੀਏ !
'ਇਹ ਸਤਿਸੰਗ ਦਿਵਾਨ ਲਗਦਾ ਰੋਜ਼ ਹੈ;
'ਇਸਦੀ ਰੱਖੀ ਨੀਂਹ ਸੂਰਤ ਸਿੰਘ ਨੇ:
'ਹੁੰਦਾ ਹੈ ਸਤਿਸੰਗ ਤਦ ਤੋਂ ਏਸ ਥਾਂ
'ਜਦ ਤੋਂ ਏਸ ਪਹਾੜ ਸਿੱਖੀ ਆ ਗਈ ।
'ਤਾਰੇ ਕਈ ਸੁਜਾਨ ਸੂਰਤ ਸਿੰਘ ਨੇ
'ਰਸੀਏ ਹਰਿ ਦੇ ਰੰਗ ਸੁਹਣੇ ਰੰਗਕੇ । ੧੪੦

'ਸੋ ਸਭ ਏਥੇ ਆਨ ਜੁੜਦੇ ਸੋਹਿਣੇ,
'ਕਰਦੇ ਹਨ ਸਤਿਸੰਗ, ਜਿੱਕੁਰ ਦੱਸਿਆ
'ਰਾਣੇ ਜੀ ਨੇ ਆਪ ਉਹਨਾਂ ਜੋਗ ਸੀ ।
'ਏ ਸਭ ਹਨਗੇ ਸੰਤ ਸੱਚੇ ਸਿੰਘ ਏ,
'ਗ੍ਰਿਸਤੀ ਹਨਗੇ ਇਹ ਕਰਦੇ ਕਾਰ ਹੈਂ !
'ਕੁਝ ਏਥੋਂ ਦੇ ਲੋਕ ਕੁਝ ਤਿਕ ਤੋਂ ਅਏ !
'ਰਾਤ ਅਰਧ ਜਦ ਬੀਤ ਪਜਾਰੀ, ਜਾਂਵਦੀ
'ਤਿਨ-ਪਹਿਰੇ ਤਕ ਸੱਭ ਪੌਂਚੁਣ ਏਸ ਥਾਂ ।
'ਦਿਨ ਚੜ੍ਹਦੇ ਤਕ ਫੇਰ ਸਤਿਸੰਗ ਹੋਂਵਦਾ ।
'ਫਿਰ ਸਾਰੇ ਚੁਪ ਚਾਪ ਉੱਥੋਂ ਜਾਂਵਦੇ, ੧੫੦

'ਅਪਣੇ ਕੰਮੀਂ ਲੱਗ ਦਿਵਸ ਗੁਜ਼ਾਰਦੇ ।
'ਇਸ ਸਤਿਸੰਗ ਵਿਚਾਲ ਸਾਰੇ ਆਂਵਦੇ
'ਪੂਰੇ ਭਾਂਡੇ ਸੰਤ ਪ੍ਰੇਮੀ ਰੱਬ ਦੇ
'ਏ ਹੈ ਸਾਰੀ ਕਾਰ ਸੂਰਤ ਸਿੰਘ ਦੀ,
'ਜਿਸਨੇ ਏ ਸਤਿਸੰਗ ਰਚਿਆ ਸੋਹਿਣਾ,
'ਪੂਰਾ ਸੀ ਉਹ ਆਪ ਕੀਤੇ ਪੂਰੜੇ
'ਕਈ ਅਪੂਰੇ ਲੋਕ ਗੁਰ ਪਥ ਪਾਇਕੇ ।
'ਪੂਰਨ ਗੁਰੂ ਗਰੰਥ ਸਤਿਗੁਰ ਸਾਭੜੇ,
'ਏਨ੍ਹਾਂ ਦੇ ਲੜ ਲਾਇ ਤਾਰੇ ਸੱਭ ਸੇ ।
'ਜਦ ਜਾਵੇਂ ਤੂੰ ਆਪ ਓਥੇ ਪਜਾਰੀਏ ! ੧੬੦

'ਰਾਜੀ ਹੋਵਣ ਸਭ ਤੈਨੂੰ ਵੇਖ ਕੇ ।
'ਇੱਥੋਂ ਸਭ ਭੰਡਾਰ ਫਿਰ ਮਿਲ ਜਾਇਗਾ ।
'ਤੂੰ ਕਹਿਆ ਸੀ ਆਪ ਤੈਨੂੰ ਸੀ ਕਿਸੇ
'—ਜਦ ਤੂੰ ਗਈਓਂ ਲੋਕ ਦਰਸ਼ਨ ਰੱਬ ਦੇ—
'ਝਾਕਾ ਕੰਤ ਦਿਖਾਲ ਦਿੱਤਾ ਸੋਹਿਣਾ,
'ਫਿਰ ਉਸ ਨੇ ਏ ਵਾਕ ਤੈਨੂੰ ਆਖਿਆ—
' 'ਕਰ ਓਹੋ ਹੀ ਕਾਰ ਕਰਦਜਾਂ ਸੀ ਜਿਨੂੰ
' 'ਸੂਰਤ ਸਿੰਘ ਸੁਜਾਨ ਪਹੁੰਚਾ ਜਾਇਕੇ
' 'ਸੱਚ ਖੰਡ ਵਿਚਕਾਰ, ਤਾਂ ਤੂੰ ਪਹੁੰਚਸੇਂ
' 'ਉਸ ਪਜਾਰੇ ਦੇ ਪਾਸ, ਕਦੇ ਨ ਵਿੱਛੁੜੇਂ ।' ੧੭੦

'ਉਹ ਰਸਤਾ ਸੁਣ ਰਾਜ ! ਉਥੋਂ ਪਾਇੰਗੀ ।
'ਦੇਖੋ ਸਤਿ ਉਪਦੇਸ਼ ਕੀ ਹੈ ਆਖਦਾ :—

ਪ੍ਰਸ਼ਨ—
"ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ?"
ਉੱਤਰ—
"ਸਾਧ ਸੰਗਤਿ ਪਾਈ ਪਰਮ ਗਤੇ"
[ਮਲਾ: ਰਵਿ:

'ਜਿਸ ਸ਼ੈ ਦੀ ਤੂੰ ਲੋੜ ਮਨ ਵਿਚ ਜਾਣਦੀ,
'ਸੋ ਪਾਵੇਂਗੀ ਠੀਕ ਓਥੋਂ ਜਾਇਕੇ

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥ ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥ [ਸੋਰ: ਮ: ੫

'ਜਦ ਪਹੁੰਚੇਂ ਸਤਿਸੰਗ, ਆਗਜਾ ਪਾਇਕੇ
'ਜੈਸੀ ਉਥੋਂ ਹੋਇ, ਤੈਸਾ ਤੂੰ ਕਰੀਂ
ਇਹ ਕਹਿ ਹੋਈ ਚੁੱਪ ਤਦ ਓ ਸੰਤਣੀ :—
'ਸੁਰਖ਼ ਹੋਈਆਂ ਅੱਤਿ —ਸ਼ੁਕਰ ਅਕਾਲ ਦਾ—
'ਦੇਕੇ ਅੱਜ ਅਮਾਨ ਸੱਚੇ ਸੰਤ ਦੀ
'ਭਾਰ ਗਿਆ ਹੈ ਲੱਥ ਜੋ ਸੀ ਮੈਂ ਸਿਰੇ ੧੮੦

'ਉੱਧਰ ਮਨ ਚਿਤ ਲਾਇ ਸੁਣਕੇ ਰਾਜ ਬੀ
ਹੋਈ ਪਰਮ ਪ੍ਰਸੰਨ ਸ਼ੁਕਰੇ ਭਿੱਜਕੇ।
ਸੁਣ ਕਹਿੰਦੀ ਮੁਖ, 'ਵਾਹ! ਵਾਹ ਵਾ ਪਜਾਰੀਏ!
'ਵਾਹ ਪਜਾਰੇ ਦੀ ਠੀਕ ਪ੍ਰੇਮਣ ਤੂੰ ਅਹੇਂ,
'ਕੀਤਾ ਪਰਉਪਕਾਰ ਹੱਦੋਂ ਵੱਧਕੇ
'ਦਿੱਤਾ ਰਾਹੁ ਦਿਖਾਲ ਹੈ ਸਤਿਸੰਗ ਦਾ।
'ਮਨ ਅਰਪਾਂ ਸਿਰ ਦੇਉਂ ਸਰਬਸ ਦੇ ਦਿਆਂ;
'ਕੁੱਝ ਨ ਰੱਖਾਂ ਵਾਂਝ ਤੈਥੋਂ ਪਜਾਰੀਏ!
'ਹਾਂ ਮੈਂ ਅਧਮ ਅਜੋਗ ਜੋਗੀ ਨ ਕਿਸੇ।
' 'ਲੈਣਾਂ' ਸਿੱਖੀ ਇੱਕ 'ਸੁਾਰਥ' ਪੀਰਤੋਂ ੧੯੦

'ਹੋਰ ਨ ਪੜ੍ਹਿਆ ਕੋਇ ਅੱਖਰ ਮੂਲ ਮੈਂ,
'ਗੁਰੂ ਕਹਿਣ ਪਰ ਆਪ ਸੁੰਦਰ ਵਾਕ ਏ :—

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ [ਵਡ: ਮ: ੧

'ਸ਼ੁਕਰ ਵਾਲੀ ਅੱਖ ਇੱਕੋ ਗੱਲ ਮੈਂ
'ਮੂੰਹੋਂ ਕਹਿਣੀ ਸਿੱਖ, 'ਸ਼ੁਕਰ' ਉਚਾਰਦੀ:
'ਹੋਰ ਨਿਕਾਰੀ ਜੋਗ ਕਿਸੇ ਨ ਗੱਲ ਦੇ।'
ਇਹ ਕਹਿ ਬੇਵਸ ਹੋਇ ਪੈਰੀ ਪੈ ਗਈ:
ਝੱਲ ਨ ਸਕੀ ਸਰੀਰ ਅਪਣੇ ਪੈਰ ਤੇ।
ਪਰ ਉਸ ਪਰੀ ਸੰਭਾਲ ਸਿਰ ਨੂੰ ਚੁੱਕ ਕੇ
ਛਾਤੀ ਨਾਲ ਲਗਾਇ ਮੁਖ ਤੋਂ ਆਖਿਆ—

ਜਿਸਕੀ ਬਸਤੁ ਤਿਸੁ ਆਗੈ ਰਾਖੈ ॥ [ਸੁਖਮਨੀ
ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥ [ਵਾ: ਸਾ: ਮ: ੩

ਹੁਣ ਏਨ੍ਹਾਂ ਦਾ ਹਾਲ ਕਹੀਏ ਹੋਰ ਕੀ, ੨੦੦
ਸਮਝ ਲਵੋ ਚਿਤ ਲਾਇ ਸੋਚ ਵਿਚਾਰਕੇ,
ਸੋਚਜਾਂ ਬਣਦਾ ਠੀਕ ਕਹਿਣਾ ਨ ਬਣੇ।
ਦੋ ਵੱਲੀ ਹੈ ਸੁੱਖ ਮੌਜਾਂ ਦੇ ਰਿਹਾ,—
ਇਕ ਅਮੋਲਕ ਦਾਤ ਪਾਕੇ ਹੋ ਰਹੀ
ਪੁਤਲੀ ਸ਼ੁਕਰ-ਪਰੇਮ —ਧੰਨੀ ਆਪ ਹੋ;
ਦੂਜੀ ਦੇਇ ਅਮਾਨ ਸ਼ੁਕਰਾਂ ਵਿੱਚ ਹੈ।
ਦੋਵੇਂ ਸ਼ੁਕਰ ਗੁਜ਼ਾਰ ਪਰ ਰੰਗ ਵੱਖਰੇ,
ਰੰਗ ਜਮਨ ਦਾ ਜਾਣੁ ਸੰਗਮ ਹੋ ਰਿਹਾ।
ਕੋਈ ਜਾਣੇ ਦੋਇ ਫੁੱਲ ਗੁਲਾਬ ਦੇ
ਇਕ ਸ਼ੀਸ਼ੇ ਤੇ ਪਾਇ ਦੋ ਵੰਨ ਆਪਣੇ ੨੧੦

ਰਲਿ ਮਿਲ ਇੱਕੋ ਹੋਇ ਇਕ ਰੰਗ ਦੇ ਰਹੇ।
ਪਰ ਅਪਣੇ ਹੀ ਆਣ ਕੰਟਕ ਵੱਜਦੇ।
ਰਾਧਾਂ ਦੇਂਦੀ ਵਾਜ ਕਹਿੰਦੀ ਕੂਕਦੀ:
'ਸੂਰਜ ਚੁਕਿਆ ਡੁਬ ਥੱਲੇ ਲੱਥਿਆ;
'ਰਾਣੀ ਬਾਹਰ ਆਉ ਆਈ ਰਾਤ ਹੈ।'
ਲੰਮੇ ਲੈਂਦੀਆਂ ਸਾਹ ਦੋਵੇਂ ਉੱਠੀਆਂ
ਘੁਟਘੁਟ ਮਿਲਦੀਆਂ ਘੁਟ ਜੱਫੀ ਪਾਂਦੀਆਂ,
ਦੋਵੇਂ ਆਈਆਂ ਬਾਰੁ ਹਥ ਵਿਚ ਹੱਥ ਲੈ;
ਵਿਦਾ ਲੱਗੀਆਂ ਹੋਣ ਆਪੋ ਵਿੱਚ ਓ।
ਕੁਛ ਫਲ ਫੇਰ ਖੁਆਲ ਨੀਰ ਪਿਲਾਇਕੇ
ਕਰਕੇ ਤਾਜ਼ਿਆਂ ਦੇਹ, ਗਲੇ ਲਗਾਇਕੇ ੨੨੦

ਬਾਹਰ ਆਸ਼੍ਰਮ ਆਇ ਲਹਿਕੇ ਪੌੜੀਆਂ
ਕੀਤੀਆਂ ਪਰੀ ਵਿਦਾਇ ਰਾਣੀ, ਰਾਧਕਾਂ।
ਸਤਿ-ਸੰਗਤ ਦੇ ਮੀਤ ਤਿੰਨੇ ਐਕੁਰਾਂ
ਵਿਛੜ ਗਏ ਉਸ ਆਨ ਜਿੱਕੁਰ ਹੋਂਵਦਾ
ਸੂਰਜ ਪਿਆ ਵਿਦਾਅ ਪੱਛੋਂ ਲਾਂਭ ਨੂੰ:
ਨਿਉਂ ਨਿਉਂ ਕਰੇ ਸਲਾਮ ਆ ਰਹੀ ਸੰਝ ਨੂੰ,
ਮੁੜ ਮੁੜ ਪਾਵੇ ਝਾਤ ਬਦਲਾਂ ਵਿੱਚ ਦੀ,
ਭਰ ਭਰ ਅੱਖਾਂ ਫੇਰ 'ਪਹੁ' ਨੂੰ ਦੇਖਦਾ,
'ਪਹੁ' ਤੱਕੇ ਹੈ ਆਪ ਪੱਛੋਂ ਓਸ ਨੂੰ;
ਇੱਕੁਰ ਆਪੋ ਵਿੱਚ ਝਾਕੇ ਲੈਂਦਿਆਂ ੨੩੦

ਸੂਰਜ ਉਹਲੇ ਹੋਇ ਛਿਪ ਹੈ ਜਾਂਵਦਾ:
ਤਿੱਕੁਰ ਰਾਣੀ ਰਾਜ ਉਹਲੇ ਹੋ ਗਈ।
ਕੁਟੀ ਵਿਖੇ ਮੁੜ ਆਇ ਬੈਠੀ ਸੰਤਣੀ,
ਭੁੱਲ ਗਈ ਸੀ ਯਾਦ ਦਿਲੋਂ ਕਬੂਤਰੀ;
ਹੁਣ ਫਿਰ ਚੁਗਦੀ ਵੇਖ ਚੇਤਾ ਆ ਗਿਆ।
ਕਹਿੰਦੀ ਮਨ ਵਿਚ ਸੋਚ: 'ਪੰਛੀ ਬੀ ਕਿਹੇ
'ਹਨ ਗੇ ਚਤੁਰ, ਸੁਜਾਨ, ਚੇਤਜਾਂ ਵਾਲੜੇ।
'ਜਦ ਅਸਿਂ ਜੋਗੀ ਸੇਇ ਤਦ ਤਾਂ ਨਾਥ ਜੀ
'ਭੇਜਜਾ ਕਰਦੇ ਇਹ ਪੰਛੀ ਏਸ ਥਾਂ
'ਇਸਦੇ ਗਲ ਵਿਕ ਬੰਨ੍ਹ ਨਿਜ ਸੰਦੇਸੜੇ। ੨੪੦

'ਪਰ ਜਦ ਦੇ ਸਿੰਘ ਹੋਇ ਛਡਿਆ ਸੀ ਅਸਾਂ
'ਜੋਗੀ ਸੰਦਾ ਵੇਸ ਤਦ ਤੋਂ ਫੇਰ ਨਾ
'ਭੇਜਜਾ ਕੁਈ ਸੰਦੇਸ ਸਾਨੂੰ ਨਾਥ ਨੇ
'ਪੰਛੀ ਸੀ ਅਜ ਏਹ ਚਲਿਆ ਹੋਰਥੇ,
'ਪਰ ਭੁੱਲਾ ਉਹ ਰਾਹ, ਪਿਛਲੀ ਯਾਦ ਨੇ
'ਲੈ ਆਂਦਾ ਇਸ ਥਾਉਂ, ਤਾਂਤੇ ਤੋਰੀਏ
'ਅਪਣੇ ਜਾਵੇ ਦੇਸ ਕਰਨੇ ਕਾਰ ਨੂੰ।'
ਇਹ ਕਹਿ ਓਹੋ ਪੱਤ੍ਰ ਗਲ ਨੂੰ ਬੰਨ੍ਹ ਕੇ
ਦਿੱਤਾ ਤੁਰਤ ਉਡਾਇ ਵਿੱਚ ਅਕਾਸ਼ ਦੇ।
ਫਿਰ ਹੁਣ ਅੰਦਰ ਆਇ ਕੰਧਾਂ ਵੇਖਦੀ ੨੫੦

ਪੜ੍ਹਦੀ ਮਨ ਚਿਤ ਲਾਇ ਸ਼ਬਦ ਸੁਹਾਵਣੇ
ਉਕਰੇ ਮਰਮਰ ਸੰਗ ਜਿਹੜੇ ਵਿੱਚ ਸੇ,
ਜੜਵਾਏ ਵਿਚ ਕੰਧ ਚਾਰੋਂ ਪਾਸੜੇ

ਸੂਰਤ ਸਿੰਘ ਸੁਜਾਨ ਜਣੇਂਦਿਆਂ ਆਪਣੇ,
ਰਹਿਣ ਨਿਸ਼ਾਨੀ ਏਹ ਏਸੇ ਗੱਲ ਦੀ
ਕੇ ਸਿੱਖਾਂ ਨੇ ਅੰਤ ਮੰਦਰ ਏਸ ਨੂੰ
ਦਿੱਤਾ ਆਣ ਬਣਾਇ ਮੰਦਰ ਰੱਬ ਦਾ।
ਫਿਰ ਸੋਚੇ ਮਨ ਨਾਲ ਦਿਨ ਦੀ ਵਿੱਥਿਆ,
ਸੋਚਾਂ ਸੋਚੇ ਫੇਰ, ਸੋਚੇ ਘਾਬਰੇ;
ਛੇਕੜ ਕਹੇ 'ਰਜਾਇ ਸੀ ਏ ਰੱਬ ਦੀ; ੨੬੦

'ਹੁਕਮੇ ਅੰਦਰ ਖੇਲ ਸੱਭ ਵਰੱਤਿਆ।'
ਇਸ ਸੋਝੀ ਨੇ ਆਣ ਸੋਚਾਂ ਕੱਢੀਆਂ;
ਦਿੱਤਾ ਹ੍ਰਿਦਾ ਬਨਾਇ ਤ੍ਰਖਤਾ ਸਾਫ ਸੀ,
ਬਰਫ ਜਿਵੇਂ, ਜਾਂ ਹੋਇ ਕੋਰਾ ਕਾਗਤੰ।
ਜਿੱਕੁਰ ਵਗਦੀ ਵਾਉ ਡਾਢੇ ਜ਼ੋਰ ਦੀ,
ਦੇਂਦੀ ਆਣ ਹਿਲਾਇ ਸਾਗਰ-ਚੁੱਪ ਨੂੰ, —
ਲਹਿਰਾਂ ਪੈਣ ਹਜ਼ਾਰ ਉੱਚੀ ਭਾਰੀਆਂ;
ਉਥਲ ਪਥੱਲ ਜਹਾਜ਼ ਥੱਪੜ ਲਾਂਦੀਆਂ;
ਸ਼ੋਰ ਉਠੇ ਅਤਿ ਜ਼ੋਰ, ਸਾਗਰ ਵਿੱਚ ਹੈ।
ਭੈੱਗ ਬਣੇ ਸਿਰ ਆਇ, ਜੰਤੂ ਜੀਵ ਜੋ ੨੭੦

ਵਸਦੇ ਪਾਣੀ ਵਿੱਚ ਘਾਬਰ ਜਾਂਵਦੇ।
ਪਰ ਜਦ ਪੌਣ ਖੜੋਇ ਮੂਲੋਂ ਜਾਂਵਦੀ,
ਸਾਗਰ ਦਾ ਰਿੜਕੀਣ ਉਥਲ ਪਥੱਲਣਾ,
ਲਹਿਰਾਂ ਦੇ ਜੁ ਪਹਾੜ ਓੱਚੇ ਉੱਠਣੇ
ਮਿਟ ਜਾਵਣ ਖਿਨ ਵਿੱਚ, ਤਲ ਤਦ ਸਾਫ ਹੋ,
ਲਹਿਰ ਨ ਹੋਵੇ ਸ਼ੋਰ, ਤਾਂ ਹੋ ਜਾਂਵਦਾ
ਨਿਰਮਲ ਸਾਫ ਸਮੁੰਦ ਖੜਾ ਅਡੋਲਵਾਂ।
ਇੱਕੁਰ ਉਸਦੀ ਬ੍ਰਿੱਤਿ ਹੁਦੀ ਅਡੋਲਵੀਂ,
ਪਹਿਲੇ ਵਾਂਙੂ ਫੇਰ ਟਿਕਿਆ ਚਿੱਤ ਸੀ
ਅਪਣੇ ਵਿਚ ਓ ਆਪ ਇਸਥਿਤ ਹੋਇਕੇ ੨੮੦

ਸਾਈਂ ਚਰਨ ਸੰਭਾਲ ਸ਼ਰਨੀ ਪੈ ਰਹੀ।
ਜੀਵਨ ਮੁਕਤੀ ਸੁੱਖ ਸੀ ਓ ਮਾਣਦੀ
ਜਿਸਨੂੰ ਕਹੋ ਇਕਾਂਤ ਇਹ ਸੀ ਮਾਣਦੀ।
ਜਿਸਨੂੰ ਕਹੋ ਤਿਆਗ ਇਨ੍ਹ ਸੀ ਧਾਰਿਆ।
ਜਿਸਨੂੰ ਕਹੋਂ ਅਤੀਤ ਅਸਲ ਅਤੀਤ ਏ,
ਇਹ ਵਸਦੀ ਬਨ ਵਿੱਚ ਨਿਰਜਨ ਥਾਉਂ ਤੇ,
ਇਸਨੇ ਛਡਿਆ ਮੋਹ ਸਭ ਸੰਸਾਰ ਦਾ;
ਇਕ ਸਾਈਂ ਇਕ ਆਪ ਹੋਰ ਨ ਜਾਣਦੀ;
ਅਸਲੀ ਥਾਨ ਪਰੱਸਤ ਅਸਲ ਸਨਯਾਸ ਸੀ
ਇਸਨੇ ਧਾਰਨਾ ਠੀਕ, ਵਸੇ ਇਕੱਲੜੀ। ੨੯੦

ਇਸਨੂੰ ਕਹਿਣਾ ਵੈਰਾਗ ਬਣਦਾ ਸੋਭਦਾ;
ਬਹੁ ਵਿਰੱਕੂ ਇਸ ਜੋਗ ਮੁਨਿਵਰ ਏਸ ਨੂੰ,
ਪੂਰਨ ਸਦਾ ਵਿਰਾਗ 'ਪਰ-ਵੈਰਾਗ' ਹੈ
ਇਸ ਵਿਚ ਪੂਰਨ ਹੋਇ ਠਾਠਾਂ ਮਾਰਦਾ।
ਰਹੀ ਨਿਰਾਸਾ ਹੋਇ ਛੱਡੇ ਆਸਰੇ,
ਮਾਨਸ ਸੰਦੀ ਟੇਕ ਰੱਖੀ ਏਸ ਨਾ,
ਆਸਰਿਆਂ ਤੋਂ ਏਹ ਰਹੇ ਨਿਰਾਸਰੀ,
ਰੱਖਿਆ ਰੱਬ ਅਧਾਰ ਇੱਕੋ ਆਸਰਾ,

ਉੱਚੇ ਫਿਰ ਸਤਿਸੰਗ ਓ ਅਣਡਿਠਵੇਂ
ਰਹੀ ਜੁੜੀ ਤੇ ਮੌਜ ਸੱਚੀ ਮਾਣਦੀ। ੩੦੦

ਪਰ ਇਹ ਅਤਿਦਾ ਤਯਾਗ ਡਾਢਾ ਗਾਖੜਾ
ਪਹਿਲੇ ਬਣੇ ਸੁਭਾਵ ਤੋਂ ਉਨ ਧਾਰਿਆ।
ਸਤਿਗੁਰ ਨੇ ਏਕਾਂਤ ਦੱਸੀ ਐਕੁਰਾਂ:—
ਵਸਦਯਾਂ ਵਿਚ ਸੰਸਾਰ ਸਾਈਂ ਨਾਲ ਹੋ
-ਜੁੜੇ ਰਿਹਾਂ ਹਰ ਆਨ— ਹੈ ਜੋ ਜੀਵਨਾ
ਅੰਦਰਲੀ ਏਕਾਂਤ, ਥੀ ਏਕਾਂਤ ਏ।

'ਸੋ ਇਕਾਂਤੀ ਜਿਸੁ ਰਿਦਾ ਥਾਇ' ॥ [ਬਸੰਤ ਮ: ੫

———

## ੧੮. ਮਾਤਾ ਵਿਰਲਾਪ

ਕਰਦਯਾਂ ਮਾਰੋ ਮਾਰ ਪੂਰਬ ਲਾਂਭ ਤੋਂ
ਦਿਨ ਦੇ ਰਾਜੇ ਆਇ ਤਹਤ ਜਮਾ ਲਿਆ,
ਤਖਤ ਸੁਨਹਿਰੀ ਬੈਠ ਕਿਰਨਾ ਮਾਰਦਾ
ਜਿੱਕੁਰ ਹੁੰਦੇ ਤੀਰ, ਮਾਰ ਉਡਾਂਵਦਾ
ਧੁੰਦ ਹਵਾੜ ਕੁਹੀੜ ਧਰਤੀ ਛਾਈਆਂ।
ਅੰਧੇਰਾਂ ਹੁਣ ਛੱਡ ਰੜੇ ਮੈਦਾਨ ਨੂੰ
ਨੱਸ ਗਿਆ ਡਰ ਖਾਇ ਇਸਦੇ ਤੇਜ ਤੋਂ
ਗੁਫਾਂ, ਕੋਠੀਆਂ, ਤੰਗ, ਪਰਬਤ ਕੰਦਰਾਂ,
ਲੁਕਿਆ ਇਹਨੀਂ ਥਾਉਂ ਸੁੰਗੜ ਸੇਂਮ੍ਹਿਆਂ।
ਚੱਕਰਵਰਤੀ ਰਾਜ ਸੂਰਜ ਦੇਵ ਦਾ ੧੦

ਫਲ ਗਿਆ ਸਭ ਦੇਸ, ਡੰਕਾ ਵੱਜਿਆ।
ਥਲ ਵਾਂਙੂ ਅਸਮਾਨ ਮਾਨੋ ਹੈ ਰੜਾ।
ਜਿਸ ਪਰ ਵਹੇ ਸਮੁੰਦ ਤੇਜ ਪ੍ਰਕਾਸ਼ ਦਾ।
ਉਲਟਾ ਸੁੰਦਰ ਖੇਲ: ਹੇਠਾਂ ਜਲ ਵਹੇ,
ਉੱਤੇ ਥਲ ਸੱਰਪੋਸ਼ ਵਾਂਙੂ ਰੱਖਿਆ।
ਤਿੱਖਾ ਚਾਨਣ ਸਾਫ ਡਲ੍ਹਕਾਂ ਮਾਰਦਾ
ਭਰਿਆ ਵਿੱਚ ਅਕਾਸ਼ ਠਾਠਾਂ ਮਾਰਦਾ,
ਇਸਦਾ ਮੋਲ੍ਹੇ-ਧਾਰ ਇਕ ਰਸ ਥੱਝਵਾਂ
ਲੱਥਾ ਹੇਠਾਂ ਮੀਂਹ ਸਾਰੀ ਭੂਮਿ ਤੇ।
ਕੋਠੇ, ਕੰਧਾਂ ਹੇਠ, ਵਿੱਚੀਂ ਵੇੜ੍ਹਿਆ, ੨੦

ਸ਼ਹਿਰਾਂ, ਸੜਕਾਂ, ਬਾਗ, ਨਦੀਆਂ, ਜੰਗਲੀਂ
ਨਕਾ ਨੱਕ ਭਰਪੂਰ ਚਾਨਣ ਹੋ ਗਿਆ।
ਉੱਚੇ ਪਰਬਤ ਬੈਠ ਇਸ ਵਿਚ ਨ੍ਹਾਂਵਦੇ;
ਬੈਠੇ ਸਾਵੇ ਬ੍ਰਿੱਛ ਟੁਭੀਆਂ ਮਾਰਕੇ,
ਚਾਨਣ ਮੋਲ੍ਹੇ ਧਾਰ ਪੈ ਪੈ ਉੱਪਰੋਂ
ਤਿਲ੍ਹਕ ਧਰਾ ਨੂੰ ਜਾਇ ਉਸ ਪੁਰ ਫੈਲਦਾ।
ਪਾਣੀ-ਹੜ ਜਦ ਆਇ ਸਭ ਕੁਝ ਠਾਰਦਾ,
ਪਰ ਇਸ ਚਾਨਣ ਕਾਂਗ ਜੱਗ ਤਪਾਇਆ,—
ਧਰਤੀ ਤਪ ਗਈ ਤਾਪ ਜਿੱਕੁਰ ਹੋਂਵਦਾ;
ਬ੍ਰਿੱਛ ਤਪੇ ਤੇ ਦੇਸ, ਪੌਣ ਤਪਾਤੀਆਂ। ੩੦

ਏਸ ਤਪਤ ਤੋਂ ਫੇਰ ਘਾਬਰ ਫੈਲਰੀ,
ਠੰਢੀ ਥਾਈ ਜਾਇ ਲੋਕੀਂ ਬੈਠਦੀ;
ਐਪਰ ਬਿਰਹੋਂ ਤੀਰ ਖਾਧੇ ਸੀ ਜਿਨ੍ਹਾਂ
ਏਸ ਤਪਤ ਦੇ ਵਿੱਚ ਪ੍ਰੀਤਮ ਭਾਲਦੇ;
ਉਹਨਾਂ ਦੀ ਓ ਢਾਲ ਭੱਜੀ ਅੰਦਰੋਂ
ਜੋ ਗਰਮੀ ਦੀ ਰੋਕ ਕਰਦੀ ਸੀ ਕਦੀ:
ਗਰਮੀ ਦੇ ਬੀ ਤੀਰ ਪੈ ਗਜੇ ਝੱਲਣੇ।
ਰਾਜਕੌਰ ਦੀ ਮਾਉਂ ਰਾਣੀ ਬ੍ਰਿੱਧ ਬੀ
ਲਗੀ ਸਹਿਣ ਏ ਤੀਰ ਬਿਰਹੋਂ ਵਾਲੜੇ।
ਤੜਕ ਸਵੇਰੇ ਜਾਗ ਕਰ ਲਯਾਮਾਉਂਨੇ ੪੦

ਨਿੱਤਨੇਮ ਦਾ ਪਾਠ ਨਾਲ ਪਰੇਮ ਦੇ।
ਨੌ ਦਸ ਘੜੀਆਂ ਤੀਕ ਬੈਠ ਉਡੀਕਦੀ
'ਰਾਜਕੌਰ ਹੁਣ ਆਇ,. ਹੁਣ ਹੈ ਆਂਵਦੀ।
ਰੋਟੀ ਹੋਗਈ ਤਯਾਰ, ਲੰਗਰ ਵਾਲਿਆਂ
ਦਿੱਤਾ ਆ ਸੰਦੇਸ਼ 'ਲੰਗਰ ਤੈਜਾਰ ਹੈ'।
ਹੁਣ ਅਕੁਲਾਈ ਮਾਉਂ ਧੀ ਨੂੰ ਤਾਂਘਦੀ:
ਅਪਣੇ ਕਮਰੇ ਵਿੱਚ ਬਚੜੀ ਹੈ ਨਹੀਂ,
ਜੋ ਸੀ ਖਾਸ ਦੀਵਾਨ ਉਹ ਬੀ ਸੱਖਣਾ,
ਪਾਠ ਕਰਨ ਦਾ ਥਾਉਂ ਖਾਲੀ ਹੈ ਪਿਆ;
ਧੁਰ ਕੋਠੇ, ਸਿਰ ਛੱਤ ਕਿਧਰੇ ਹੈ ਨਹੀਂ ੫੦

ਫੋਲਯਾ ਮਹਲ ਤਿ ਬਾਗ਼, ਪਤ ਪਤ ਭਾਲਿਆ;
ਲੱਭੀ ਕਿਧਰੇ ਨਾਂਹ, ਹੁੱਟੀ ਭਾਲਦੀ।
ਫਿਰ ਦੌੜੇ ਅਸਵਾਰ ਵੱਲ ਸਮਾਧ ਦੇ,
ਕਿਰਨ ਜਿਵੇਂ ਪਰਤਾਇ ਚਿੱਟੀ ਚੀਜ਼ ਤੋਂ
ਪਰਤ ਆਏ ਸਿਰ ਫੇਰ ਕਹਿੰਦੇ ਹੈ ਨਹੀਂ'।
'ਬੁਤ ਸੂਰਤ ਸਿੰਘ ਪਾਸ' ਭੱਜੇ ਫੇਰ ਏਂ;
ਪੱਥਰ ਨੂੰ ਵਜ. ਮੇਖ ਮੁੜਦੀ ਜਿੱਕੁਰਾਂ
ਮੁੜ ਆਏ, ਕਹਿੰ 'ਨਾਂਹ ਰਾਣੀ ਉਸ ਥਾਂ'।
ਬਾਗ਼ ਬੜੇ ਫਿਰ ਜਾਇ ਪਤ ਪਤ ਢੂੰਡਿਆ,
ਦਿੱਤਾ ਸਾਫ ਜਵਾਬ ਸਾਰੇ ਬਾਗ਼ ਨੇ, ੬੦

ਕੰਨਾਂ ਨੂੰ ਹਥ ਲਾਇ ਬੂਟੇ ਆਖਦੇ—
ਸਾਇੰ ਸਾਇੰ ਸੈਂ ਸਾਇ ਦਿੱਸੀ ਨਾਂ ਅਸਾਂ
'ਅੰਮੀ ਦੀ ਦਿਲ ਨੂਰ ਮਾਲਕ ਆਪਣੀ'।
ਖਾਲੀ ਜਦ ਇਹ ਭਾਲ ਸਾਰੀ ਹੋ ਗਈ,
ਸਿਰ ਆਸਾ ਦਾ ਨਾਲ ਢਿੱਥਯਾ ਸੀ ਗਿਆ:
ਅਈ ਨਿਰਾਸਾ ਧਾਇ ਹੁਣ ਸੀ ਪੁੱਜਕੇ
ਗਿਆ ਵਲੂੰਧਰ ਏਸ ਮਾਤਾ ਦਾ ਰਿਦਾ।
ਛੱਲੇ ਸਾਵੇ ਗੋਲ ਘੇਰੇ ਖਾਂਵਦੇ
ਅੱਖਾਂ ਅੱਗੇ ਆਇ 'ਭੌਂਦੇ ਦੌੜਦੇ।
ਹਿਲਿਆ ਸਾਰਾ ਮੈਲੂ ਅੱਖਾਂ ਅੱਗਿਓ; ੭੦

ਦੁਨੀਆਂ ਹਿੱਲੀ ਨਾਲ ਜਿਵੇਂ ਭੁਚਾਲਵੀਂ।
ਰਾਣੀ ਦੇਖੇ ਐਉਂ ਮਾਨੋਂ ਜੱਗ ਦੇ
—ਯਖ਼ਜਜੋ ਗਰਮੀਨਾਲ— ਢਲਨੇ ਲੱਗਿਆਂ।
ਅੱਖਾਂ ਦਾ ਹੁਣ ਤੌਰ ਹੋਇਆ ਹੋਰਵੇਂ,
ਜਦ ਬਦਲਯਾ ਅਖ-ਤੌਰ ਬਦਲਯਾ ਦ੍ਰਿਸ਼ਜ ਬੀ।

ਮਿੱਤ ਨਾ ਦਿੱਸੇ ਕੋਇ, ਸੱਭੇ ਓਪਰੇ।
ਹਿਰਦੇ ਦਾ ਆਧਾਰ ਹੈਸੀ ਆਸ ਏ:
'ਬਚੜੀ ਅੱਖਾਂ-ਨੂਰ ਮੇਰੇ ਪਾਸ ਹੈ'
ਸੋ ਹੁਣ ਲਭਦੀ ਨਾਹਿੰ ਹਿਰਦਾ ਡਿੰਗਿਆ
ਧੜ ਧੜ ਕਰਦਾ ਮੈਲੂ ਕੰਈ ਹੋ ਜਿਵੇਂ ੮੦

ਥੰਮ੍ਹ ਟੁਟੇ ਤੇ ਡਿਗ ਟੁਕੜੇ ਹੋਂਵਦਾ।
ਹਾਇ ਨਿਰਾਸਾ ਡੈਣ! ਢਾਰਸ ਖਾਣੀਏਂ!
ਆਸਾ ਦੀ ਗੁਲਜ਼ਾਰ ਲੂਹੇਂ ਤੂੰ ਸਦਾ
ਦੁਨੀਆਂ ਝੂਠੀ ਭਾਸ ਬੁਰੀ ਲਗਾ ਦਏਂ;
ਹਿਰਦੇ ਦੇਵੇਂ ਘੋਲ ਮਹੁਰਾ ਐਕੁਰਾਂ
ਸਭ ਕੁਝ ਲੱਗੇ ਵਿੱਖ ਅੰਮ੍ਰਿਤ ਹੋ ਰਹੇ।
ਜਦੋਂ ਨਿਰਾਸਾ ਆਇ ਦਿਲ ਨੂੰ ਨੱਪਦੀ
ਪਹਿਲੇ ਜੀਵ ਉਦਾਸ ਹੁੰਦਾ ਜੱਗ ਤੋਂ,
ਅਪਣੇ ਆਪੋਂ ਫੇਰ ਧੋਵੇ ਹੱਥ ਹੈ।
ਲੱਗਸੁ ਕੌੜਾ ਜ਼ਹਿਰ ਅਪਣਾ ਆਪ ਜਾਂ ੯੦

ਇਸਤੋਂ ਖਾਵੇ ਲਾਜ, ਚਾਹੇ ਮੇਟਣਾ
ਇਸਦਾ ਹੀ ਖੁਰ ਖੋਜ, ਆਖੇ: ਹਾਇ ਮੈਂ
'ਕਿਉਂ ਹੋਯਾ ਸੁਰਜੀਤ ਸੁਰਤਾਂ ਵਾਲੜਾ?
'ਹਨ ਸੁਖਿਏ ਏ ਬ੍ਰਿੱਛ, ਪੱਥਰ ਨੀਰ ਦੇ
'ਸੁਰਤ ਨ ਏਨ੍ਹਾਂ ਵਿੱਚ ਦੁਖੀ ਨ ਹੋਂਵਦੇ।
'ਹੇ ਰੱਬਾ! ਕਰ ਮੇਰੂ ਵੱਟਾਂ ਇੱਟ ਹੀ
ਮੈਨੂੰ ਦੇਹਿ ਬਣਾਇ, ਛੁੱਟਾਂ ਮੈਂ ਕਿਵੇਂ।'
ਅੰਮ੍ਰਿਤ ਅਪਣਾ ਆਪ, ਵਿਚ ਵਿਸ ਘੋਲਦੀ
ਆਇ ਨਿਰਾਸਾ ਡੈਣ - ਡਾਢੀ ਏ ਬੁਰੀ।
ਕਹੁ ਕਹੁ ਮਾਰੇ ਓਹ ਜੀਵ ਅਮੋਤ ਨੂੰ ੧੦੦

ਉਹ ਮਾਰੇ, ਇਹ ਨਾਂਹਿੰ ਮਰਦਾ; ਲੁੱਛਦਾ
ਜਜੂਣ, ਮਰਣ ਵਿਚਕਾਰ ਹੋ ਅਧਮੋਇਆ,
ਹਰਦਮ ਟੁਟ ਟੁਟ ਭੱਜ, ਤੜਫੇ ਐਕੁਰਾਂ
ਟੁੱਟਾ ਕੰਨਖਜੂਰ ਜੀਕੂੰ ਹੋਂਵਦਾ;
ਐਕੁਰ ਬੁਰਾ ਹਵਾਲ ਪਹਿਲੋਂ ਹੈ ਕਰੇ,
ਲਏ ਨਿਰਾਸਾ ਘੁੱਟ ਮਗਰੋਂ ਹੈ ਗਲਾ:
ਜਿਸਨੇ ਮਾਤਾ ਅੱਜ ਲੀਤੀ ਘੇਰ ਹੈ।
ਹੋਵੇ ਜਦੋਂ ਅਰੋਗ ਸ਼ੇਰ ਡਰਾਵਣਾ
ਕੀ ਮਾਨੁਖ ਕੀ ਜੰਤੁ ਰਹਿੰਦੇ ਵਿੱਥ ਤੇ,
ਪਰ ਜਦ ਜ਼ਖਮੀ ਹੋਇ ਓਹੋ ਸ਼ੇਰ ਹੈ ੧੧੦

ਡਿੱਗੇ ਹੋ ਬੇਵੱਸ, ਨਿੱਕੀ ਕੀੜੀਆਂ
ਆ ਆ ਮਾਰਨ ਡੰਗ, ਟੁਕ ਟੁਕ ਖਾਂਦੀਆਂ;
ਤਿਵੇਂ ਗਿਆ ਸੀ ਟੁੱਟ ਹਿਰਦਾ ਮਾਉਂ ਦਾ
ਵਾਂਗ ਸ਼ੇਰਨੀ ਸੀਗ ਜੋ ਬਲ ਵਾਲੜਾ।
ਘਾਇਲ ਹਿਰਦਾ ਏਹ 'ਸੰਸੇ' ਵੇਖਿਆ,
ਕੀੜੀ ਵਾਙੂ ਦੌੜ ਆਇਆ ਖਾਣ ਨੂੰ।
ਵੜ ਮਾਰਾ ਦਿਲ ਵਿੱਚ ਛੱਟਜਾ ਜੋ ਸਿਕਾ,
ਵਦਿਆ ਜਾਕੇ ਚੱਕ ਚੀਸਾਂ ਪਾਵਣਾਂ।
ਸੋਚ ਲੱਥੜੀ ਮਾਉਂ ਰੜਫ ਉੱਠੀਆਂ

ਜਿੱਕੁਰ ਕੀੜੀ-ਡੰਗ ਵੱਟੇ ਜੀਵ ਨੂੰ ੧੨੦
ਰੋਵੇ ਹੈ ਤੜਫਾਇ ਕਰੇ ਵਿਆਕੁਲਾ।
ਸੰਸੇ ਨੇ ਹੁਣ ਚੱਕ ਹਿਰਦੇ ਮਾਊਂ ਨੂੰ
ਆਣ ਮਾਰਿਆ ਏਹ 'ਮਤਾਂ ਕਲੂਰ ਦਾ
'ਰਾਜਾ ਕਰਕੇ ਧ੍ਰੋਹ ਰਾਤੀ ਸੁੱਤਿਆਂ
'ਪੁਤ੍ਰੀ ਮੇਰੀ ਚੁੱਕ ਦੇਸੀਂ ਲੈ ਗਿਆ।'
ਪੇਚਤਾਬ ਹੁਣ ਖਾਇ ਅੰਦ੍ਰੋਂ ਜ਼ੋਰ ਦਾ
ਉੱਠੀ ਜੋਹ ਵਿਚਕਾਰ ਭਗਕਾਂ ਮਾਰਦੀ
ਜਿਉਂ ਜਿਉਂ ਵੱਜੇ ਡੰਗ ਸੰਸੇ ਏਸ ਦਾ
ਤਿਉਂ ਤਿਉਂ ਰਾਣੀ ਸੀਸ ਚੜ੍ਹਦਾ ਰੋਹ ਸੀ:
ਸੈਨਾਪਤੀ ਬੁਲਾਇ ਕਹਿੰਦੀ: 'ਸ਼ੱਬਹੀ ੧੩੦

'ਫੌਜਾਂ ਕਰੋ ਤਿਆਰ ਜਾਉ ਕਲੂਰ ਨੂੰ
'ਲਜਾਵੋ ਬਦੜੀ ਖੋਹ, ਉਸ ਦੇ ਪੰਜਿਓਂ।'
ਹੁਕਮ ਪਾਇ ਸਿਰ ਨਜਾਇ ਬਖਸ਼ੀ ਜਾਂਵਦਾ:
ਤੋਰੇ ਕੁਝ ਅਸਵਾਰ ਰਸਤਜਾਂ ਵੱਲ ਨੂੰ,
ਪੂਰਬ ਪੱਛਮ ਓਰ ਭਾਲ਼ ਕਰਾਂਵਦਾ
ਕੁਝ ਭੇਜੇ ਬਨ ਵਿੱਚ ਚਿੱਟੀ ਧਾਰ ਨੂੰ.
ਕੁਝ ਕਾਲੇ ਬਨ ਵੱਲ ਕੁੱਝ ਹਿਠਾੜ ਨੂੰ;
ਬਨ ਪਰਬਤ ਸਭ ਥਾਉਂ ਹੁੰਦੀ ਢੂੰਡ ਹੈ।
ਸ਼ਿਖਰੇ ਬੈਠੀ ਓਹ ਪਰੀ ਮਹੱਲ :ੋ:
ਏ ਢੂੰਡਣ ਸਭ ਹੇਠ ਹੋਏ ਬਾਊਲੇ। ੧੪੦

ਬਖਸ਼ੀ ਨੇ ਜਾਸੂਸ ਸਜਾਣੇ ਚੋਣਵੇਂ
ਚੁਪਕੇ ਦਿੱਤੇ ਟੋਰ ਵੱਲ ਕਲੂਰ ਦੀ।

ਉੱਪਰ ਜਾਕੇ ਆਪ ਸੈਨਾ ਨੂੰ ਇਹੋ
ਦਿੱਤਾ ਹੁਕਮ ਸੁਣਾਇ: 'ਕਰੋ ਤਿਆਰੀਆਂ
'ਅੱਖ ਫੋਰ ਦੀ ਦੇਰ ਜ਼ਿੰਨੀ ਦੇਰ ਨਾ
'ਲੱਗਣ ਦੇਵੋ ਮੂਲ, ਹੋਵੋ ਤਯਾਰ ਜਾ।'
ਕਰੀ ਹਰਾਵਲ ਤਯਾਰ ਛੇਤੀ ਸੱਭ ਤੋਂ;
ਸਰਹੱਦੀ ਜੋ ਫੌਜ ਉਸਨੂੰ ਆਗਿਆ
ਤਯਾਰ ਰਹਿਣ ਦੀ ਨਾਲ ਬਖਸ਼ੀ ਭੇਜਦਾ।
ਤਯਾਰ ਕਰਾਕੇ ਸੱਭ ਹੁਕਮ ਨੁਸਾਰ ਓ ੧੫੦

ਕੁਝ ਚਿਰ ਦੇ ਸੀ ਬਾਦ ਬਖਸ਼ੀ ਆ ਗਿਆ,
ਕਹਿੰਦਾ, 'ਮਾਤਾ! ਸ਼ੰਕ ਦਿਲੋਂ ਮਿਟਾਇ ਦੇ:
'ਰਾਇ ਕਲੂਰਾ ਨਾਂਹ ਰਾਣੀ ਲੈ ਗਿਆ;

'ਰਾਜਾ ਹੈ ਨਹੀਂ ਦੋਸ਼ ਦਿੱਲੀ ਹੈ ਗਿਆ;
'ਦਿਨ ਕੁਝ ਬੀਤੇ ਹੈਨ ਤਰ ਉਸਨੂੰ ਗਿਆਂ।
'ਆਯਾ ਉਧਰੋਂ, ਇਕ ਹੈ ਇਤਬਾਰੀਆ;
'ਪਕੀ ਹੈ ਇਹ ਘੋਇ ਜੋ ਮੈਂ ਆਖਦਾ:
'ਰੋਕ ਲਈ ਮੈਂ ਫੌਜ ਮਾਤਾ, ਓਧਰੋਂ।
'ਭੇਜੇ ਸਨ ਜਾਸੂਸ ਆਏ ਰਸਤਿਓਂ
'ਪੱਕੀ ਲੈਕੇ ਸਾਰ ਓਹ ਬੀ ਮਾਊਂ ਜੀ! ੧੬੦

'ਫੌਜ ਖੜੀ ਤਈਆਰ ਧਾਵੇ ਵਾਸਤੇ
'ਹੁਕਮ ਕਰੋ ਜੇ ਆਪ ਬੋਲਾਂ ਕੂਚ ਮੈਂ;
'ਪਰ ਇਹ ਹੈ ਨਹਿੰ ਠੀਕ, ਨੀਤੀ ਸੋਚ ਲੌ,
'ਰਾਣੀ ਓਥੇ ਨਾਂਹ, ਹੁਕਮ ਦਸਾਵਣਾ।
'ਮੇਰੀ ਜਾਚੇ, ਮਾਤ! ਰਾਣੀ ਹੋਇਗੀ
'ਬੈਠੀ ਕਿਧਰੇ ਲੁੱਕ ਅੱਗੇ ਵਾਂਗਰੇ।'
ਸੁਣ, ਲੈ ਲੰਮਾ ਸਾਹ; ਕਹਿੰਦੀ, 'ਬੱਚੀਏ!
'ਘੱਤੇਂ ਵਖਤਾਂ ਵਿੱਚ ਬੁੱਢੀ ਮਾਊਂ ਨੂੰ
'ਜਾ ਲੁਕੀਓਂ ਕਿਸ ਠਾਉਂ ਦਸ ਜਾ ਆਣਕੇ।'
'ਬਖਸ਼ੀ! ਭੇਜੋ ਫੌਜ ਸਾਰੇ ਜੰਗਲੀਂ, ੧੭੦

'ਢੂੰਡ ਕਰੋ ਉਸ ਕਾਲ, ਲੱਭੋ ਕੰਦਰੀਂ।'
'ਸਿਰ ਨੀਵਾਂ ਕਰ ਓਹ ਮੱਥਾ ਟੇਕ ਕੇ
ਟੁਰ ਗਯਾ ਛੇਤੀ ਨਾਲ ਭਾਲ ਕਰਾਂਵਦਾ।
ਦਿਨ ਚਲਿਆ ਹੈ ਬੀਤ ਇੱਕੁਰ ਢੂੰਡਦੇ,
ਲੱਭੀ ਕਿਧਰੇ ਨਾਂਹਿ ਲੱਭਣ ਜੋਗੜੀ।
ਮਚਣਾ ਜਦੋਂ ਤੁਫਾਨ ਹੋਵੇ, ਉਸ ਤੋਂ
ਪਹਿਲੇ ਤਪਸ਼ ਮਹਾਨ ਗਰਮੀ ਹੋਂਵਦੀ,
ਫੇਰ ਨਿਰਾਸਾ ਵਾਂਙ ਵਾਉ ਅਡੋਲ ਹੋ;
ਹੋ ਜਾਵੇ ਚੁਪ ਚਾਪ ਹਿੱਲੇ ਪੱਤ ਨਾ।
ਪੰਛੀ ਤਰਸਨ ਸਾਹ ਖੁੱਲਾ ਆਵਹੇ; ੧੮੦

ਘੁਰ੍ਕਣ ਜੀਭਾਂ ਕੱਢ, ਹਿੱਲੇ ਪੌਣ ਨਾ।
ਫਿਰ ਕੁਝ ਬੱਦਲ ਵਾਂਙ ਘੱਟੇ ਖੇਹ ਦਾ
ਤੁਰਦੇ ਪਰਬਤ ਵਾਂਙ ਦਿੱਸੇ ਆਂਵਦਾ,—
ਝੱਖੜ ਪੈਂਦਾ ਝੁੱਲ ਖੇਹ ਉਡਾਂਵਦਾ।
ਵਗੇ ਹਨੇਰੀ ਜੋਰ ਘੋਪਾ ਛਾਂਵਦਾ
ਮਚ ਜਏ ਅੰਨ੍ਹ ਅਨ੍ਹੇਰ ਚਾਰ ਚੁਫੇਰੜੇ;
ਮੂੰਹ ਅੱਖੀ ਘਰ ਬਾਰ ਗਰਦਾ ਹੈ ਭਰੇ।
ਬੁੱਲੇ ਵਗਦੇ ਜ਼ੋਰ ਬੂਟੇ ਪੱਟਦੇ;
ਬੋਹਲ ਜਾਂਦੇ ਉੱਡ, ਡਿੱਗਣ ਆਦਮੀ:
ਥਲ ਦੇ ਟਿੱਬੇ ਰੇਤ ਥਾਉਂ ਵਟਾਉਂਦੇ: ੧੯੦

ਕੁੱਝਕ ਠਹਿਕੇ ਜ਼ੋਰ ਝੱਖੜ ਦਾ ਘਟੇ
ਫਰ ਕਿਣਮਿਣ ਕੁਝ ਹੋਇ ਬਰਖਾ ਆਂਵਦੀ;
ਇੱਕੁਰ ਰਾਣੀ ਮਾਤ ਹਿਰਦੇ ਆਪਣੇ
ਤਪਤ ਸਹਾਰੀ ਅੱਤਿ ਧੀਅ ਉਡੀਕਦੀ;
ਫੇਰ ਨਿਰਾਸਾ ਆਇ ਕੀਤੀ ਸੱਖਣੀ,
ਫਿਰ ਢੂੰਡਣ ਦਾ ਵੇਗ —ਭਾਲਣ ਵਾਲੜਾ—
ਚੜ੍ਹਿਆ ਕਰਕੇ ਜ਼ੋਰ ਜਿਵੇਂ ਹਨੇਰੀਆਂ।
ਘਾਬਰ ਘਾਬਰ ਫੇਰ ਕਰਦੀ ਹੀਲੜੇ;
ਪੇਸ਼ ਨ ਗਈਊਸ ਮੂਲ ਲੱਭਾ ਖੋਜ ਨਾ
ਡਾਲੀ ਡਾਲੀ ਪਤ੍ਰ ਹਾਰੀ ਢੂੰਡ ਕੇ, ੨੦੦

ਰਹੀ ਹਰੋਲੀ ਪਾਇ ਝੱਖੜ ਵਾਂਗਰੇ,
ਮੁਸ਼ਕ ਨ ਕਿਧਰੋਂ ਹੱਥ, ਆਈ ਧੀਅ
ਕਿੰਨੇ ਮਰਦ ਜੁਆਨ ਫਿਰਦੇ ਭਾਲਦੇ,
ਜੰਗਲ, ਸ਼ਹਿਰ, ਉਜਾੜ ਖੱਡੀਂ, ਪਰਬਤੀਂ,
ਲੋਂਢਾ ਹੋਯਾ ਪੈਰੁ ਢੂੰਡਾਂ ਢੂੰਡਦੇ।
ਰੋਟੀ ਪਾਣੀ ਅੰਨ ਚੱਖਣਾ ਨਾ ਕਿਸੇ;

ਭੁੱਖੇ ਭਾਬੂ ਲੈਣ ਨੌਕਰ ਗੋਲੀਆਂ;
ਮਚਿਆ ਸੀ ਤੜਥੱਲ ਸੁੱਝੇ ਕੁੱਝ ਨਾਂ,
ਹਿਰਦੇ ਜਿਉਂ ਭੁੰਚਾਲ ਕੰਬਣ ਸੱਭ ਦੇ
ਝੱਖੜ ਡਾਢੇ ਵਾਂਙ ਬੌਰੀ ਹੋਇਕੇ ੨੧੦

ਨਿਕਲੀ ਮਾਤਾ ਬਾਰ੍ਹ ਮਹਿਲੋਂ ਘਾਬਰੀ,
ਦਸ ਵੀ ਗੋਲੀਆਂ ਨਾਲ ਮਗਰੇ ਚੱਲੀਆਂ।
ਜਿਉਂ ਭਾਲਣ ਨੂੰ ਆਪ ਨਿਕਲੇ ਸ਼ੇਰਨੀ
ਘੁਰਿਓਂ ਜਾਇਸੁ ਗ੍ਰਾਚ ਬੱਚਾ ਜੇ ਕਦੇ।
ਦਿਲ ਵਿਚ ਰੁਹ ਤੇ ਰੰਜ ਭਰਿਆ ਮਾਓਂ ਦੇ,
ਨਾਲੇ ਹੈ ਉੱਮੈਦ ਲੱਭ ਲਿਔਣ ਦੀ,
ਨਾਲੇ ਕੁੱਝ ਨਿਰਾਸ ਲੱਭੂ ਹੈ ਨਹੀਂ,
ਵਿੱਛੋੜੇ ਦਾ ਸੱਲ ਵਜਦਾ ਨਾਲ ਹੈ,
ਵਹਿਮ ਉਠੇ ਹੈ ਨਾਲ ਅੰਦਰ ਚਿੱਤ ਦੇ, —
ਹੈ ਕੁਝ ਗੁੱਝਾ ਭੇਤ ਧੀ ਨਾ ਮਿਲਨ ਦਾ ੨੨੦

ਆਪੇ ਹੂਈ ਨ ਗੁੰਮ ਅੱਗੇ ਵਾਕਰੇ
ਐਨੇ ਚਿਰ ਦੇ ਤੀਕ ਲੁਕੀ ਨ ਸੀ ਕਦੀ।
ਜਦ ਸੋਚੇ ਕੇ ਆਪ ਕਿਧਰੇ ਹੈ ਲੁਕੀ,
ਤਦ ਤਾਂ ਉੱਠੇ ਮੋਹ, ਬਿਰਹੋਂ ਸੱਲ੍ਹਦਾ।
ਜਦ ਸੋਚੇ ਕੁਈ ਦ੍ਰੋਹ ਕਰਕੇ ਲੈ ਗਿਆ,
ਰੋਹ ਚੜ੍ਹੇ ਕਰ ਜ਼ੋਰ ਸਿਰ ਨੂੰ ਜੋਸ਼ ਦਾ,
ਫੂੰਡੇ ਬਾਘੇ ਵਾਂਙ ਤ੍ਰਿਖੀ ਹੋਇਕੇ
ਬੌਰੀ ਗੁੱਸੇ ਨਾਲ ਫਿਰਦੀ ਭਾਲਦੀ:
ਘਾਟੀ, ਖੱਡ, ਉਜਾੜ, ਚੜ੍ਹਦੀ ਚੋਟੀਆ,
ਲਹਿੰਦੀ ਚੜ੍ਹਦੀ ਹੋਰ ਫੇਰੇ ਖਾਂਵਦੀ, ੨੩੦

ਰਹੀ ਢੂੰਡਦੀ ਮਾਉਂ ਧਰਤੀ ਕੱਛਦੀ।
ਸੂਰਜ ਵਿੱਚ ਅਕਾਸ਼ ਇਸਨੂੰ ਦੇਖਦਾ
ਅਪਣਾ ਦੇਇ ਪ੍ਰਕਾਸ਼ ਲੱਭਣ ਵਾਸਤੇ,
ਥਕ ਹੁਣ ਹੋਇ ਨਿਰਾਸ ਉਹ ਬੀ ਚੱਲਿਆ।
ਗੋਲੀਆਂ ਨੌਕਰ ਦਾਸ ਹਾਰੇ ਸੱਭ ਸੇ,
ਮਮਤਾ ਮਾਰੀ ਮਾਉਂ ਥੱਕੀ ਮੂਲ ਨਾ।
ਕਰ ਹੋਂਦ ਅਣਹੋਂਦ ਨੇਮ ਏ ਪ੍ਰੇਮ ਦਾ,
ਜਿੱਥੇ ਕੁੱਝ ਨ ਹੋਇ ਪ੍ਰੇਮ ਰਚਾਂਵਦਾ।
ਆਸ ਆਸਰਾ ਓਟ ਜਿੱਥੇ ਹੋਇ ਨਾ,
ਉੱਥੇ ਹੋਇ ਜਿ ਪ੍ਰੇਮ ਫੇਰ ਬਨ੍ਹਾਂਵਦਾ ੨੪੦

ਵਿੱਚ ਨਿਰਾਸਾ ਆਸ ਪੱਕੀ ਸੋਹਿਣੀ।
ਹੋਣਹਾਰ ਕਰਿ ਆਪ 'ਬਸ ਹੁਣ ਹੋਰ ਨਾ'
ਓਥੇ ਕਹਿੰਦਾ ਪ੍ਰੇਮ 'ਲੱਗੇ ਹੀ ਰਹੋ
'ਲਗਨ ਨ ਕਰੋ ਤਿਆਗ, ਪਿਛਾ ਨਾ ਛਡੋ।'
ਜਿੱਥੇ ਹੋਵੇ ਪ੍ਰੇਮ ਨੀਂਦਰ, ਭੁੱਖ ਤੇ
ਹੁੱਟਣ, ਹੋਣ ਨਿਰਾਸ, ਭੈ ਤੇ ਮੌਤ ਬੀ
ਪੋਹ ਨ ਸਕਦੇ ਮੂਲ ਬਿੰਧੇ ਨੀਰ ਜਯੋਂ।
ਮਮਤਾ ਮਾਰੀ ਮਾਉਂ —ਟੁੱਟੀ ਆਸ ਤੋਂ,
ਠੱਪੀ ਵਹਿਮਾਂ ਨਾਲ, ਖਿੱਚੀ ਧ੍ਰੂਹ ਦੀ
ਵਾਉ ਵਰੋਲੇ ਵਾਂਙ ਫਿਰਦੀ ਢੂੰਡਦੀ— ੨੫੦

ਹਾਰੀ ਹੈ ਨਹੀਂ ਮੂਲ, ਛਡਦੀ ਭਾਲ ਨਾ।
ਗੜਗੜ ਕਰਦਾ ਇੱਕ ਡਿੱਗੀ ਉੱਪਰੋਂ
—ਖਰ੍ਹਵੇ ਪਥਰਾਂ ਵਿੱਚ ਸਿਰ ਟਕਰਾਉਂਦਾ
ਚਿੱਟਾ ਚਾਂਦੀ ਵਾਂਗ ਸਾਰਾ ਝੱਗ ਹੀ—
ਨਾਲਾ ਨਿੱਕਾ ਤੇਜ ਪਾਣੀ ਸੀਤ ਦਾ।
ਜਿੱਕੁਰ ਕੋਈ ਹੋਇ ਘਾਬਰ ਮਾਰਿਆ
ਸਿਰਪੱਟ ਨੱਠਾ ਜਾਇ ਅਟਕ ਜਿ ਆ ਪਵੇ
ਰੁਕਦਾ, ਨਠਦਾ ਫੇਰ ਚਹਿ ਅਕੁਲਾਉਂਦਾ,
ਫਿਰ ਕਾਹਲਾ ਹੋ ਫੇਰ ਨੱਠੇ ਜ਼ੋਰ ਦਾ,
ਤਿੱਕੁਰ ਨਾਲਾ ਏਹ ਕਾਹਲਾ ਆਉਂਦਾ ੨੬੦

—ਰੁਕ ਰੁਕ ਪੱਥ੍ਰਾਂ ਨਾਲ ਤਿਰਛੇ ਜੋ ਖੜੇ
ਬਹੁਤ ਬਿਸੁਰੇ ਬਿਡੋਲ ਰੋਕੀ ਰਾਹ ਨੂੰ—
ਅਟਕੇ, ਨਿਕਲੇ, ਡਿੱਗ ਅੱਗੇ ਧਾਂਵਦਾ,
ਫਿਰ ਡਿੱਗੇ ਖਾ ਸੱਟ ਝੱਗ ਬਣਾਉਂਦਾ;
ਝੱਗੋ ਝੱਗ ਸਰੂਪ ਧੌਲਾ ਹੋਇਆ
ਦਿਨੇ ਰਾਤ ਲੈ ਝੱਗ ਵਗਦਾ ਓਸ ਥਾਂ।
ਇੱਥੇ ਅੰਮੀਂ ਪੌਂਚੂ ਉਸਨੂੰ ਵੇਖਦੀ
ਡਾਢੀ ਨੀਝ ਲਗਾਇ ਪੱਥਰ ਹੋ ਜਿਵੇਂ,
ਕਹਿੰਦੀ: 'ਕੁਦਰਤ ਨਾਲ ਹੈ ਵੇ ਨਾਲਿਆ!
'ਪੇਸ਼ ਨ ਜਾਂਦੀ ਮੂਲ ਤੇਰੀ ਬੀ ਕੁਈ। ੨੭੦

'—ਵੱਸ ਕਿਸੇ ਦੇ ਨਾਹਿ ਕੁਦਰਤ ਖੇਡ ਹੈ—!
'ਸਿਰ ਟਕਰਾਵੇਂ ਰੋਇ ਮਾਰੇ ਢਾਹੀਆਂ!
'ਨਿਤ ਪ੍ਰਤੀ ਏਹੋ ਕਾਰ ਤੇਰੀ ਹੋ ਰਹੀ!
'ਸੋ ਜੀਵਾਂ ਵਿਚਕਾਰ ਤੇਰੇ ਵਾਂਗ ਮੈਂ
'ਸਿਰ ਟਕਰਾਵਾਂ ਰੋਇ ਲਿੱਲਾਂ ਦੇਂਵਦੀ।
'ਮੇਰੀ ਵੰਨੇ ਵੇਖ ਧੁਰ ਤੋਂ ਉੱਕਿਆ!
'ਹਿਰ ਗਏ ਮੇਰੇ ਲੇਖ ਲੇਖਾ ਮੁੱਕਿਆ,
'ਸੌਖ ਸਬੀਲੀ ਕਾਲ ਹੈ ਹੋ ਚੁੱਕਿਆ;
'ਅੰਤ ਸਮਾਂ ਹੁਣ ਸ਼ੇਤ ਆ ਹੈ ਢੁੱਕਿਆ।
'ਤੇਰਾ ਹੰਝੂ-ਨੀਰ ਕਦੇ ਨ ਰੁਕਿਆ ੨੮੦

'ਮੇਰੇ ਨੈਣੋਂ ਹੰਝ ਕਦੇ ਨ ਸੁੱਕਿਆ।
'ਦੁੱਖਾਂ ਦਾ ਹਾਇ ਦੌਰ ਜਾਰੀ ਹੋ ਪਿਆ,
'ਤੇਰੇ ਵਾਙੂ ਕੀਹ ਟੁਰਿਆ ਹੀ ਰਹੂ?
'ਤੇਰੀ ਏਹ ਅਵਾਜ਼ ਦੁਖੀਆ ਸੈਮੁਵੀਂ
'ਮੇਰੇ ਹਿਰਦੇ ਨਾਲ ਵੱਜੇ ਐਕੁਰਾਂ
'ਜਿੱਕੁਣ ਵੱਜਣ ਸਾਜ਼ ਦੋ ਸੁਰ ਹੋ ਰਹੇ।
'ਇੱਕੁਰ ਕੱਢਣ ਵਾਜ —ਸੁਣਕੇ ਵਾਜ ਨੂੰ
'ਤੇਰੀ ਰੋਣੀ ਅਤ— ਤਰਬਾਂ ਮੇਰੀਆਂ।
'ਹੁਣ ਪਾਵਾਂ ਮੈਂ ਵੈਣ ਏਥੇ ਬੈਠਕੇ
'ਲੰਮੀ ਝੀਣੀ ਵਾਜ ਨਾਲ ਰਲਾਇਕੇ: ੨੯੦

'ਦੋ ਦੁਖੀਏ ਇਕ ਹੋਇ ਰੋਵਣ ਸੋਹਿਣੇ।'
ਇਹ ਕਹਿੰਦਯਾਂ ਘਬਰਾਇ ਚੜ੍ਹਿਆ ਜਾ ਸਿਰੇ,
ਦਿਲ ਤੋਂ ਚੜ੍ਹਿਆ ਖ਼ੂਨ ਸਿਰ ਨੂੰ ਨਾਲ ਹੀ।
ਸਿਰ ਵਿੱਚੋਂ ਫਿਰ ਖਾਇ ਧੱਕਾ ਐਦਰੋਂ

ਦੋ ਹਿੱਸੇ ਗਿਜਾ ਹੋਇ ਇਕ ਰੁਕ ਅੰਦਰੇ,
ਦੂਜਾ ਪਾਣੀ ਹੋਇ ਖਾਰੇ ਵੰਨ ਦਾ
ਵਗ ਤੁਰਿਆ ਬੰਨ੍ਹ ਧਾਰ ਦੋਹੀਂ ਅੱਖੀਓਂ
ਰੋ ਰੋ ਕਹਿੰਦੀ 'ਹਾਇ! ਧਰਾ ਕੁਰਾੜਿ ਹੈ,
'ਪੀਡਾ ਪਰਬਤ ਅਤਿ, ਹੌਲੀ ਪੌਣ ਹੈ,
'ਹੈ ਉੱਚਾ ਅਸਮਾਨ, ਕਿੱਥੇ ਜਾਉ ਮੈਂ ? ੩੦੦

'ਕਿੱਥੇ ਜਾਉਂ ਸੁਮਾਇ, ਹੋਵਾਂ ਦੂਰ ਮੈਂ,
'ਇਨ੍ਹਾਂ ਧੈਦਿਓਂ ਪਾਰ, ਉਹਲੇ ਹੋ ਰਹਾਂ ?
'ਜਾਂ ਮਿਟ ਜਾਵਾਂ ਮੂਲ੍ਹ ਹੋਵਾਂ ਮੂਲ੍ਹ ਨਾ,
'ਅਨਹੋਈ ਹੋ ਨਿੱਤ ਦੁੱਖਾਂ ਤੋਂ ਛੁਟਾਂ
'ਹੋਇਆ ਘੇਰਨ ਜੋਇ ਦੁੱਖ ਡਰਾਵਣੇ।
' 'ਹੋਣਾ' ਲੱਭਣ ਲੋਕ, ਮੰਗਣ 'ਹੋਵਣਾ',
'ਪਰ 'ਹੋਣੇ' ਦੇ ਡੰਗ ਤਿੱਖੇ ਸੱਪ ਤੋਂ।
'ਜੇ 'ਅਣਹੋਂਦੀ' ਹੋਇ ਛੁੱਟਾਂ 'ਹੋਣ' ਤੋਂ,
'ਖ਼ਬਰੇ ਇਸਦੇ ਡੰਗ ਲੱਗਣ ਫਰ ਨਾ।
'ਕਿਸ ਬਿਧ ਹੈ ਛੁਟਕਾਰ ਮੇਰਾ 'ਹੋਂਦ ਤੋਂ ? ੩੧੦

'ਰਸਤਾ ਕੋਈ ਨਾਹਿੰ, ਫਸੀ ਕੁਥਾਉਂ ਹਾਂ'
'ਮੈਂ ਹੋਈਆਂ ਅਣਚਾਹ ਇਸ ਹੁਣ 'ਹੋਣ' ਤੋਂ।
' 'ਹੋਣ' ਦਾਤਿਆ ! ਸਾਂਭ ਅਪਣੀ ਦਾਤ ਏ।
'ਜਦ ਤੁੱਠੇ ਸੇ ਆਪ ਆਖਯਾ ਮੰਗ ਲੈ !'
'ਮੈਂ ਮੰਗਿਆ :ਇਹ ਹੋਣ' ਦਿੱਤਾ ਤੁੱਠ ਤੈਂ !
'ਪਰ ਖਾਦੀ ਮੈਂ ਭੁੱਲ ਏ ਨਾ ਮੰਗਿਆ,—
'ਦੁੱਖੋਂ ਖਾਲੀ 'ਹੋਂਦ' ਬਖਸ਼ੀਂ ਦਾਤਿਆ !
'ਬੇਸ਼ਰਤੀ ਇਹ ਮੰਗ ਮੰਗੀ ਆਪ ਤੋਂ,
'ਮਿਲ ਗਈ ਮੈਨੂੰ ਏਹ ਦੁੱਖ ਵਲ੍ਹੇਟੜੀ।
'ਹੁਣ ਪਛੁਤਾਵਾਂ ਹਾਇ ! ਆਪਣੀ ਮੰਗ ਤੇ। ੩੨੦

'ਹੇ ਦਾਤੇ ਕਿਰਪਾਲ ! ਕਿਰਪਾ ਏ ਕਰੋ:
'ਏਸ ਦਾਤ ਨੂੰ ਮੋੜ ਮੈਥੋਂ ਲੈ ਲਵੋ।
'ਮੈਨੂੰ ਕਰੁ 'ਅਣਹੋਂਦ' ਮੈਂ ਭਰ ਪਾ ਲਿਆ;
'ਜਾਂ ਦੇਵੋ ਇਕ ਹੋਰ ਵਰ ਮੈਂ ਸੋਹਿਣਾ,
'ਬਿਨ ਕੰਡੇ ਦੇ ਫੁੱਲ ਏਸੇ ਹੋਂਦ ਦਾ
'ਮੈਨੂੰ ਹੋਇ ਨਸੀਬ — ਖਾਲੀ ਦੁੱਖ ਤੋਂ।
'ਜਾਂ ਕਰ ਦੇ ਇਕ ਹੋਰ ਮੈਂ ਤੇ ਮੇਰੁ ਤੂੰ !
'ਬਚੜੀ ਤਾਈਂ ਨਿੱਤ 'ਹੋਣ' ਨਸੀਬ ਹੋ।
'ਜਿੱਕੁਰ ਵਗਦਾ ਨੀਰ ਵਿਚ ਦਰਿਆਉ ਦੇ
'ਉਹ ਹੋਵੇ ਚਰਿਯਾਉ ਏਸੇ 'ਹੋਣਾ ਦਾ; ੩੩੦

'ਮੈਂ ਉਸਤੋਂ ਹੋ ਦੂਰ ਵਾਂਙੂ ਨੀਰ ਦੇ
'ਪਾਇ ਵਿਛੋੜਾ ਠੰਡ ਯਖਜਿਉਂ ਹਾਂ ਜ਼ਮੀ;
'ਸਦਾ ਮੇਲ ਦੀ ਨਿੱਘ ਧੁਰ ਤੋਂ ਭੇਜਕੇ
'ਮੈਨੂੰ ਦੇਹਿ ਪੰਘਾਰ, ਪੰਘਰੇ 'ਹੋਂਦ' ਏ
'ਵਹਿਕੇ ਢੁਲ ਮਿਲ ਜਾਇ ਓਸੇ ਨਾਲ ਹੀ;
'ਮੇਰੀ ਮੁੱਕੇ 'ਹੋਣ', ਮੈਂ ਫਿਰ ਨਾ ਹੁਵਾਂ;
'ਪਰ ਧੀ ਦੀ ਉਹ ਹੋਂਦ ਜੀਉਂਦੀ ਹੀ ਚਲੇ
'ਜਾਰੀ ਦਿਨ ਤੇ ਰਾਤ ਨਦੀਆਂ ਵਾਙ ਹੋ।

'ਹਾਂ, ਹੋਵੇ ਸੁਖਰੂਪ ਹੋਂਦ ਅਨੰਦ ਮੇ*।
ਕੂਲ੍ਹ ਵੰਨੇ ਫੇਰ ਤੱਕ ਕੇ :—
'ਹੇ ਦੁਖਿਆਰੀ ਕੂਲ੍ਹ ! ਪਤਾ ਬਤਾਇ ਤੂੰ, ੩੪੦
'ਡਿੱਠੀ ਕਿਧਰੇ ਹੋਇ ਮੇਰੀ ਲਾਡਲੀ ?
'ਧੋਤੇ ਹੋਵਸ ਪੈਰ ਤੈਂ ਵਿਚ ਆਇਕੇ,
'ਦਿੱਤਾ ਹੋਵਸ ਡੋਬ ਅਪਣਾ ਹੱਥ ਹੀ
ਤੇਰੇ ਪਾਣੀ ਵਿੱਚ —ਤੂੰ ਜੋ ਚਮਕਦਾ।
'ਨਹੀਂ ਤੇ ਮੈਨੂੰ ਦੱਸ ਤੈਨੂੰ ਹੈ ਕਿਵੇਂ
'ਹੋਈ ਚਮਕ ਨਸੀਬ ? ਇਹ ਨਾ ਹੋਰਥੇ।'
ਫਿਰ ਇਕ ਭਰਕੇ ਬੁੱਕ ਰਾਣੀ ਸੁੰਘਦੀ,
ਬਚੜੀ ਵਾਲੀ ਗੰਧ ਆਇ ਨ, ਆਖਦੀ:—
'ਏਧਰ ਆਈ ਨਾਹਿੰ ਜਿੰਦੜੀ ਮੇਰੜੀ।'
ਸਖੀਆਂ ਗੋਲੀਆਂ ਨਾਲ ਸਮਝਣ ਸਾਰੀਆਂ, ੩੫੦

'ਬਉਰੀ ਹੋ ਗਈ ਮਾਉਂ, ਹਿੱਲੀ ਹੋਸ਼ ਹੈ।,
ਉੱਚੇ ਪਰਬਤ ਵੱਲ ਬਿਟ ਬਿਟ ਵੇਖਦੀ
ਅੰਮਾਂ ਹੋਇ ਹਿਰਾਨ ਹੱਸੀ, ਰੋ ਪਈ,
ਫਿਰ ਪਰਬਤ ਵਲ ਦੇਖ, ਕਹਿੰਦੀ, 'ਦੱਸ ਤੂੰ
ਡਿਠੀ ਜੇ ਤੂੰ ਹੋਇ ਕਿਧਰੇ ਸੋਹਿਣੀ ?'
ਪਰ ਉਹ ਜੜ੍ਹ ਚਿਤ ਹੀਨ ਸਮਝੇ ਕੁੱਝ ਨਾ।
ਬਿਜਲੀ, ਹੋਰ ਤੁਫਾਨ, ਮੀਂਹ ਹਨ੍ਹੇਰੀਆਂ,
ਸਾਰੇ ਬਿਰਹੋਂ ਵਿੱਚ ਵਿਛੁੜੇ ਸੱਜਣੋਂ
ਲਭਦੇ ਫਿਰਦੇ ਨਿੱਤ ਥਾਉਂ ਕੁਥਾਉਂ ਤੇ,
ਹੱਥ ਨ ਪਜਾਰੇ ਆਣ, ਪਰ ਏ ਭਾਲਦੇ। ੩੬੦

ਪਜਾਰੇ ਲੱਭਣ ਨਾਹਿੰ, ਹਾਰੇ ਏ ਨਹੀਂ।
ਲੱਭਣ ਦੀ ਧੁਨਿ ਏਹ ਨਿਤ ਦੀ ਧਾਰਕੇ
ਕਰਦੇ ਮਾਰੋ ਮਾਰ ਫਿਰਦੇ ਭਾਲਦੇ।
ਉੱਚ, ਨਿਵਾਣ, ਸਮੁੰਦ, ਸ਼ਹਿਰੀਂ, ਪੱਧਰੀਂ।
ਸਭ ਥਾਂ ਕਰਦੇ ਭਾਲ ਪੁੱਛਾਂ ਪੁੱਛਦੇ।
ਤਿੱਕੁਰ ਕਦੀ ਇਕ ਵਾਰ ਆ ਕੇ ਏਸ ਥਾਂ
ਇਨ੍ਹਾਂ ਪਰਬਤਾਂ ਪਾਸ ਮਾਨੋ ਪੁੱਛਦੇ:
ਕਹਿੰਦੇ 'ਦੇਵੋ ਦੱਸ ਸਜਨਾਂ ਦਾ ਪਤਾ।'
ਇਹ ਪਰਬਤ ਜੜ੍ਹ ਮੋਨ ਬੋਲੇ ਮੂਲ ਨਾ:
ਓਹ ਗੁੱਸਾ ਦਿਲ ਖਾਇ ਇਸਨੂੰ ਮਾਰਦੇ: ੩੭੦

ਜਿਗਰਾ ਇਸਦਾ ਪਾੜ ਖੱਡਾਂ ਕੀਤੀਆਂ,
ਚਮੜੀ ਸਦਾ ਉਧੇੜ ਭੇਜਣ ਸਾਗਰੇ
ਸਬਜ਼ੀ ਦੇਣ ਉਡਾਇ ਜੜ੍ਹ ਤੋਂ ਪੁੱਟਦੇ,
ਬਰਫ ਨਾਲ ਹੈ ਠਾਰ ਇਸਨੂੰ ਗਾਲਿਆ,
ਕਿਰਨਾਂ ਦੀ ਦੇ ਠਾਰ ਇਸਨੂੰ ਢਾਲਿਆ,
ਪਰ ਏ ਜੜ੍ਹ ਜੀ ਹੀਨ ਬੋਲਜਾ ਮੂਲ ਨਾ।
ਢੱਠਾ ਬਿਜਲੀ ਸੱਟ, ਬਰਫਾਂ ਖਾਰਿਆ,
ਪਰ ਜੋ ਧਾਰੀ ਚੁੱਪ ਮੋਨੀਆਂ ਵਾਲੜੀ;

---

*ਅਨੰਦ ਮਗ।

ਛੱਡੀ ਉਹ ਨਾ ਮੂਲ, ਦੁਖ ਸਹਾਰਦਾ।
ਐਸੇ ਕਠਨ ਕਠੋਰ ਚੁੱਪੂ ਭਗਤ ਤੋਂ ੩੮੦
ਭੋਲੀ ਰਾਣੀ ! ਹਾਇ ਪੁਛਦੀ ਤੂੰ ਪਤੇ,
ਤੈਨੂੰ ਦੱਸੇ ਕੀ ਜੁ ਕਦੇ ਨ ਬੋਲਿਆ;
ਬਕ ਬਕ ਪਰਬਤ ਨਾਲ ਹਾਰੀ ਅੰਤ ਨੂੰ:
ਕਹਿੰਦੀ, 'ਦੱਸੋ ਕੌਣ ਬਚੜੀ ਦਾ ਪਤਾ ?
ਪੱਛੋਂ ਨੂੰ ਮੂੰਹ ਮੋੜ ਡੁਬਦਾ ਵੇਖਦੀ
ਅਪਣਜਾਂ ਆਸਾਂ ਵਾਂਙ ਸੂਰਜ ਦੇਵਤਾ :
ਕਹਿੰਦੀ, 'ਸੂਰਜ ਰਾਜ ਅਰਸ਼ੀਂ ਤੂੰ ਫਿਰੇਂ,
'ਸਾਰੇ ਜਗ ਨੂੰ ਦੇਖ ਤੂੰ ਹੈਂ ਜਾਣਦਾ,
'ਜਾਂਦਾ ਜਾਂਦਾ ਇੱਕ ਦੱਸੀਂ ਗੱਲ ਤੂੰ,
'ਬਚੜੀ ਦੇਖੀ ਹੋਇ ਮੈਂਡੀ ਜੇ ਕਿਤੇ ? ੩੯੦
'ਤੈਥੋਂ ਉਸਦਾ ਲੁੱਕ ਹੋ ਨਹੀਂ ਸੱਕਦਾ,
'ਦੇਖੀ ਹੈ ਤੂੰ ਪੱਕ, ਸ਼ਾਲਾ ਦੱਸ ਦੇ।'
ਸੂਰਜ ਉੱਤਰ ਕੀਹ ਇਸਨੂੰ ਦੇਂਵਦਾ,
ਅੱਖਾਂ ਮਾਰੇ, ਮਾਰ ਮੁੜ ਮੁੜ ਮਾਰਦਾ,
ਜਿੱਕੁਰ ਅੱਖਾਂ ਮਾਰ ਮਚਲਾ ਬਾਲਕਾ
ਚਿੱਘੀ ਕਰੇ ਮਖ਼ੌਲ ਅਪਣੀ ਮਾਉਂ ਨੂੰ,
ਇੱਕੁਰ ਕਰਦਾ ਏਹ ਹੇਠਾਂ ਜਾਂਵਦਾ;
ਰਾਣੀ ਸਮਝੇ ਨਾਹਿੰ ਏਸ ਮਖ਼ੌਲ ਨੂੰ,
ਛੇਕੜ ਨੀਵਾਂ ਹੋਇ ਹਟਿਆ ਝਮਕਣੋਂ।
ਮਾਨੋਂ ਇਸ ਦੇ ਮੋਰ੍ਹ ਹਿਰਦੇ ਪੈ ਗਈ, ੪੦੦
ਹੁਣ ਦੇਵੇਗਾ ਦੱਸ ਪਤਾ ਬਤਾਵਸੀ;
ਪਰ ਹੋਈ ਹੈ ਸਾਫ਼ ਕੁੱਝ ਨ ਦੱਸਣੀਂ
ਕੋਰੇ ਕਾਗਤ ਵਾਂਙ ਟਿੱਕੀ ਏਸ ਦੀ;
ਹੁੰਦਾ ਜਿਵੇਂ ਦਿਮਾਗ਼ ਕੋਰਾ ਬੁੱਧੀਓਂ
ਚੂਹੇ ਦੌਲੇ ਸ਼ਾਹ ਸੰਦਾ, ਸੱਖਣਾ,—
ਅਕਲ ਨ ਜਿਨ੍ਹਾਂ ਦਿਮਾਗ਼ ਸਾਰੀ ਹੈ ਵੜੀ,
ਜਿੱਥੇ ਤਰਕ ਵਿਤ੍ਰੇਕ ਪਾਵੇ ਪੈਰ ਨਾ,
ਅਨ ਲਿਤੜਾਏ ਵਾਂਙ ਕਿਸੇ ਮਦਾਨ ਦੇ
ਦੱਸ ਨ ਸਕਦੇ ਸਾਫ਼ ਖੋਜਾਂ ਤੇ ਖੁਰੇ,
ਤਿੱਕੁਰ ਕੋਰਾ ਸੂਰ ਹੁੰਦਾ ਹੀ ਗਿਆ, ੪੧੦
ਲਹਿੰਦਾ ਪੱਛੋਂ ਜਾਇ, ਪਤਾ ਨ ਦੇਂਵਦਾ।
ਯਾ ਸਮਝੋ ਕੇ ਅੰਤ ਆਪਾ ਵੇਖਕੇ
'ਅੰਤ ਮਤੇ' ਦਾ ਵਾਕ ਸ਼ੈਤ ਵਿਚਾਰਦਾ,
ਦਿਲ ਨੂੰ ਕੀਤਾ ਸਾਫ਼ ਸੂਰਜ ਰਾਜ ਨੇ
ਪੂਰਨ ਹੋਇ ਵਿਰੱਕ ਮੋਹ ਤਿਆਗਕੇ,
ਰਾਗ ਦ੍ਵੈਖ ਤੋਂ ਸਾਫ਼ ਫੁਰਨੇ ਜਿੱਤ ਕੇ
ਇਸ ਧਰਤੀ ਤੋਂ ਚੱਲ ਸੂਰਜ ਸੀ ਗਿਆ।
ਪਿੱਛੇ ਇੱਕ ਨਿਸ਼ਾਨ ਪੀਲੇ ਰੰਗ ਦਾ
ਦਿੱਸੇ ਵਿੱਚ ਅਕਾਸ਼, ਦੱਸਦਾ ਗੱਲ ਏ:
ਹੁੰਦਾ ਸੀਗਾ ਸੂਰ ਕਦੀ ਅਕਾਸ਼ ਤੇ। ੪੨੦
ਟਿੱਕੀ ਕੋਈ ਦੱਸ ਵੇਲੇ ਅੰਤ ਦੇ
ਦੱਸਿਆ ਪਤਾ ਨਿਸ਼ਾਨ ਇਸਨੇ ਨਾ ਕੁਈ
ਮਾਤਾ ਕਰ ਵਿਰਲਾਪ ਹਾਰੀ ਪੁੱਛਦੀ।
ਦੱਸ ਹੇ ਭੋਲੀ ਮਾਇ! ਸੱਭੇ ਜਾ ਰਹੇ
ਅਪਣੇ ਆਪਣੇ ਰਾਹ ਅਪਣੀ ਚਾਲ ਤੇ,
ਕਿਹੜਾ ਕਰੇ ਸਹਾਇ ਤੇਰੀ, ਭੋਲੀਏ!
ਸੂਰਜ ਡੁਬਦਾ ਵੇਖ ਰੋਈ ਫੇਰ ਓ,
ਛਮ ਛਮ ਵਸਦਾ ਮੀਂਹ ਮਾਨੋਂ ਛੁੱਟ ਪੈ
ਨੀਰ-ਫੁਹਾਰੇ ਦੋਇ ਬਿਰਹੋਂ ਬਾਗ਼ ਦੇ।
ਪਾਣੀ ਭਰੀਆਂ ਨਾਲ ਅੱਖਾਂ ਦੇਖਦੀ ੪੩੦
ਇਕ ਦੇ ਦੋ ਦੋ ਹੋਇ ਨਜ਼ਰੀ ਆਂਵਦੇ:
ਦੋ ਪਰਬਤ ਦੋ ਕੂਲ੍ਹ ਦੋ ਦੋ ਗੋਲੀਆਂ
ਇਕ ਤੋਂ ਦੋ ਦੋ ਹੋਇ ਦੂਹਰੇ ਭਾਸਦੇ:
ਛੱਲੇ ਸਾਵੇ ਰੰਗ ਉਡਦੇ ਦਿੱਸਦੇ।
ਹਾਂ, ਬਿਰਹੋਂ ਦੇ ਨੀਰ! ਪਾਈ ਭੁਲੇਖੜਾ
ਕੀ ਕੀਤਾ ਤੂੰ ਹਾਲ ਸਾਫ਼ ਨਜ਼ੀਰ ਦਾ ?
ਫਿਰ ਬਿਹਬਲ ਅਤਿ ਹੋਇ ਰਾਣੀ ਗਾਂਵਦੀ,
ਚਾਹੇ ਮੇਰੀ ਵਾਜ ਉਡਕੇ ਪਹੁੰਚ ਪੈ
ਕੰਨੀਂ ਬਚੜੀ ਜਾਇ, ਕਿਧਰੇ ਹੋਇ ਜੇ
ਸੁਣਦੀ ਮੇਰੀ ਵਾਜ, ਪਰਬਤ ਜੰਗਲੀ। ੪੪੦

ਵਿਖਮ ਪਦ—

> ਦੱਸ ਟਿਕਾਣਾ ਧੀਏ ਜਾਇ।
> ਹਾਰੀ ਹਰ ਥਾਂ ਭਾਲ ਕਰੇਂਦੀ,
> ਗਿਰ ਟੋਲੇ ਸਭ ਸ਼ਹਿਰ ਗਿਰਾਇੰ।
> ਡਾਵਾਂ ਡੋਲ ਡਾਲੀਆਂ ਪੱਤੇ
> ਪਤਾ ਨ ਕੋਈ ਦਏ ਬਤਾਇ।
> ਬਨ ਨ ਪਿਆ ਬਨ ਕੋਲੋਂ ਉੱਤਰ,
> ਪੌਣ ਨ ਕੋਈ ਰਿਵੀ ਲਿਆਇ।
> ਸੂੰਧਕ ਸੰਧਕ ਦੀ ਨਾ ਮਿਲਦੀ,
> ਮਲਜੀ ਤਲੀਆਂ ਹੈ ਬਨਰਾਇ
> ਸਾਂ ਸਾਂ ਕਰਦੀ ਸੋਈ ਨ ਦੇਂਦੀ,
> ਸੋਇ ਰਹੀ, ਕਿਨ੍ਹ ਲਈ ਉਡਾਇ ?
> ਪੁਤਲੀ ਕਿਸੇ ਨ ਅੱਖੀਂ ਡਿੱਠੀ,
> ਕਿਸੇ ਗਵਾਈ ਨਜ਼ਰ ਲਗਾਇ,
> ਬਟੂਏ ਨਜ਼ਰ ਵਿਖੇ ਸਾਂ ਰਖਦੀ,
> ਕਿਵ ਗਾਇਬ?ਹਾ, ਨਜ਼ਰ ਨ ਆਇ।
> ਜਾਵੇ ਕੋਇ ਨ ਆਵੇ ਓਥੋਂ
> ਆਵਾ ਗਵਨ ਭਈ ਸਭ ਥਾਇ।
> ਥਹੁ ਬਿਨ ਭਾਲ ਭੁਲੇਵੇ ਘੱਤੇ,
> ਨਜ਼ਰ ਨਿਸ਼ਾਨੇ ਬਿਨ ਅਕੁਲਾਇ।
> ਚਿੰਤਾ ਹਾਰ ਗਲੇ ਦਾ ਹੋਈ,
> ਮਨ ਦੀ ਮਣੀ ਮੁਰਝਦੀ ਜਾਇ।
> ਟਿਕਾਂ ਨ ਬਾਝ ਟਿਕਾਣਾ ਲੱਭੇ,
> ਰੱਖੀਂ ਟੇਕ ਆਪ ਹੁਣ ਆਇ।
> ਆ ਕਿਧਰੋਂ ਕਹੁ, 'ਅੰਮੀ ਆਈਆਂ'
> ਗੋਦੀ ਬੈਠ ਗਲੱਕੜੀ ਪਾਇ।

ਪਰ ਪਹੁੰਚੇ ਨਾ ਵਾਜ ਪਰਬਤ ਉੱਪਰੇ ?

ਧੱਕੇ ਖਾਕੇ ਵਾਜ ਪਰਬਤ ਨਾਲ ਹੈ
ਦੂਹਰੀ ਹੋ ਪਰਤਾਇ ਥਰ ਥਰ ਗੂੰਜਦੀ
ਮੁੜਕੇ ਆਈ ਫੇਰ ਕੰਨੀਂ ਆਪਣੇ:
ਧੀ ਤਕ ਸਕੇ ਨ ਪੌਂਚ ਧੱਕੇ ਖਾਂਵਦੀ;
ਮੁੜ ਮੁੜ ਦਹਰੀ ਹੋਇ ਆਇ ਪਰੱਤ ਕੇ।
ਸੂਰਜ ਡੁੱਬੇ ਬਾਦ ਫਿਰ 'ਪਹੁ' ਆ ਗਈ:
ਤਖ਼ਤ ਚਿੱਟੜੇ ਬੈਠ ਪਜਾੜੀ ਭਾਹ ਦੇ,
ਬੱਗਾ ਪਹਿਨ ਲਿਬਾਸ, ਚਿੱਟਾ ਤਾਜ ਪਾ
ਟੰਗੇ ਚਿੱਟੇ ਫੁੱਲ ਉਸ ਵਿਚ ਸੋਂਹਦੇ, ੪੫੦

ਚਿੱਟੇ ਲਗੇ ਕਹਾਰ ਤਖ਼ਤ ਉਠਾਵਣੇ,
ਬੈਠੀ ਉੱਪਰ ਆਪ 'ਪਹੁ' ਹੈ ਸੋਹਣੀ
ਗਈ ਮਲਕੜੇ ਆਇ, ਮਿੱਠਤ ਵਾਲੜੀ।
ਪਹੁ ਆਈ ਨੂੰ ਵੇਖ ਰਾਣੀ ਰੋ ਪਈ
ਅੱਗੇ ਨਾਲੋਂ ਵੱਧ ਲੰਮੇ ਸੁਾਸ ਲੈ:
ਕਹਿੰਦੀ, 'ਉਸ਼ਾ ਪ੍ਰਕਾਸ਼! ਸੰਧੀ ਕਾਲ ਤੂੰ
'ਰਾਤ ਦਿਨੇ ਵਿਚਕਾਰ ਜਿਹੜੀ ਵਿੱਥ ਹੈ,
'ਦੋ ਵੇਲੇ ਤੂੰ ਆਇ ਭਰਦੀ ਥਾਉਂ ਓ,
'ਤੇਰਾ ਧਰਮ ਮਿਲਾਪ ਤੂੰ ਨਿਤ ਮੇਲਦੀ;
'ਦਿਨ ਨੂੰ ਮੇਲੇਂ ਰਾਤ, ਰਾਤ ਦਿਨੇ ਤਈਂ। ੪੬੦

'ਦਿਨ ਤੇ ਰਾਤ ਵਿਚਾਲ ਕੇਡੀ ਵਿੱਥ ਹੈ
'ਪਰ ਤੂੰ ਸਮਝੇਂ ਤੁੱਛ ਉਸ ਸੁ ਵਿੱਥ ਨੂੰ,
'ਆਪ ਹੋਇ ਵਿਚਕਾਰ ਦੁਹਾਂ ਮਿਲਾਂਵਦੀ।
'ਹੇ ਉਪਕਾਰ ਸਰੂਪ ਸੀਤਲ ਸੁੱਛੀਏ
'ਮੈਨੂੰ ਦੇਹਿ ਮਿਲਾਇ ਬਚੜੀ ਮੇਰੜੀ।
'ਭਾਵੇਂ ਕਿਧਰੇ ਹੋਇ ਕਿੱਡੀ ਵਿੱਥ ਤੇ,
ਤੈਨੂੰ ਔਖ ਨ ਮੂਲ ਮੇਲ ਕਰਾਵਣਾ:
ਕਰਮ ਤੁਹੇ ਦਾ ਮੇਲ, ਮੇਲਣ ਹਾਰੀਏ!'
ਪਹੁ ਸੁਣਕੇ ਇਹ ਬੈਨ ਮਾਨੋਂ ਬੋਲਦੀ,
—ਲਗੀ ਨ ਕੋਈ ਜੀਭ, ਇਸਦੀ ਚੁੱਪ ਹੀ ੪੭੦

ਦੇਵੇ ਇਹ ਵਖਯਾਨ ਚੁੱ ਚੁਪਾਤੜੀ,
ਜਯੋਂ ਕੁਦਰਤ ਹੈ ਗੰਗ ਪਰ ਹੈ ਬੋਲਦੀ—
ਕਹਿੰਦੀ: 'ਜ਼ਾਮਨ ਠੀਕ ਮੈਂ ਦਿਨ ਰਾਤ ਦੀ,
'ਵਿਚ ਮੇਲਾਂ ਮੈਂ ਠੀਕ ਆਪ ਵਿਚਾਲ ਹੋ।
'ਪਰ ਦੋਵੇਂ ਇਕ ਥਾਇੰ ਸਕਾਂ ਲਿਆਇ ਨਾ,
'ਪਾੜਾ ਸਕਦੀ ਮੇਲ ਵਿੱਚ ਵਿਛੁੰਨਿਆਂ,
'ਇਕ ਥਾਂ ਸਕਾਂ ਲਿਆਇ ਵਿਛੜੇ ਮੈਂ ਨਹੀਂ।
'ਦੋ ਸੰਜੋਗਾਂ ਵੱਸ ਉਹੋ ਮਿਲਾਂਵਦੇ,
'ਪਾਵਣ ਵਿੱਥ ਵਿਜੋਗ, ਉਹੋ ਵਿਛੋੜਦੇ।
'ਭਾਰੂ ਉੱਪ੍ਰ ਵਿਜੋਗ ਮੂਲੋਂ ਮੈਂ ਨਹੀਂ ੪੮੦

'ਪਰ ਵਿਛੜਨਾਂ ਦੇ ਵਿੱਚ ਜ਼ਾਮਨ ਹੋਇਕੇ
'ਪੈਣ ਨ ਦੇਂਦੀ ਵਿੱਥ ਮੇਲੀ ਰੱਖਦੀ।'
ਏ ਕੁਝ ਸਮਝ ਨਿਰਾਸ ਹੋਈ ਹੋਰ ਸੀ,
ਛਾਦਾ ਠੰਢਾ ਸਾਹ ਮਾਤਾ ਖਿੱਚਿਆ,
ਨਿਕਲ ਗਿਆ ਝਟ ਬਾਰੂ ਰੁਕੇ ਨ ਅੰਦਰੇ;

ਅੰਦਰੋਂ ਬਲੇ ਤੰਦੂਰ ਖਿਰਹੋਂ ਅੱਗ ਦਾ,
ਸਕੇ ਨ ਸੇਕ ਸਹਾਰ ਤੜਫੇ, ਨਿੱਕਲੇ:
ਖਿਚ ਖਿਚ ਮਾਤਾ ਜ਼ੋਰ ਲਾਕੇ ਖਿੱਚਦੀ
ਠੰਢੀ ਜਾਕੇ ਪੌਣ ਅੰਦਰ ਠਾਰਦੇ,
ਪਰ ਉਸ ਲੱਗੇ ਸੇਕ ਅੰਦਰ ਜਾਂਦਿਆਂ, ੪੯੦

ਸੜਨੋਂ ਡਰਦੀ ਓਹ ਕਾਹਲੀ ਨਿੱਕਲੇ:
ਇੱਕੁਰ ਕਾਹਲੇ ਸੁਾਸ ਮਾਂ ਦੇ ਹੋ ਗਏ।
ਹੁਣ ਗੁੱਸਾ ਘਟ ਹੋਇ —ਮਨ ਨੂੰ ਚਿੰਤ ਦੇ
ਹੱਥੀਂ ਸੌਂਪ ਸੁ ਆਪ— ਕਿਧਰੇ ਉੱਡਿਆ,
ਨਾਲੇ ਉਡਿਆ ਜ਼ੋਰ ਮਾਤਾ ਅੰਦਰੋਂ।
ਬਹੁਤ ਨਿਸੱਤੀ ਹੋਇ ਨਿਰਬਲ ਅੱਤਿ ਹੈ
ਉਠੀ ਛੱਡ ਉਥਾਉਂ, ਤ੍ਰਪ ਤ੍ਰ ਕੇਰਦੀ
ਤਪਦੇ ਤਪਦੇ ਹੰਝੂ ਤੱਤਾ ਮੀਂਹ ਜਯੋਂ
ਸੜਦਾ ਡਿੱਗੇ ਆਪ, ਧਰਤੀ ਸਾੜਦਾ।
ਕਰਦਾ ਮਾਂ ਵਿਰਲਾਪ ਪੱਥਰ ਪਾਟਦੇ, ੫੦੦

ਜੀਵ ਜੰਤੂ ਹਨ ਬਾਰੂ ਰੁੱਤੋਂ ਆਇਕੇ
ਚਿੰਤਾ ਕੁੱਠੀ ਮਾਤ ਵਲ ਸਭ ਵੇਖਦੇ,
ਫਿਰ ਗਿੱਚੀ ਨੂੰ ਸਿੱਟ ਪੂਛ ਹਿਲਾਂਇਕੇ
ਪਿਛਲੇ ਪੈਰਾਂ ਭਾਰ ਐਕੁਰ ਬੈਠਦੇ
ਮਾਨੋਂ ਦਰਦ ਵੰਡਾਣ ਵਿਛੜੀ ਮਾਉਂ ਦਾ
ਲਿੱਲਾਂ ਲੈਂਦੀ ਕੂਕ ਢਾਹਾਂ ਮਾਰਦੀ
ਕੁਰਲਾਵੇ ਵਿਰਲਾਪ ਮਾਤਾ ਹੈ ਕਰੇ,
ਕੂੰਝ ਜਿਵੇਂ ਕੁਰਲਾਇ ਵਿਛੜੀ ਬੱਚਿਓਂ,
ਨਾਲੇ ਰੋਂਦੀਆਂ ਜਾਣ ਸੱਭੇ ਗੋਲੀਆਂ
ਧੌਣਾਂ ਨੀਵੀਆਂ ਸੱਟ, ਹੰਝੂ ਵਰਸਦੇ। ੫੧੦

ਉੱਧਰ ਨਗਰੀ ਵਿੱਚ ਖਲਬਲ ਪੈ ਰਹੀ।
ਸਭ ਫੌਜੀ, ਸਭ ਦਾਸ ਜੋ ਸਰਕਾਰ ਦੇ,
ਸਭ ਵਾਸੀ ਜੋ ਸ਼ੈਰੁ, ਹੱਟੀ ਵਾਲੜੇ,
ਕਿਰਤੀ ਤੇ ਮਜ਼ਦੂਰ ਹਰ ਕੰਮ ਵਾਲੜੇ,
ਧੰਧੇ ਸਾਰੇ ਛੱਡ, ਘਰਾਂ ਤਿਆਗ ਕੇ
ਲਭਦੇ ਫਿਰਦੇ ਜਾਇ ਰਾਣੀ ਰਾਜ ਨੂੰ।
ਬਨ, ਬੂਹੀਆਂ ਤੇ ਬੇਟ, ਬੇਲੇ, ਬਾਉਲੀ
ਪੱਧਰ, ਪੰਥ, ਪਹਾੜ, ਪਰੇ ਪਰੇਡੜੇ,
ਖੱਡਾਂ, ਘਾਟੀ, ਢਾਲ, ਦਰੇ ਤਿ ਵਾਦੀਆਂ,
ਗੁਫਾ ਕੰਦਰਾ, ਖੋਖ, ਲੁਕੀਆਂ ਥਾਂਵਦੀ ੫੨੦

ਕਖ ਕਖ, ਪਤ ਪਤ ਢੂੰਡ ਸਾਰੇ ਹੋ ਗਈ।
ਰਾਣੀ ਲੱਭੀ ਨਾਂਹ ਥਹੁ ਨਾ ਲੱਗਿਆ,
ਦਿਨ ਤੋਂ ਲਗੀ ਭਾਲ ਹੁਣ ਤਕ ਹੋ ਰਹੀ:
ਕਿਸੇ ਪਾਸਿਓਂ ਕੁੱਝ ਸੂੰਧਕ ਨਾ ਪਈ,
ਕਿਸੇ ਨ ਕੋਈ ਖੋਜ ਮੁਸ਼ਕ ਨ ਪਾਇਕੇ
ਦਸਿਆ ਆਕੇ ਹਾਲ, ਜੀ ਨ ਧਰਾਇਆ।
ਰਾਣੀ ਤਾਂ ਹੁਣ ਵੈਣ੍ਹ ਡੂੰਘੇ ਪੈ ਗਈ,
ਪਰਜਾ ਤੇ ਸਭ ਦਾਸ ਕਰਦੇ ਸ਼ੱਕ ਏ:
ਰਲ ਗਯਾ ਬੇਈਮਾਨ ਹੋਕੇ ਮੰਤਰੀ

ਨਾਲ ਰਾਇ ਕਹਲੂਰ, ਵੱਢੀ ਖਾਇਕੇਂ, ੫੩੦

ਰਾਣੀ ਦਈ ਉਠਾਇ ਸੁੱਤੀ ਰਾਤ ਨੂੰ,
ਬਖ਼ਸ਼ੀ ਨੂੰ ਬੀ ਓਨ੍ਹ ਟਪਲਾ ਮਾਰਿਆ।
ਇੱਕੁਰ ਕਰਨ ਵਿਚਾਰ ਸੰਝਾਂ ਦੇ ਸਮੇਂ
ਕੱਠੇ ਬੈਠੇ ਲੋਕ ਸਾਰੇ ਸ਼ਹਿਰ ਤੋਂ
ਬਾਹਰ ਵਿੱਚ ਮਦਾਨ, ਆਖਣ; 'ਧ੍ਰਿਗ ਹੈ
'ਸਾਡੇ ਜੀਵਨ ਜੋਗ, ਰਾਣੀ ਜੇ ਗਈ
'ਫਸੀ ਕਲ੍ਹਰੇ ਦੇਸ਼ ਬੰਦੀ ਪੈ ਗਈ;
'ਕੱਟ ਮਰਾਂਗੇ ਆਪ ਜੀਵਾਂਗੇ ਨਹੀਂ',
'ਏ ਲਗਵਾਇ ਕਲੰਕ ਅਪਣੇ ਰਾਜ ਨੂੰ।
'ਐਸੀ ਧਰਮ-ਵਤਾਰ ਪਰਜਾ ਪਜਾਰੜੀ ੫੪੦

'ਦੇਵੀ ਜਿਦਾ ਸਰੂਪ, ਪਰ-ਉਪਕਾਰਣੀ,—
'ਉਹ ਜਾਵੇ ਵਿਚ ਕੈਦ ਸਾਡੇ ਹੁੰਦਿਆਂ!
'ਜਾਂ ਲਜਾਵਾਂਗੇ ਕੱਢ ਉਸਨੂੰ ਕੈਦ ਤੋਂ,
'ਮਰ ਜਾਵਾਂਗੇ ਨਾਲ ਜੰਗ ਮਚਾਇ ਜਾਂ।'
ਇਹ ਸੀ ਅਚਰਜ ਬਾਤ ਢੱਠੇ ਲੋਕ ਬੀ,
ਬੀਰਾਂ ਵਾਙੂ ਬੋਲ ਬੋਲਣ ਜੋਸ਼ ਦੇ।
'ਦੇਸ਼-ਭਗਤ' ਦੀ ਗੰਧਿ ਕਿਧਰੇ ਸੀ ਨਹੀਂ',
ਤੁਰਕਾਂ ਨੇ ਭੰਨ ਧੌਣ ਦਿੱਤੀ ਖੂਬ ਸੀ;
ਸ੍ਵਾਰਥ ਆਪਣਾ ਮੁੱਖ ਹਿੰਦੀ ਰੱਖਦੇ,
'ਦੇਸ਼-ਪਜਾਰ' ਕੇ 'ਕੌਮ ਪਜਾਰ ਨਮੂਲਸੀ, ੫੫੦

ਤਾਹਜੋਂ ਤਾਂ ਸੀ ਦੇਸ ਪਿੱਛੇ ਪੈ ਗਿਆ।
ਪਰ ਪਿਛਲੇ ਮਹਾਰਾਜ ਸਿੱਖੀ ਪਾਇਕੇ,
ਕਰ ਕਰਕੇ ਉਪਦੇਸ਼ ਪਰਜਾ ਆਪਣੀ,
ਕਰ ਕਰ ਚੰਗੇ ਕੰਮ ਦੇਸ਼ ਪਿਆਰ ਦੇ
ਦਿੱਤਾ ਸੀਗ ਜਗਾਇ ਦੀਵਾ ਪਜਾਰ ਦਾ;
ਦੇਸ਼ ਕੌਮ ਦਾ ਪਜਾਰ ਪ੍ਰਜਾ ਸਿਖਾਲਿਆ।
ਫਿਰ ਸੂਰਤ ਸਿੰਘ ਰਾਜ ਸਮਝਾਂ ਵਾਲੜੇ
ਇਸ ਤੋਂ ਵਧਕੇ ਕਾਰ ਪਰ ਉਪਕਾਰ ਦੀ
ਕਰ ਕਰ, ਪਰਜਾ ਸੱਭ ਅਪਣੇ ਉੱਪਰੋ
ਲਈ ਬਣਾ ਕੁਰਬਾਨ ਜਾਨਾਂ ਵਾਰਨੀ। ੫੬੦

ਭਾਵੇਂ ਸੀ ਇਹ ਰਾਜ ਛੋਟਾ ਬੋਤ੍ਰ ਹੀ
ਅਰ ਰਸਤੇ ਤੋਂ ਦੂਰ ਪਰਬਤ ਲਾਂਭ ਤੇ,
ਪਰ ਸੂਰਤ ਸਿੰਘ ਰਾਉ ਵੱਡੇ ਰਾਜ ਜਜੋਂ
ਕਰਦਾ ਸੀ ਪਰਬੰਧ ਅਪਣੇ ਰਾਜ ਦਾ।
ਪਰਜਾ ਇਸ ਨੂੰ ਰਾਉ ਨਿਰਾ ਨ ਜਾਣਦੀ,
'ਪਿਤਾਪਿਤਾ'ਕਹਿ'ਤਾਤ' ਸੱਭ ਪਿਆਰਦੇ।
ਜੋ ਕੁਝ ਕਾਲ ਪ੍ਰਯੰਤ ਰਹਿੰਦਾ ਜੀਂਵਦਾ
ਸਾਰੀ ਪਰਜਾ ਸਿੰਘ ਸ਼ੇਰ ਬਣਾਇਕੇ,
ਧਰਮੀ ਕਰਕੇ, ਦੇਸ਼ ਸੇਵਾ ਪੰਥ ਦੀ
ਵਿੱਚ ਲਗਾਣੀ ਸੀਗ,- ਬਣ ਫੈਲਾਉਣਾ। ੫੭੦

ਪਰ ਨਾ ਦਿੱਤਾ ਸਾਥ ਇਸ ਨੂੰ ਔਧ ਨੇ:
ਆਪ ਗਿਆ ਸਚਖੰਡ, ਪਰ ਨਿਜ ਧਾਮ ਨੂੰ
ਪਰਜਾ ਹਿਰਦੇ ਵਿੱਚ ਉੱਕਰ ਸੀ ਗਿਆ।
ਬੱਧੀ ਏਸ ਪਰੇਮ ਸਾਰੀ ਏ ਪ੍ਰਜਾ
ਲੜਨ ਮਰਨ ਨੂੰ ਤਜਾਰ ਹੁਣ ਸੀ ਹੋ ਰਹੀ,
ਦੰਦ ਕਰੀਚਨ ਫੇਰ ਮੰਤ੍ਰੀ ਉੱਪਰੋ।
ਕੁਰਲਾਵੇ ਜਜੋਂ ਕੂੰਜ ਉੱਧਰ ਮਾਉਂ ਸੀ
ਫਿਰਦੀ ਬਨ ਬਨ ਵਿੱਚ ਹੋਈ ਬਾਵਰੀ।
ਫਿਰਦੀ ਫਿਰਦੀ ਅੰਤ ਆਈ ਓਸ ਥਾਂ
ਜਿਥੇ ਨਾਲਾ ਹੋਰ ਉੱਤੋਂ ਡਿੱਗਦਾ ੫੮੦

ਕੁੰਡ ਜਿਹੇ ਵਿਚਕਾਰ ਪੈਂਦਾ ਆਇਕੇ,
ਤਿਲ੍ਹਕ ਡਿਗੇਂਦਾ ਹੇਠ ਸਿਰ ਤਲਵਾਇਆਂ।
ਇੱਥੇ ਬੈਠੀ ਆਣ, ਬਹਿ ਵਿਰਲਾਪਦੀ।
ਗੋਲੀਆਂ ਫੜਕੇ ਫੇਰ ਛੱਟੇ ਮਾਰਕੇ
ਇਸ ਦਾ ਧੋਵਣ ਮੂੰਹ ਠੰਢਕ ਪੈ ਜਏ;
ਪਰ ਅੰਦਰਲੀ ਅੱਗ ਕਹਿੰਦੀ ਨੀਰ ਨੂੰ:
'ਆਪਣਾ ਆਪ ਸੰਭਾਲ ਮਤ ਤੂੰ ਠਾਰਦਾ
'ਮੈਨੂੰ, ਤਪੇਂ ਨ ਆਪ, ਤਪ ਉਡ ਜਾਇਂ ਨਾਂ।'
ਨੀਲੀ ਪਹਿਨ ਪੁਸ਼ਾਕ ਕੁਦਰਤ ਨਿੱਖਰੀ
ਜੜੀ ਤਾਰਿਆਂ ਨਾਲ ਚੁੰਨੀ ਓਢ ਕੇ। ੫੯੦

ਚਾਰ ਪਹਿਰ ਦੇ ਬਾਦ ਤਾਰੇ ਸੱਭ ਹੀ
ਸੂਰਜ ਚੜ੍ਹੇ, ਗੁਆਚ ਜਿਹੜੇ ਸੇ ਗਏ
ਜਿਨ੍ਹਾਂ ਟੋਲਦੀ ਰਾਤ ਮਗਰੇ ਸੀ ਗਈ—
ਲੱਭ ਪਏ ਹਣ, ਦੇਖ ਖਿੜ ਪਜੀ ਰਾਤ ਹੈ,
ਮੰਦ ਭਾਗ, ਪਰ ਮਾਉਂ ਦਿੱਸੇ ਰੋਂਵਦੀ।
ਚਾਰ ਪਹਿਰ ਗਏ ਬੀਤ ਲੱਭੀ ਨਾ ਅਜੇ
ਤਾਰਾ ਅੱਖੀਂ ਏਸ, ਦਿਲ ਦਾ ਚਾਨਣਾ:
ਵਿਛੁੜੇ ਸਾਰੇ ਲੋਕ ਹਨ ਹੁਣ ਆ ਮਿਲੇ:
ਵੱਛੇ ਮਿਲ ਗਈ ਗਾਂ, ਪੰਛੀ ਮਾਪਿਆਂ ੬੦੦

ਭਰਤਾ ਮਿਲਿਆ ਨਾਰ, ਮਾਤਾ ਪੁੱਤ ਨੂੰ,
ਭੈਣਾਂ ਮਿਲ ਗਏ ਵੀਰ, ਪਜਾਰੇ ਪਜਾਰਿਆਂ,
ਇੱਕ ਮਿਲੀ ਨਹਿੰ ਧੀਅ ਵਿਛੜੀ ਮਾਉਂ ਨੂੰ।

———

## ੧੯. ਮਾਤਾ ਵਿਰਲਾਪ-ਮਿਲਾਪ

ਚਾਂਦੀ ਟੁਕੜਾ ਸਾਫ ਚਿੱਟਾ ਚਾਂਦੀਓਂ
ਸੀਤਲ ਮਿੱਠੇ ਤੇਜ ਵਾਲਾ ਨੂਰ ਹੈ,
ਮਾਨੋਂ ਕਰ ਇਸ਼ਨਾਨ ਪਾਰੇ ਤਾਲ ਤੋਂ
ਨਿਖਰ, ਡਲ੍ਹਕ, ਝਲਕਾਰ ਸੋਨ੍ਹੇ ਮਾਰਦਾ
ਚੜ੍ਹਿਆ ਪੂਰਾ ਚੰਦ ਵਿੱਚ ਅਕਾਸ਼ ਦੇ।
ਇਸਦਾ ਪਜਾਰਾ ਰੂਪ, ਠੰਢਾ ਤੇਜ ਹੈ,
ਮਿੱਠਾ ਵਾਂਙ ਉਧਾਰ ਜੋੜ੍ਹਾ ਨਾ ਪਵੇ
ਦੇਣਾ ਮੁੜਕੇ ਫੇਰ, ਮਿਲਦਾ ਹੈ ਸਦਾ।
ਠੰਡਾ ਹੈ ਇਹ ਚੰਦ ਖਾਲੀ ਨਿੱਘ ਤੋਂ,
ਜਲ ਤੇ ਪੌਣ ਹਵਾੜ ਆਖਣ, ਨ ਉਥੇ ੧੦

ਹਠ ਜੋਗੀ ਦੇ ਵਾਂਙ ਸੁੰਨ ਸਮਾਧ ਹੈ।
ਚਾਨਣ ਅਪਣਾ ਨਾਹਿੰ ਜੋ ਏ ਦੇਂਵਦਾ,
ਸੂਰਜ ਦਾ ਲਿਸ਼ਕਾਰ ਪਰਤੇ ਪੈ ਇਤੋਂ,

ਤਾਹੀਏਂ ਸੀਤਲ ਸਾਫ ਇਸਦਾ ਤੇਜ ਹੈ;
ਦਿੱਤੀ ਏਸ ਵਿਛਾਇ ਚਾਦਰ ਚਾਂਦਨੀ,
—ਭੇਜੇ ਮੋਲ੍ਹੇਧਾਰ ਉੱਤੋਂ ਨੂਰ ਏ,
ਧਰਤੀ ਵਿੱਚ ਅਕਾਸ਼ ਭਰ ਗਯਾ ਚਾਨਣਾ—
ਚਿੱਟੀ ਹੇਠ ਵਿਛਾਇ ਨੀਲੀ ਉੱਪ੍ਰ ਲੈ
ਲੱਗਾ ਖੇਡਣ ਵਿੱਚ ਪੁਤ ਏ ਰਾਤ ਦਾ।
ਲੀਲ੍ਹਾ ਵਿੱਚ ਲੰਗੂਰ ਕਪੜੇ ਪੈਨ੍ਹ ਕੇ ੨੦

ਜ਼ਰੀ ਜੜਤ ਦੇ ਨਾਲ ਜਦ ਹਨ ਨੱਚਦੇ,
ਤਿੱਲੇ ਵਿਚੋਂ ਖੁੱਸ ਤਾਰਾਂ ਢੈਂਦੀਆਂ
ਤਿਉਂ ਚੰਦੋਂ ਚਮਕਾਰ ਦੇ ਦੇ ਢੈਂਦੀਆਂ
ਰਿਸ਼ਦਾਂ, ਠੰਡੀਆਂ ਠਾਰ ਮਾਤਾ ਅੱਖੀਆਂ।
ਪਾਵਨ ਮਿੱਠੀ ਠੰਢ ਮਲ੍ਹਮ ਸੁਠੰਢੜੀ,
ਕਰ ਪ੍ਰਤੀਤ ਏ ਠੰਢ ਮਾਤਾ ਠੈਰੂ ਕੇ
ਦੇਖੇ ਚਾਰ ਚੁਫੇਰ ਕਿੱਥੋਂ ਆਂਵਦਾ
ਏ ਦਿਲ-ਠਾਰ ਸੁਹਾਉ, —ਦਾਰੂ ਠਾਰਵਾਂ।
ਨੈਣ ਉਚਾਏ ਫੇਰ ਤੱਕੇ ਚੰਦ ਨੂੰ।
ਮਾਂ ਅਪਣੀ ਦੀ ਗੋਦ ਜਿੱਕੁਰ ਲਾਡਲੇ ੩੦

ਬਹੁਤੇ ਹੋਵਨ ਬਾਲ ਇਕ ਦਮ ਆਂਵਦੇ
ਵੜ ਗੋਦੀ ਵਿਚ ਧਾਇ ਰੌਲਾ ਪਾਂਵਦੇ,
ਇੱਕੁਰ ਕਿਰਨਾਂ ਢੇਰ ਰਲਕੇ ਆਈਆਂ,
ਖਿਲਬਿਲਿ ਦਿਤੀ ਪਾਇ ਨੈਣਾਂ ਵਿੱਚ ਆ;
ਘਬਰਾਈਆਂ, ਮਗਨਾਰ, ਕੁੱਝਕ ਭਾਰੀਆਂ
ਅੱਖਾਂ ਗ਼ਈਆਂ ਹੋਇ ਅੱਥ੍ਰੂ ਨ੍ਹਾਤੀਆਂ।

ਪੁਤਲੀ ਦੇ ਫਿਰ ਰਾਹ ਕਿਰਨਾਂ ਹੇਠ ਨੂੰ
ਲਹਿ ਲਹਿ ਹੇਠਾਂ ਹੋਇ ਦਿਲ ਵਿਚ ਪੌਂਚੀਆਂ,
ਸੜੇ ਜਖ਼ਮ ਜਿਉਂ ਤੇਲ ਜਾਕੇ ਲੱਗੀਆਂ;
ਠੰਢ ਪਈ ਕੁਝ ਹੋਸ਼ ਅੰਦਰ ਸੰਭਲੀ। ੪੦

ਆਖੇ, 'ਦਾਰੂ ਕੀਹ ਬਾਕੀ ਹੈ ਰਿਹਾ?
'ਹੇ ਚੰਦਾ! ਤੂੰ ਦੂਰ ਤੜਕੇ ਹੋਇਓਂ!
'ਹੁਣ ਮੁੜ ਆਇਓਂ ਫੇਰ ਇੱਕ ਇਕੱਲੜਾ।
'ਬਚੜੀ ਤੇ ਤੂੰ, ਰਾਤ ਦੋ ਸੇ ਵੱਸਦੇ
'ਮੇਰੇ ਹਿਰਦੇ ਵਿੱਚ ਦੋਹੀਂ ਅੱਖੀਆਂ।
'ਵਿਛੜੇ ਸਾਓ ਦੇਇ ਭਜ ਗਾ ਮੁੱਝ ਤੋਂ,
'ਤੂੰ ਮੁੜ ਆਇਓਂ ਆਪ ਇੱਕ ਇਕੱਲੜਾ;
'ਕਿੱਥੇ ਛੱਡੀ ਭੈਣ? ਦੱਸੀਂ ਚਿੱਟਿਆ!
'ਕੀਕਰ ਸਕਿਓਂ ਆਇ ਮੇਰੇ ਸਾਮ੍ਹਣੇ
'ਛੱਡ ਭੈਣ ਪਰਦੇਸ ਕਿਧਰੇ ਵਿੱਥ ਤੇ? ੫੦

'ਹੁਣ ਖੇਡੇਂ ਤੂੰ ਚਾਲ ਮੇਰੇ ਨਾਲ ਹੈਂ,
'ਦੋਹੀਂ ਅੱਖੀਂ ਆਪ ਇੱਕੋ ਤੂੰ ਵੜ!
'ਮੇਰੀਆਂ ਅੱਖਾਂ ਦੋਇ ਕੀਕਰ ਇੱਕ ਨੂੰ
'ਦੇਖ ਕਰਨ ਸੰਤੋਖ? ਦੂਜੀ ਲਜਾਇ ਦੇ।
'ਜਾਂ ਇਕ ਮੇਰੀ ਅੱਖ ਚੰਦਾ! ਕੱਢ ਲੈ।
'ਛੋ ਅੱਖਾਂ ਦੇ ਨਾਲ ਤੈਨੂੰ ਇੱਕ ਨੂੰ,
'ਦੇਖ ਨ ਆਵੇ ਚੈਨ ਸੁੱਖ ਨ ਹੋਂਵਦਾ:

'ਬੇ ਅਣਖਾ ਤੂੰ ਵੀਰ ਅਪਣੀ ਭੈਣ ਦਾ।'
ਗੁੱਸਾ ਕਰੇ ਨ ਚੰਦ ਭੋਲੇ ਬਾਲ ਜਯੋਂ:
ਕਿਰਨਾਂ ਚਿਹਰੇ ਭੇਜ ਪਯਾਰ ਕਰਾਂਵਦਾ। ੬੦

ਰਾਣੀ ਕਹਿੰਦੀ ਫੇਰ 'ਖਿੜਿਐਂ ਸੋਹ੍ਣਿਆਂ!
'ਖਿੜੇ ਮੁੱਖੜੇ ਵਾਂਙ ਰਿਦਾ ਖਿੜਾਇ ਦੇ;
'ਬਚੜੀ ਮੇਰੀ ਮੇਲ, ਕਿਤੋਂ ਲਿਆਇ ਦੇ।
'ਪਏ ਚਾਂਦਨੀ ਠੀਕ ਮੈਂ ਤਾਂ ਤੁੱਧ ਦੀ;
'ਸੀਤਲ ਤੇਜ ਸੁਹਾਉ ਦੇਂਦੀ ਠੀਕ ਹੈ;
'ਪਰ ਹੁਣ ਰਹਿੰਦੀ ਬਾਰੁ ਚਿਹਰੇ ਉੱਪਰੇ।
'ਉਹ ਜੋ ਦੂਜਾ ਚੰਦ ਅਪਣੀ ਚਾਂਦਨੀ
'ਠੰਢਕ ਨਾਲ ਸੁਹਾਉ ਅੰਦਰ ਭੇਜਦਾ,
'ਹਿਰਦੇ ਉਸ ਦੀ ਠੰਢ ਜਦ ਹੈ ਹੋਂਵਦੀ,
'ਤਦ ਤੂੰ ਦਿਲ ਨੂੰ ਠਾਰ— ਤੂੰ ਭੀ ਠਾਰਦਾ, ੭੦

'ਹੁਣ ਉਸ ਠਾਰਨ ਜੋਗ ਚੰਦਾ ਤੂੰ ਨਹੀਂ,
ਹੇਠਾਂ ਦੇਖੇ ਫੇਰ ਖੰਨੇ ਹੈ ਜ਼ਿਮੀਂ।
ਮੁੜ ਮੁੜ ਖਿੱਚੇ ਚੰਦ ਰਾਣੀ ਨੀਝ ਨੂੰ,
ਚੰਦ ਦਏ ਲਿਸ਼ਕਾਰ ਚਿੱਟੀ ਝਾਲ ਦੇ,
ਲਹਿ ਲਹਿ ਕਰਦਾ ਨੂਰ ਹੇਠਾਂ ਭੇਜ ਕੇ
ਖਿੱਚੇ ਉਪਰ ਨੀਝ ਮਾਤਾ ਵਾਲੜੀ।
ਮਾਤਾ ਸਕੇ ਨ ਦੇਖ ਦਰਸ ਇਕੱਲੜਾ,
ਜਦ ਦੇਖੇ ਤਦ 'ਹਾਇ' ਮੂੰਹੋਂ ਆਖਕੇ
ਰਹਿੰਦੀ. 'ਦੇਖੇ ਲੋਕ ਤੈਨੂੰ ਸੋਹ੍ਣਿਆਂ!
'ਮੇਰਾ ਸੋਣ੍ਹਾ ਚੰਦ ਕਿਧਰੇ ਲੋਪ ਹੈ; ੮੦

'ਉਸ ਦੀ ਲੱਗੀ ਉਡੀਕ ਕਿਧਰੋਂ ਚਾੜ੍ਹ ਦੇ।'
ਫੇਰ ਭਟਕਦੀ ਨੀਝ ਮਾਤਾ ਦੀ ਉਠੀ
ਹੇਠਾਂ, ਉੱਪਰ, ਹੇਠ, ਉੱਪਰ ਹੋਂਵਦੀ
ਚੰਦੋਂ ਬੀ ਟੁਕ ਹੋਰ ਉੱਪਰ ਨੂੰ ਗਈ,
ਕਹਿੰਦੀ ਜਿਸ ਪਰਕਾਸ਼ ਦਿੱਤਾ ਏਸ ਨੂੰ
'ਓਹ ਕਹਿੰਦੇ ਹਨ ਜੱਬ ਇੱਕੋ ਇੱਕ ਹੈ।
'ਮੇਰੇ ਭਾਗਾਂ ਵਿੱਚ ਰਹਿ ਗਯਾ ਇੱਕ ਜੋ,
'ਕਿਉਂ ਨਾ ਦੇਖਾਂ ਓਹ ਕਾਰਨ ਜੋ ਅਹੇ
'ਦੁਖ ਸੁਖ ਦਾ ਇਕ, ਆਪ ਸਦਾ ਸੁਤੰਤਰਾ:
'ਕਹਿੰਦੇ ਹਨ ਓਹ ਉੱਚ ਸਭ ਤੋਂ ਉੱਚ ਹੈ।' ੯੦

ਉੱਚੀ ਟੋਲੇ ਥਾਉਂ ਵਿੱਚ ਅਕਾਸ਼ ਦੇ
ਭਲਾ ਪਵੇ ਜੇ ਦਿੱਸ ਸੱਚਾ ਚੰਦ ਓ।
ਇੱਕੁਰ ਮੱਧ ਅਕਾਸ਼ ਵਿੱਚ ਪੁਲਾੜ ਦੇ
ਸੁੰਨ ਸੱਖਣੀ ਵਿੱਚ ਮਾਤਾ ਦੇਖਦੀ,
ਢੂੰਡੇ ਚੰਦ ਦਾ ਚੰਦ ਨੀਝ ਲਗਾਇਕੇ।
ਨਜ਼ਰ ਗਈ ਇਉਂ ਬੱਝ ਉਸਦੀ ਉੱਪਰੇ
ਮਨ ਬੀ ਮਗਰੇ ਲੱਗ ਕੱਠਾ ਹੋ ਗਿਆ,
ਮੱਧਮ ਪੈ ਗਏ ਸੁਆਸ ਮਨ ਦੇ ਨਾਲ ਹੀ
ਜਿਵੇਂ ਬੈਠਵਾਂ ਤਾਲ, ਧੀਮੀ ਲੈ ਜਿਵੇਂ।
ਮੱਧਮ ਅੱਤ ਅਵਾਜ਼ ਆਈ ਦੂਰ ਤੋਂ, ੧੦੦
ਕੰਨਾਂ ਇਸਦੀ ਟੇਕ ਲੀਤੀ ਅੰਦਰੋਂ,

ਦਿਲ ਦੇ ਮਗਰੇ ਲੱਗ ਦਿਲ ਵਿਚ ਜਾ ਮਿਲੇ।
ਪਤਲੀ ਸੋਨੇ ਤਾਰ ਵਾਙੂ ਵਾਜ ਏ,
ਲਚਕ ਲਹਿਰ ਲਿਸ਼ਕਾਰ ਦੇਂਦੀ ਆ ਰਹੀ;
ਦਿਲ ਨੂੰ ਬੀ ਕੁਛ ਟੇਕ ਇਸ ਦੀ ਆ ਗਈ।
ਸਮਝ ਨ ਆਵੇ ਸਾਫ ਕੀ ਸੀ ਵਾਜ ਏ
ਪਰ ਦੇਵੇ ਤਾਸੀਰ ਦਿਲ ਨੂੰ ਠਾਰਵੀ
ਇਸਨੂੰ ਸਮਝਣ ਵੱਲ ਮਾਤਾ ਨਾ ਪਈ,
ਪਰ ਇਸਦੀ ਤਾਸੀਰ ਪਰਬਲ ਪੈ ਗਈ
ਮਗਨ ਓਸ ਵਿਚ ਹੋਇ ਉੱਤਰ ਵੇਖਦੀ, ੧੧੦

ਭਲਾ ਪਵੇ ਜੇ ਦਿੱਸ ਚੰਦ ਦਾ ਚੰਦ ਓ
ਨਜ਼ਰ ਗਈ ਹੁਣ ਚੀਰ ਮੱਧ ਅਕਾਸ਼ ਨੂੰ
ਕਾਲਾ ਕਾਲਾ ਝੁੰਮ ਨੀਲੇ ਰੰਗ ਦਾ
ਵਿੰਨ ਲਿਆ ਕਟ ਚੀਰ ਲਗੀ ਨਜ਼ੀਰ ਨੇ।
ਤਕਦਯਾਂ ਇਸਦੇ ਪਾਰ ਬੱਝੀ ਨੀਝ ਹੈ,
ਪਾਣੀ ਵਾਂਙੂ ਸੂਛ ਪਹਿਲੇ ਚੰਦ ਦਾ
ਚਿੱਟਾ ਚਾਨਣ ਸੀਗ ਰਾਣੀ ਦੇਖਿਆ,
ਪਰ ਚਿੱਟਾ ਦੁਧ ਵਾਙ ਚਾਨਣ ਹੋਰ ਸੀ
ਦਿਸਿਆ ਮਾਤਾ ਜੋਗ ਗਗਨੋਂ ਪਾਰ ਜਾ।
ਏਸ ਫਰਕ ਨੂੰ ਦੇਖ ਰਾਣੀ ਲੱਭਦੀ ੧੨੦

ਕਿੱਥੇ ਹੈ ਉਹ ਚੰਦ ਜਿਸ ਇਹ ਚਾਂਦਨੀ
ਰੱਖੀ ਅਹੇ ਪਸਾਰ ਗਗਨਾਂ ਓਲੜੇ?
ਪਰ ਨਾ ਦਿੱਸੇ ਚੰਦ ਜਿਸਦੀ ਚਾਨਣੀ
ਦਿੱਸ ਰਹੀ ਸੀ ਸਾਫ ਹੁਣ ਤਾਂ ਮਾਤ ਨੂੰ।
ਪਰ ਹੁਣ ਕੌਤਕ ਹੋਰ ਰਾਣੀ ਵੇਖਦੀ:
ਵਾਂਙ ਦੁਧ ਦੀ ਧਾਰ ਸੂਖਮ ਬੋੜ੍ਹ ਹੀ
ਹੇਠਾਂ ਉਤਰੀ ਧਾਰ ਏਸ ਪ੍ਰਕਾਸ਼ ਦੀ,
ਫਿਰ ਹੋਕੇ ਦੋ ਫਾੜ ਆਈ ਹੇਠ ਨੂੰ
ਦੋਹਾਂ ਅੱਖਾਂ ਵਿੱਚ ਲੰਘੀ ਆਣਕੇ;
ਏਥੋਂ ਉਤਰੀ ਹੇਠ ਪਹੁੰਚੀ ਜਾ ਰਿਦੇ; ੧੩੦

ਸਾਰੀ ਦਿਨ ਦੀ ਮੈਲ ਜਾਇ ਬਿਠਾਂਵਦੀ,
ਜਿੱਕੁਰ ਪਾਣੀ ਵਿੱਚ ਪਾਉ ਫਟਕੜੀ
ਗਹਿਰ ਜਾਇ ਸਭ ਬੈਠ ਨਿਤਰੇ ਨੀਰ ਹੈ,
ਨਿਤਰਯਾ ਹਿਰਦਾ ਸਾਫ ਤੀਕੂੰ ਮਾਉਂ ਦਾ।
ਹੁਣ ਸੁਥਰੇ ਦਿਲ ਵਿੱਚ ਉਪਜੀ ਬੇਨਤੀ।
ਮੈਲਾ ਹੈਸੀ ਚਿੱਤ ਤੜਫਾਂ ਪੈਂਦੀਆਂ
ਸਾਰਾ ਦਿਨ ਘਬਰਾਇ ਅਤਿ ਅਕੁਲਾਇਆ,
ਮੈਲ ਹੂਈ ਜਦ ਦੂਰ ਤਦ ਹੀ ਬੇਨਤੀ
ਠੰਢੀ ਸੱਚੀ ਸਾਫ ਉਪਜੀ ਆ ਦਿਲੋਂ।
ਦਿੱਸੇ ਭਾਵੇਂ ਨਾਹਿੰ ਚੰਦ ਦਾ ਚੰਦ ਓ ੧੪੦

ਸੋਧ ਉਸਦੀ ਬੰਨ੍ਹ ਗਗਨੋਂ ਪਾਰ ਦੀ,
ਹਿਰਦੇ ਵਿਚ ਧਿਆਇ ਨੂਰੀ ਨੂਰ ਨੂੰ
ਰਾਣੀ ਬਿਨੈ ਉਚਾਰ ਕਰਦੀ ਅੰਦਰੇ—

ਧਨਾਸਰੀ ਮਹਲਾ ੫

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥ ਨਿਮਖ ਨਿਮਖ ਤੁਮਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥ ਜਿਹਵਾ ਏਕ ਕਵਨ ਗੁਨ ਕਹੀਐ ॥ ਬੇ ਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨਹੀ ਲਹੀਐ ॥ ੧ ॥ ਰਹਾਉ ॥ ਕੋਟੀ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥ ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥ ੨ ॥ ਤੁਮਰੀ ਸਰਣਿ ਤੁਮਾਰੀ ਆਸਾ ਤੁਮਹੀ ਸਜਨ ਸੁਹੇਲੇ ॥ ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥ ੩ ॥

ਏਸ ਸ਼ਬਦ ਵਿਚਕਾਰ ਦਿਲ ਨੂੰ ਡੋਬਕੇ
ਕੀਤੇ ਬਿਨੈ ਉਚਾਰ ਬਿਨੈ ਸਰੂਪ ਹੋ।
ਹੁਣ ਹਿਰਦੇ ਦੇ ਵਿੱਚ ਧੁਰ ਇਸ ਅੰਦਰੀਂ
ਧਰਮ ਝਲਕਿਆ ਆਣ, ਦੇਵੇ ਆਸਰਾ
ਸੁਰਤ ਮਗਨ ਗਈ ਹੋਇ ਮਾਤਾ ਦੀ ਤਦੋਂ।
ਕਾਲ ਗਿਆ ਕੁਝ ਬੀਤ ਇੱਕਰ ਬੈਠਿਆਂ।
ਦੇਖੇ ਮਾਂ ਅਸਮਾਨ ਉੱਤੋਂ ਹੇਠ ਨੂੰ ੧੫੦

ਚਾਨਣ-ਧਾਰਾ ਨਾਲ ਹੇਠ ਪਲੰਮਦੀ
ਬਚੜੀ ਉਡਦੀ ਆਇ ਦਮਕੇ ਦਾਮਿਨੀ;
ਹੇਠਾਂ ਹੇਠਾਂ ਆਇ ਆਈ ਕੋਲ ਹੀ।
ਮਾਤਾ ਕਹਿੰਦੀ 'ਬਾਰ੍ਹ ਅਟਕ ਨ ਬੱਚੀਏ!
'ਅੱਖਾਂ ਸੰਦੀ ਗੋਦ ਵਿਚ ਆ ਬੈਠ ਤੂੰ।'
ਜਾਪਯਾ ਐਦਾਂ ਸਾਫ ਮਾਤਾ ਹੈ ਤਦੋਂ
ਬੱਚੀ ਗੋਦੀ ਵਿੱਚ ਬੈਠੀ ਆਣਕੇ।
ਘੁੱਟ ਗਲੱਕੜੀ ਪਾਇ ਲੈਂਦੀ ਮਾਉਂ ਹੈ।
ਮਾਤਾ ਨੂੰ ਅਰਦਾਸ ਪਾਈ ਠੰਢ ਹੈ।
ਵਾਹਵਾ ਤੂੰ ਅਰਦਾਸ! ਵਾਹਵਾ ਬੇਨਤੀ; ੧੬੦

ਅਚਰਜ ਸੱਤਯਾ ਔਤਿ, ਅਚਰਜ ਔਤਿ ਤੂੰ
ਅਚਰਜ ਰੂਪ ਅਕਾਲ, ਚਰਨੀਂ ਓਸਦੇ
ਤੇਰੀ ਹੋਵੇ ਪੌਂਚ੍ਹ ਅਚਰਜ ਤੂੰ ਸਖੀ।
ਰਬ ਚਰਨਾਂ ਤੋਂ ਦੂਰ ਦਿਲ ਮਾਨੁੱਖ ਦਾ,
ਵਿੱਥ ਇਨ੍ਹਾਂ ਵਿਚਕਾਰ ਪਈ ਅਮੇਣਵੀਂ,
ਏਡਾ ਪਾੜਾ ਕੌਣ? ਮੇਲੇ, ਵਿੱਚ ਹੋ।
ਫਿਰ ਇਕ ਪੜਦਾ ਹੋਰ ਚਿਤ ਦੇ ਸਾਮ੍ਹਣੇ
ਤਾਣ ਲਿਆ ਮਾਨੁੱਖ ਆਪਣੇ ਆਪ ਹੈ।
ਕੀਤੇ ਕਰਮ ਜੋ ਮੰਦ ਲਜ ਉਪਜਾਂਵਦੇ:
ਸ਼ਰਮ ਏਸ ਨੇ ਆਣ ਪੜਦਾ ਤਾਣਿਆ, ੧੭੦

ਇਹ ਪਰਦਾ ਉਪਦੇਸ਼ ਦੇਵੇ ਐਕੁਰਾਂ:—
'ਕੰਮ ਕਰੇਂ ਓ ਰੋਜ਼ ਜੋ ਨਹਿੰ ਭਾਂਵਦੇ
'ਸਾਈਂ' ਤਾਈ ਮੂਲ; ਫਿਰ ਤੂੰ ਹੈਂ ਕਰੇਂ
'ਬਿਨਤੀ ਬਣਕੇ ਢੀਠ ਅੱਗੇ ਓਸ ਦੇ।
ਮੂੰਹ ਦਿਖਲਾਵਣ ਜੋਗ ਤੂੰ ਨਹਿੰ ਰਬ ਨੂੰ।
'ਇਸ ਪਰਦੇ ਵਿਚ ਬੈਠ ਲੁਕਿਆ ਉਸ ਤੋਂ
'ਅਪਨੀ ਕਾਰੇ ਲੱਗ ਚਿੰਤਾ ਛਡ ਦੇ।'
ਐਸੇ ਕਈ ਵਿਚਾਰ ਦਿਲ ਨੂੰ ਮੋੜਕੇ
ਯਾ ਐਵੇਂ ਬਿਨ ਸੋਚ ਕਰਦਯਾਂ ਪਾਪਦੇ ੧੮੦

ਕਰ ਦੇਂਦੇ ਗਮਰੁੱਠ ਕਰਤਾ ਵੱਲ ਤੋਂ ।
ਜਦ ਹਿਰਦਾ ਗਮਰੁੱਠ ਵਧੇ ਕਠੋਰਤਾ
ਫੇਰ ਕੰਮ ਏ ਹੋਰ ਬੁਰੇ ਕਰਾਂਵਦੀ,
ਭਲੀ ਸੋਚ ਤੋਂ ਵਾਂਜ ਰਖਦੀ ਹੈ ਪਰੇ ।
ਭਲੀ ਸੋਚ ਨੂੰ ਨਿੱਤ ਪਰੇ ਹਟਾਂਦਿਆਂ
ਪਰੇ ਰਹਿਣ ਦੀ ਬਾਣ ਜਾਂਦੀ ਪੱਕ ਹੈ ।
ਤਦ ਇਕ ਮੰਦ ਸੁਭਾਵ ਜਾਂਦਾ ਬੱਝ ਹੈ,
ਜਿਸਦਾ ਇਹ ਪਰਭਾਵ ਹਿਰਦੇ ਛਾਉਂਦਾ:
ਸਾਈਂ ਦੇਖੇ ਨਾਹਿੰ ਮੇਰੇ ਕੰਮ ਨੂੰ
ਜੋ ਮੈਂ ਚਾਹਵਾਂ ਆਪ ਸੋ ਕਰ ਲਵਾਂ ਮੈਂ । ੧੯੦

ਪਰ ਨਾ ਸਮਝੇ ਮੂੜ੍ਹ ਦੇਖਾਂ ਮੈਂ ਨਹੀਂ,
ਮੈਂ-ਦੇਖਣ ਨਾ ਨਾਲ ਕਿੱਕੁਰ ਹੋ ਸਕੇ
ਸਾਈਂ-ਦੇਖਣ ਦਰ, –ਓ ਨਿਤ ਜਾਗਦਾ ।
ਜਿਵੇਂ ਸ਼ੇਰ ਨੂੰ ਵੇਖ ਅੱਖਾਂ ਮੀਟੀਆਂ
ਸ਼ੇਰ ਨ ਹੋਵੇ ਦੂਰ ਉਹ ਤਾਂ ਹੈ ਖੜਾ ।
ਮਨ ਤੇ ਪੜਦਾ ਪਾਇ ਅੱਖਾਂ ਮੀਟੀਆਂ
ਸਾਈਂ-ਦੇਖਣ ਦੂਰ ਹੁੰਦਾ ਹੈ ਨਹੀਂ,
ਮਨ ਅਪਣੇ ਅੰਧੇਰ ਛਾਈ ਜਾਂਵਦਾ,
ਨਿਤ ਨਿਤ ਕਰਦਾ ਕਾਰ ਖੋਟੀ ਬੇ ਵਸੇ,
ਜੋ ਚੰਗੀ ਨਹਿੰ ਫੇਰ ਚੰਗੀ ਭਾਸਦੀ ੨੦੦

ਇਕੁਰ ਮਾੜਿਆਂ-ਨਾਲ- ਕਰਮਾਂ ਦੇ ਪਿਆ
ਪਰਦਾ ਹੈ ਵਿਚਕਾਰ ਸਾਡੇ ਰੱਬ ਦੇ ।
ਏਸ ਤਰ੍ਹਾਂ ਦੇ ਹੋਰ ਕਈ ।-'ਕ ਭਾਂਤ ਦੇ
ਪਰਦੇ ਹਨ ਵਿਚਕਾਰ ਸਾਡੇ ਓਸਦੇ ।
ਸਭ ਵਿੱਥਾਂ ਤੇ ਸੱਭ ਪਰਦੇ ਜੋ ਪਏ
ਸਭ ਦਾ ਹੈ 'ਅਰਦਾਸ' ਦਾਰੂ ਸੋਹਿਣਾ ।
ਬਿਨਤੀ ਦਾ ਜੇ ਵਾਸ ਹਿਰਦੇ ਹੋ ਪਵੇ,
ਸਾਡੇ ਰਿਦਿਓਂ ਉੱਠ ਚਰਨੀ ਪੌਂਚੁਕੇ
ਵਿੱਥ ਪਈ ਵਿਚਕਾਰ ਮੇਲੇ ਬੇਨਤੀ ।
ਜਦੋਂ ਰਿਦੇ ਨੂੰ ਪਾੜ ਨਿਕਲੀ ਬੇਨਤੀ ੨੧੦

ਪਰਦੇ ਫਟ ਗਏ ਆਪ ਜੋ ਵਿਚ ਸੇ ਪਏ ।
ਯਾ ਜੋ ਕਿਰਪਾ ਹੋਇ ਸਾਂਈਂ ਵੱਲ ਤੋਂ
ਬਿਨਤੀ ਦੇਵੇ ਭੇਜ ਸਾਡੇ ਪਾਸ ਓ,
ਓਹ ਆ ਪਰਦੇ ਪਾੜ ਵਿੱਥਾਂ ਮੇਲਦੀ:
ਦਿਲ ਤੋਂ ਚਰਨਾਂ ਤੀਕ ਤਦ ਬਣ ਜਾਂਵਦਾ
ਮਾਨੋਂ ਪੁਲ ਰਮਣੀਕ ਆਤਮ ਭਾਵ ਦਾ,
ਜਿਸਦੇ ਰਸਤੇ ਜੀਵ ਲੰਘੇ ਵਿੱਥ ਨੂੰ:
ਜੋ ਸਾਈਂ ਤੇ ਓਸ ਗੱਭੇ ਹੈ ਪਈ;
ਅਪਣੇ ਸੁਾਮੀ ਪੈਰ ਪਰਸੇ ਜਾਇਕੇ ।
ਸਾਈਂ-ਸ਼ਰਨ ਸਮੁੰਦ ਭਰਿਆ ਮੋਤੀਆਂ ੨੨੦

ਰਤਨ, ਜਵਾਹਰਾਂ ਨਾਲ ਪੰਨੇ, ਹੀਰਿਆਂ,
ਜਦ ਇਸ ਪਾਸ ਸਮੁੰਦ ਜਾਕੇ ਪੌਂਚੀਏ
ਜੋ ਚਾਹਜੇ ਭਰ ਝੋਲ ਉਸ ਦੇ ਲਜਾਵੀਏ ।
ਬਿਨੈ ਲਿਜਾਵੇ ਦ੍ਵਾਰ ਸਾਨੂੰ ਰੱਬ ਦੇ,
ਉਹ ਠੰਡਾ ਹੈ ਦ੍ਵਾਰ ਪੈਂਦੀ ਠੰਢ ਹੈ

ਪਹੁੰਚਦਿਆ ਹੀ ਸਾਰ ਮੰਡਲ ਸੀਤਲੰ ।
ਬਿਨਤੀ ਕਈ ਪ੍ਰਕਾਰ ਦੀ ਹੈ ਹੋਂਵਦੀ,—
ਰਸਨਾ ਤੋਂ ਇਕ ਉੱਠ ਕੰਨ ਤਕ ਜਾਂਵਦੀ,
ਇਕ ਮਨ ਤੋਂ ਮਨ ਤੀਕ ਰਖਦੀ ਪੌਂਚ ਹੈ
ਇਕ ਨਿਕਲੇ ਮਨ ਚੀਰ ਉਡਦੀ ਜਾਂਵਦੀ; ੨੩੦

ਸਾਂਈਂ ਚਰਨਾਂ ਵਿੱਚ ਇਸਦੀ ਪੌਂਚ ਹੈ ।
ਲੋੜਾਂ ਸੰਦੀ ਵੰਡ ਮੂਜਬ ਬੇਨਤੀ
ਹੋਵੇ ਕਈ ਪ੍ਰਕਾਰ, ਫਿਰ ਏ ਜਾਣਨਾ
ਜਗਤ ਮੁਸ਼ਕਲਾਂ ਦੂਰ ਕਰਨੇ ਵਾਸਤੇ,
ਇਕ ਹੁੰਦੀ ਅਰਦਾਸ ਦੁਖ ਸੁਖ ਵਾਸਤੇ,
ਵਾਧੇ ਅਪਣੇ ਜੋਗ ਹੁੰਦੀ ਹੋਰ ਹੈ ।
ਇਕ ਹੁੰਦੀ ਹੈ ਲਾਭ ਆਤਮ ਵਾਸਤੇ ।
ਪਰਮੇਸ਼ਰ ਦਾ ਪਜਾਰ ਜਿਸ ਵਿਚ ਮੰਗੀਏ,
ਨਾਮ ਦਾਨ ਦੀ ਦਾਤ ਉਸ ਤੋਂ ਜਾਚੀਏ
ਵਧੀਆ ਇਹ ਅਰਦਾਸ, ਕਰੀਏ ਐਕੁਰਾਂ:– ੨੪੦

'ਹੇ ਸਾਈਂ ਕਿਰਪਾਲ ਮੇਰੇ ਪਜਾਰਿਆ !
'ਰੱਖੀਂ ਚਰਨ ਮਝਾਰ ਵਿਛੁੜਨ ਨਾਂ ਦਈਂ ।
'ਮੈਂ ਤੇਰੇ ਵਿਚਕਾਰ ਪਰਦਾ ਨ ਰਹੇ ।'
ਏਸ ਬਿਨਯ ਬਿਨ ਜੀਵ ਨਹੀਂ ਸਪੂਤ ਹੈ,
ਰਹਿੰਦਾ ਉਹ ਗਮਰੁੱਠ ਅਪਣੇ ਤਾਤ ਤੋਂ ।
ਲੀਤੀ ਜਿਸਨੇ ਧਾਰ ਹਿਰਦੇ ਬੇਨਤੀ
ਵਾਙ ਸਪੁੱਤਰ ਨਿੱਤ ਰਹਿੰਦਾ ਹੈ ਖੁਸ਼ੀ:
ਪਿਤਾ ਆਸਰੇ ਹੋਇ ਰਹੇ ਅਡੋਲ ਹੈ ।
ਬਿਨਯ-ਹੀਨ ਹੈ ਏਹ ਗੱਲ ਬਣਾਂਵਦਾ:—
'ਸਾਈਂ ਬੜਾ ਕਠੋਰ ਕਿਉਂ ਦੰਡ ਦੇਂਵਦਾ, ੨੫੦

'ਕਿਉਂ ਕੀਤਾ ਉਤਪੱਤ ਸਾਨੂੰ ਓਸਨੇ;
'ਸਾਨੂੰ ਨਾ ਸੀ ਲੋੜ ਪੈਦਾ ਹੋਣ ਦੀ ।'
ਬਿਨਯਵਾਨ ਇਹ ਬਾਤ ਕਹਿਣੋ ਸੰਗਦਾ,
ਉਹ, ਜਾਣੇ ਹੈ ਚਿੱਤ,– ਰੱਬ ਕ੍ਰਿਪਾਲ ਹੈ,
ਹਰ ਦਮ ਕਰਦਾ ਮੇਰੁ ਪਾਪੀ ਪੁੰਨੀਆਂ ।
ਅਸੀਂ ਭੁਲੇਖੇ ਵਿਚ ਪਾਪ ਕਮਾਂਵਦੇ,
ਉਹ ਕਢਦਾ ਹੈ ਬਾਰੁ ਅਸਾਂ ਭੁਲੇਖਿਓ:
ਬਖ਼ਸ਼ ਬਖ਼ਸ਼ ਕੇ ਆਪ ਚਰਨੀਂ ਲਾਂਵਦਾ ।
ਹਰ ਹਰ ਗਲ ਵਿਚਕਾਰ ਓ ਹਨ ਦੇਖਦੇ
ਕਿਰਪਾ ਕਰੀ ਜੁ ਰੱਬ ਤੇ ਜੋ ਹੈ ਕਰੇ । ੨੬੦

ਦੋਸੀ ਜਾਨਣ ਆਪ ਨਿਰਬਲ ਆਪ ਨੂੰ;
ਰੱਬ ਨਿਦੋਸਾ ਆਖ ਉਸਨੂੰ ਸੇਂਵਦੇ;
ਕਾਰਣ ਹੋਵੇ ਏਹ ਏ ਹਨ ਦੇਖਦੇ:
ਸਾਈਂ ਪ੍ਰੇਮ ਸੁਭਾਉ' ਉਸਦਾ ਰੂਪ ਹੈ ।
ਪੜਦਾ ਸਾਈਂ ਨਾਲ ਇਹ ਨਾ ਰੱਖਦੇ ?
ਪੁਲ ਬਿਨਤੀ ਦੇ ਰਾਹ ਹਨਗੇ ਪੌਂਚਦੇ.
ਪਹੁੰਚ ਪਰਸਦੇ ਏਹ ਸਦਾ ਕ੍ਰਿਪਾਲ ਨੂੰ ।
ਸੋ ਇਕ ਖਿਚ ਅਪਾਰ ਸਾਈਂ ਵੱਲ ਨੂੰ
ਏਹਨਾਂ ਦੇ ਦਿਲ ਵਿੱਚ ਰਹਿੰਦੀ ਹੈ ਲਗੀ ।
ਜਿੱਕੁਰ ਲੱਗੀ ਤਾਂਘ ਰਹਿੰਦੀ ਬਾਲ ਨੂੰ, ੨੭੦

ਮਾਤਾ ਵਾਲੇ ਪਜਾਰ ਨੂੰ ਨਿਤ ਤਾਂਘਦੀ;
ਤਾਂ ਜੋ ਲੱਗੀ ਤਾਂਘ ਰਹਿੰਦੀ ਗਾਇ ਨੂੰ
ਜੋ ਵੱਛੇ ਨੂੰ ਛੱਡ ਬਾਹਰ ਜਾਂਵਦੀ:
ਲੱਗੀ ਹਿਰਦੇ ਖਿੱਚ ਹਿਰਦਾ ਨੱਥਦੀ,
ਦੂਏ ਪਾਸੇ ਜਾਣ ਇਨ੍ਹਾਂ ਨ ਦੇਂਵਦੀ।
'ਪਾਪੋਂ' 'ਵਿੱਥੋਂ' ਐਉਂ ਬਚ ਏ ਜਾਂਵਦੇ।
ਜਿਉਂ ਜਿਉਂ ਬਚਦੇ ਵੱਧ, ਵਧਦੀ ਖਿੱਚ ਹੈ :
ਜਿਉਂ ਜਿਉਂ ਵਧਦੀ ਖਿੱਚ ਵਧੇ ਬਚਾਉ ਹੈ।
ਇੱਕੁਰ ਮਾਯਾ-ਜਾਲ ਸਾਰਾ ਪਾਟਦਾ;
ਹੋਕੇ ਨਿਰਮਲ ਸਾਫ ਜਾ ਏ ਪੌਂਚੁਦੇ ੨੮੦

ਸਾਈਂ ਸ਼ਰਨ ਮਝਾਰ ਵਿਛੁੜਨ ਫੇਰ ਨਾ
ਮਨ ਦੇ ਅਧਿਕ ਤਰੰਗ ਹਰਦਮ ਉੱਠਦੇ
ਜਦੋਂ ਲੀਨ ਅਰਦਾਸਿ ਹੋਵੇ, ਹੋਂਵਦੇ
ਮਨ ਦੇ ਫੁਰਨੇ ਦੂਰ, ਇੱਕੋ ਪ੍ਰੇਮ ਦੀ
ਸਾਈਂ ਚਰਨਾਂ ਨਾਲ ਫੁਰਦੀ ਬੇਨਤੀ,
ਨਦੀ ਤਰੰਦੜੀ ਐਉਂ ਫੁਰਨਜਾਂ ਵਾਲੜੀ
ਤਰਨੀ ਆਵੇ ਜਾਚ, ਧੰਨ ਅਰਦਾਸ ਤੂੰ।
ਪਰ ਬਿਨ ਬਿਨਯ ਜੁ ਜੀਵ ਵਾਂਜੇ ਮੇਲ ਤੋਂ
ਓਪ੍ਰਾ ਜਾਣਨ ਓਹ ਸਾਈਂ ਆਪਣਾ :
ਜੀਵ ਪ੍ਰਭੂ ਵਿਚਕਾਰ ਜੋ ਅਪਣੱਤ ਹੈ ੨੯੦

ਸਹਿਜੇ ਸਹਿਜ ਐਉਂ ਜਾਂਦੀ ਟੁੱਟ ਹੈ;
ਮੂਲੋਂ ਓਪ੍ਰਾ ਹੋਇ ਸਾਈਂ ਭਾਸਦਾ।
ਓਪ੍ਰੇ ਕੋਲੋਂ ਨਿੱਤ ਆਵੇ ਸੰਗ ਹੈ,
ਸੰਗ ਨ ਰਹਿੰਦੀ ਸੰਗ ਵਧਦੀ ਜਾਂਵਦੀ,
ਵਧਕੇ ਡਰ ਬਣ ਜਾਇ ਪਾਪਾਂ ਕਾਰਣੇ;
ਡਰ ਦੇ ਕਾਰਨ ਵਿੱਥ ਵਧਦੀ ਨਿੱਤ ਹੈ,
ਜਿਉਂ ਜਿਉਂ ਵਧਦੀ ਵਿੱਥ ਵਧਦਾ ਖੋਟ ਹੈ,
ਜਿਉਂ ਜਿਉਂ ਵਧਦੇ ਖੋਟ ਤਿਉਂ ਤਿਉਂ ਭੈ ਵਧੇ।
ਭੈ ਵਧਿਆਂ ਮਾਨੁੱਖ ਘਟਦਾ ਜਾਂਵਦਾ।
ਟਪਲਾ ਲਗਦਾ ਹੋਰ _ ਏਥੇ ਆਣਕੇ ੩੦੦

ਡਰ ਜੋ ਐਕੁਰ ਛਾਇ, ਹੁੰਦਾ ਆਪਣਾ:
ਪਰ ਜਾਪੇ ਹੈ ਐਉਂ— 'ਇਹ ਡਰ ਰੱਬ ਦੇ।'
ਆਪਣੇ ਕਰਮ ਜੁ ਮੰਦ ਡਰ ਉਪਜਾਂਵਦੇ,
'ਨਰਭਉ' ਜਿਸਦਾ ਰੂਪ ਜਾਣ ਡਰਾਵਣਾ
ਆਪੇ ਡਰਦੇ ਜਾਣ, ਸਮਝਣ ਭੇਤ ਨਾ !
ਨਿਰਭਉ ਦਾ ਜੇ ਧਜਾਨ ਧਰ ਆਰਾਧੀਏ
ਕਰੀਏ ਬਿਨੈ ਉਚਾਰ ਤਾਂ ਕੀ ਹੋਵਸੀ,
ਨਿਰਭਉ ਜਾਈਏ ਹੋਇ ਨਿਰਭਉ ਧਜਾਂਵਦੇ।
ਇਹ ਸਮਝਣ ਨਾ ਭੇਤ, ਖੁੱਲ੍ਹਾ ਭੇਤ ਜੋ।
ਡਰ ਫਿਰ ਕਰਦਾ ਕਾਰ ਮਾੜੀ ਹੋਰ ਹੈ: ੩੧੦

ਓਪ੍ਰਾ ਸੀ ਜੋ ਰੱਬ ਪਹਿਲਾਂ ਹੋਇਆ,
ਵੈਰੀ ਉਹਨਾਂ ਜੋਗ ਹੁਣ ਉਹ ਭਾਸਦਾ,
ਜਾਣਨ ਮੋਇਆਂ ਰੱਬ ਨਰਕੇ ਪਾਵਸੀ,
ਜਾਂ ਜੂਨਾਂ ਵਿਚਕਾਰ ਫੇਰੇਗਾ ਅਸਾਂ,
ਜਾਂ ਦੁੱਖਾਂ ਦਾ ਗੇੜ ਕੋਈ ਪਾਵਸੀ।
ਇੱਕੁਰ ਛਡ ਅਰਦਾਸ ਡਿਗਦੇ ਜਾਂਵਦੇ।
ਨਿਰਵੈਰੇ ਸੰਗ ਏਹ ਵੈਰ ਰਚਾਇੰਦੇ,
ਪਰ ਉਹ ਵੈਰੋਂ ਸੁਛ ਮੂਰਤ ਮੇਰੁ ਦੀ,
ਔਗਣ ਐਬ ਚਿਤਾਰ ਨਾ ਚਿਤ ਰੱਖਦਾ:
ਉਹ ਤਾਂ ਵੈਰੀਆਂ ਨਾਲ ਕਰੇ ਮਿਹ੍ਰਾਮਤਾਂ। ੩੨੦

ਜੇ ਵੈਰੀ ਇਕ ਆਨ ਸ਼ਰਮ ਹਟਾਇਕੇ
ਸੱਚੇ ਦਿਲ ਤੋਂ ਲੱਗ _'ਚਾਰਨ ਬੇਨਤੀ
ਦੇਖਣਗੇ ਕੀ ਜਾਇ ਪੁਲ ਏ ਲੰਘਕੇ,–
ਬੈਠਾ ਸਦਾ-ਕ੍ਰਿਪਾਲ ਮਸਤਕ ਖੋੜਕੇ,
ਮਾਤਾ ਵਾਙ ਪਸਾਰ ਬਾਹਾਂ ਪਜਾਰੀਆਂ
ਭੁਲੇ ਬੱਚੇ ਨਾਲ ਕਰਨ ਪਿਆਰ ਨੂੰ।
ਫਿਰ ਆਵੇਗੀ ਸੁਝ ਸਦਾ ਕ੍ਰਿਪਾਲ ਦੀ,
ਡਰ ਤੇ ਸਗਲੇ ਵੈਰ ਫਿਰ ਦਿਸ ਪੈਣਗੇ,-
ਪੈਦਾ ਕੀਤੇ ਆਪ ਡੋਰੇ ਜਾਲ ਜਜੋਂ
ਵਾਹਵਾ ਬਿਨੈ ਕ੍ਰਿਪਾਲ ! ਰਹਿੰਦੀ ਨਿੱਤ ਤੂੰ ੩੩੦

ਚਰਨਾਂ ਵਿਚ ਕ੍ਰਿਪਾਲ, ਮੱਲ੍ਹਮ ਠਾਰਵੀਂ !
ਫੱਟੇ ਜੋੜੇਂ ਚਿੱਤ ਉਸ ਦੇ ਨਾਲ ਤੂੰ,
ਟੁੱਟੇ ਮੇਲੇ ਐਉਂ ਜਿਉਂ ਮੁਮਿਆਈਆਂ।
ਤੂੰ ਵੱਸੇਂ ਜਿਸ ਥਾਉਂ ਓਥੇ ਵੱਸਦਾ
ਰੱਬ-ਮਿਹਰ ਦਾ ਮੀਂਹ ਬਨਸਪਤ ਮੌਲਦੀ—
—ਦੈਵੀ ਗੁਣ ਸਮੁਦਾਇ ਲਹਿਰਨ ਓਸ ਥਾਂ।
ਤੇਰੇ ਬਿਨ ਅਰਦਾਸ ! ਬੰਜਰ ਹੋ ਰਿਦਾ,
ਰਹਿੰਦੀ ਓਥੇ ਔੜ ਲੱਗੀ ਹੈ ਸਦਾ।
ਔਗਣ ਕੱਠੇ ਹੋਇ —ਆਸੁਰਿ ਸੰਪਤਾ—
ਗਰਮੀ ਘੱਟੇ ਵਾਂਙ ਓਥੇ ਨੱਚਦੇ। ੩੪੦

ਜਦ ਸਭ ਪਾਸਜੋਂ ਜੀਵ ਹੋਇ ਨਿਰਾਸ ਹੈ,
ਬਿਨਤੀ ਹੈ ਇਕ ਓਟ ਓਦੋਂ ਓਸਦੀ,
ਡੋਲੇ ਦਿਲ ਦੀ ਠੌਰ ਜਿੱਥੇ ਲੱਗਦੀ।
ਐਉਂ ਕਰਕੇ ਅਰਦਾਸ ਸੁਰਤੀ ਜੋੜਕੇ
ਜਿੱਥੇ ਪੈਂਦੀ ਠੰਢ ਆਤਮ ਸ਼ਾਂਤਿ ਹੈ,
ਓਥੇ ਰਾਣੀ-ਮਾਤ ਪੁਜਕੇ ਹੋ ਸੁਖੀ
ਧਜਾਨ-ਧੀਅ ਵਿਚ ਲੀਨ ਭੁੱਲੀ ਆਪ ਨੂੰ।
ਉੱਧਰ ਰਾਣੀ ਰਾਜ, ਗੋਲੀ ਰਾਧਕਾਂ
ਭਾਗ ਭਾਗ ਕੇ ਰਾਹ ਬਿਖੜੇ ਪੈਂਡਿਆਂ
ਉਤਰ ਪਹੁੰਚੀਆਂ ਆਣ ਨੇੜੇ ਕੁੰਡ ਦੇ ੩੫੦

ਜਿੱਥੇ ਹੋ ਲਿਵਲੀਨ ਅਮੀਂ ਸੀ ਟਿਕੀ।
ਗੋਲੀਆਂ ਲਿਆ ਪਛਾਣ ਔਂਦੀ, ਰਾਜ ਨੂੰ
ਪਾਸ ਪਹੁੰਚੀਆਂ ਦੌੜ, ਪੈਰੀਂ ਢੱਠੀਆਂ,
ਆਖਣ: 'ਰਾਣੀ ਰਾਜ ਮਾਲਕ ਦੇਸ ਦੀ !
'ਪ੍ਰਜਾ ਵਿਛੋੜੇ ਨਾਲ ਵਜਾਕੁਲ ਹੋ ਰਹੀ।
'ਅਹਿਲਕਾਰ ਤੇ ਦਾਸ ਤੜਫਣ ਹੋ ਦੁਖੀ,
ਮਾਤਾ ਦਾ ਹੈ ਹਾਲ ਕਹਿਣੋਂ ਬਾਹਿਰਾ
'ਐਨੀ ਵਜਾਕੁਲ ਅੱਜ ਮਾਤਾ ਹੈ ਹੁਈ
ਡਿੱਠੀ ਸੁਣੀ ਨ ਹਾਇ ਅੱਗੇ ਸੀ ਕਦੇ,
'ਢੂੰਡ ਢੂੰਡ ਕੇ ਆਪ ਸਾਰੇ, ਥੱਕ ਕੇ ੩੬੦

'ਏਸ ਕੁੰਡ ਤੇ ਪਹੁੰਚ ਹਾਰੀ ਹੈ ਪਈ ।
'ਦੇਖੋ ਬੈਠੀ ਓਹ ਪੱਥਰ ਹੋ ਰਹੀ
'ਕੁੰਡ ਕਿਨਾਰੇ ਗੁੰਮ ਆਪੇ ਵਿੱਚ ਹੈ,
'ਮਨ ਦੀਆਂ ਲੋਰਾਂ ਵਿਚ ਡੁੱਬੀ ਜਾਪਦੀ,
'ਸੁਰਤ ਨ ਰਤੀ ਸਰੀਰ ਕੀ ਹੈ ਹੋ ਰਿਹਾ ।'
ਸੁਣਕੇ ਬਿਨਤੀ ਏਹ ਭਰੀ ਪਿਆਰ ਦੀ,
ਡਰ ਤੇ ਹਾਵੇ ਨਾਲ ਲੱਦੀ ਜੋ ਕਰੀ
ਗੋਲੀਆਂ ਨੇ ਹੱਥ ਜੋੜ ਸਹਿਜੇ ਸੈਂਮੁ ਕੇ,
ਬੁੱਲ੍ਹਾਂ ਵਿਚ ਮੁਸਕ੍ਰਾਇ ਰਾਣੀ ਦੇਖਦੀ
ਤੁਰਦੀ ਅੱਗੇ ਜਾਇ ਮਾਤਾ ਵੱਲ ਨੂੰ । ੩੭੦

ਪਰ ਰਾਧਾਂ ਤਤਕਾਲ ਬੋਲੀ, 'ਭੋਲੀਓ !
'ਅਸਾਂ ਕਰੀ ਓ ਕਾਰ ਬਣੇਂ ਜੁ ਸੂਰਿਆਂ
'ਜੋ ਔਖੀ ਸੀ ਅੱਤਿ, ਅਰਨੀ ਖੇਡ ਨਾ,
'ਰਾਣੇ ਸੂਰਤ ਸਿੰਘ ਸ੍ਰੀ ਮਹਾਰਾਜ ਨੇ
'ਜਾਂ ਕੀਤੀ ਸੀ ਆਪ ਪਰੀ ਮਹੱਲ ਤੇ,
'ਜਾਂ ਕੀਤੀ ਹੈ ਅੱਜ ਸਾਡੀ ਰਾਜ ਨੇ;
'ਲਾਲ ਲਿਆਂਦੇ ਲੱਭ ਵਡੇ ਅਮੋਲਵੇਂ ।'
ਰਾਣੀ ਸੁਣਿਆ ਨਾਹਿੰ ਰਾਧਾਂ ਆਖਣਾ,
ਉਹ ਕਾਹਲੀ ਦੇ ਨਾਲ ਜਾਂਦੀ ਸੀ ਪਈ ।
ਰਾਧਾਂ ਦੇ ਏ ਵਾਕ ਸੁਣ ਲੈ ਗੋਲੀਆਂ, ੩੮੦

ਦੋ ਇਕ ਕਰਕੇ ਧਾਇ ਨਗਰੀਂ ਪੌਂਚ੍ਰੀਆ,
ਫੈਲਾ ਦਿੱਤੀ ਬਾਤ ਸਾਰੇ ਜਾਂਦਿਆਂ ।
ਪਰ ਖੰਭਾਂ ਦੀ ਡਾਰ ਬਣਕੇ ਓ ਉਡੀ
ਧੁੰਮ ਗਈ ਇਹ ਬਾਤ ਸਾਰੇ ਪੱਸਰੀ:
'ਸਾਡੀ ਰਾਣੀ ਰਾਜ ਧਰਮ' ਵਤਾਰਣੀ,
'ਪਰੀ ਲਈ ਹੈ ਜਿੱਤ ਸਿਖਰੇ ਜਾਇਕੇ,
'ਉਸ ਦੇ ਜਾਦੂ ਸੱਭ ਦਿੱਤੇ ਭੰਨ ਹੈਂ,
'ਲੱਖ ਅਮੋਲਕ ਲਾਲ ਲਜਾਈ ਓਸਤੋਂ ।
ਉੱਧਰ ਹੋਇ ਅਡੋਲ ਬੈਠੀ ਮਾਉਂ ਹੈ
ਧੀ ਦੇ ਵਿੱਚ ਧਿਆਨ ਸੁਰਤੀ ਖੋਭਕੇ । ੩੯੦

ਸਚੀ ਮੁਚੀ ਦੀ ਧੀਅ ਬੈਠੀ ਪਾਸ ਹੈ
ਚਿਹਰੇ ਮਾਤਾ ਵੱਲ ਵੇਖਿ ਉਡੀਕਦੀ,
ਕਦ ਖੁਲ੍ਹਦੀ ਹੈ ਜਾਗ, ਕਦ ਮੈਂ ਜਾ ਵੜਾਂ
ਮਾਤਾ ਪੁਤਲੀ-ਅੱਖ ਪਾਵਾਂ ਠੰਢ ਮੈਂ ।
ਟੁੰਬੇ ਨਾ ਏ ਸੋਚ: ਸੁੱਖੋਂ ਕੱਢ ਕੇ
ਦੇਵਾਂ ਮਤ ਮੈਂ ਦੁੱਖ ਲਿਵ ਤੋਂ ਤੋੜਕੇ ।
ਮਾਤਾ ਧਯਾਨ ਵਿਚਾਲ ਧੀ ਨੂੰ ਦੇਖਦੀ,
ਧੀ ਬੈਠੀ ਹੈ ਪਾਸ ਉਸ ਨੂੰ ਵੇਖਦੀ ।
ਕੁੱਝ ਕਾਲ ਦੇ ਬਾਦ ਥਕਿਆ ਧਯਾਨ ਜਾਂ
ਸੋਚ ਕਰੇ ਜੀ ਵਿੱਚ,- ਕਿੱਥੇ ਮੈਂ ਅਹਾਂ ? ੪੦੦

ਕਿੱਥੋਂ ਆਈ ਧੀਅ, ਸੁਪਨ ਕਿ ਜਾਗ ਹੈ ?
ਇਹ ਜਦ ਆਈ ਸੋਚ ਉੱਡੀ ਰੌਸ਼ਨੀ
ਜੋ ਪਾਰੋਂ ਅਸਮਾਨ੍ਹ ਹੇਠਾਂ ਆਉਂਦੀ
ਦਿਸਦੀ ਸੀ, ਵਿਚਕਾਰ, ਜਿਸਦੇ ਰਾਜ ਸੀ

ਉਸ ਨੂੰ ਦਿਸਦੀ ਸਾਫ ਸਚਮੁਚ ਜਾਪਦੀ ।
ਜਾਂ ਇਹ ਉੱਡ ਪ੍ਰਕਾਸ਼ ਅੱਗੋਂ ਸੀ ਗਿਆ,
ਸੂਰਤ ਉੱਡੀ ਨਾਲ ਓਸੇ ਧਯਾਨ ਦੇ:
ਨੀਲਾ ਖੁਲ੍ਹਿਆ ਥਾਲ ਮਿਟਿਆ ਨਾਲ ਹੀ ।
ਰਹੀ ਜੱਫੜੇ ਮਾਰ ਵਿਛੜੀ ਅੰਬੜੀ
ਬਚੜੀ ਕਿਵੇਂ ਨ ਜਾਇ, ਬਚੜੀਨਾ ਰਹੀ । ੪੧੦

ਮਾਤਾ ਲਾਵੇ ਜ਼ੋਰ ਤਿੱਖੀ ਨੀਝ ਦਾ,—
ਦਿੱਸੇ ਸੁਹਣਾ ਨੂਰ ਮੁੜਕੇ ਓ ਕਿਵੇਂ,
ਜਿਉਂ ਜਿਵੇਂ ਲਾਵੇ ਜ਼ੋਰ 'ਨ੍ਹੇਰਾ ਛਾਉਂਦਾ,
ਹੁਇ ਨ ਹਨੇਰਾ ਦੂਰ, ਦਿੱਸੇ ਨੂਰ ਨਾ,
ਮਾਤਾ ਅੱਖੀਂ ਪੱਟ, ਪਟ ਪਟ ਵੇਖਦੀ
ਸਚਮੁਚ ਗਈਆਂ ਖੁੱਲ੍ਹ ਦੋਵੇਂ ਅੱਖੀਆਂ ।
ਦੇਖੇ ਵਿੱਚ ਆਕਾਸ਼, ਓਹੋ ਚੰਦ ਹੈ,
ਓ ਤਾਰੇ ਆਕਾਸ਼, ਕੁੱਝ ਨ ਹੋਰ ਹੈ ।
ਕਹਿੰਦੀ: 'ਚੰਦਾ ! ਚੰਦ ਖੂਬ ਚੜ੍ਹਾਇਆ;
'ਚੰਦ ਈਦ ਦੇ ਵਾਂਙ ਧੀ ਦਿਖਲਾਇਕੇ, ੪੨੦

'ਬਿਜਲੀ ਵਾਂਙ ਲੁਕਾਇ ਲਈਆਂ ਸੋਨ੍ਹਿਆਂ !'
ਇਹ ਸੁਣ ਬਿਰਹੋਂ-ਵਾਕ ਰਾਣੀ ਉੱਠ ਕੇ
ਮਾਤਾ ਝੋਲੀ ਵਿੱਚ ਬੈਠੀ; ਪਾ ਗਲੇ
ਗਲਵਕੜੀ ਤੇ ਪਜਾਰ- ਨਜ਼ਰੇ ਦੇਖਦੀ:
ਕਹਿੰਦੀ, ਅੰਮੀਂ ! ਚੰਦ ਤੇਰੀ ਗੋਦ ਦਾ,
'ਕਰ ਅਸਮਾਨੀ ਸੈਲ ਗੋਦੀ ਆ ਗਿਆ ।
'ਗੋਦੀ ਬੈਠੀਆਂ ਆਇ ਬੈਠੀ ਵੇਖ ਲੈ ।
'ਕੀ ਆਖੇਂ ਤੂੰ ਮਾਉਂ ! ਚਿੱਟੇ ਚੰਦ ਨੂੰ
'ਘਟਦਾ ਵਧਦਾ ਆਪ ਇਕ ਰਸ ਜੋ ਨਹੀਂ;
'ਦੁਖ ਦਾ ਗ੍ਰਸਿਆ ਚੰਦ ਕੀ ਦੁਖ ਕੱਟਸੀ ? ੪੩੦

'ਸੱਚਾ ਸਾਈਂ ਚੰਦ ਸੂਰਜ ਚੰਦ ਨੂੰ
'ਸੂਰਜ ਦੇ ਬੀ ਸੂਰ ਤਾਈਂ ਦੇਂਵਦਾ
'ਚਾਨਣ ਹੈ ਉਹ ਆਪ ਆਪਣੇ ਆਪ ਤੋਂ:
'ਤਿਸਦੇ ਚਾਨਣ ਹੋਇ ਸਭ ਨੂੰ ਚਾਨਣਾ
'ਉਸ ਸਾਈਂ ਨੂੰ ਆਖ ਅੰਮੀ ! ਓਸਨੂੰ ।'
ਪਹਿਲਾਂ ਤਾਂ ਘਬਰਾਇ ਮਾਂ ਬਉਰਾਨੜੀ,
'ਸੁਪਨਾ' ਹੈ ਕੇ 'ਸੱਚ' 'ਨੀਂਦ' ਕਿ 'ਜਾਗ' ਹੈ ?
ਬਚੜੀ ਵੱਲੇ ਤੱਕ ਚਹੇ ਪਛਾਣਨਾ
ਲਾਇ ਨੀਝ ਦਾ ਜ਼ੋਰ ਕਾਹਲੀ ਹੋਇਕੇ:
ਪਰ ਕਿਰਨਾਂ ਨੇ ਆਣ ਕੌਤਕ ਖੇਡਿਆ, ੪੪੦

ਮਾਂ ਤੇ ਧੀ ਵਿਚਕਾਰ ਮਾਂ ਦੇ ਸਾਮ੍ਹਣੇ
ਛੱਲੇ ਬਣ ਬਣ ਗੋਲ ਨੱਚਣ ਲੱਗੀਆਂ;
ਨਜ਼ਰ ਗਈ ਸੀ ਥੱਕ ਪਹਿਲੇ ਥੋੜ੍ਹ ਹੀ
ਹੁਣ ਉਹ ਦੇਖੇ ਧੀਅ ਦਿੱਸਣ ਤੱਤੜੇ
ਸਾਵੇ ਸਾਵੇ ਗੋਲ ਉਡਦੇ ਸਾਮ੍ਹਣੇ ।
ਜਿੱਕੁਰ ਬਹੁਤੀ ਭੁੱਖ ਮਰਦੀ ਝੱਲਿਆਂ
ਇੱਕੁਰ ਭੁੱਖੀ ਨੀਝ ਦੇਖ ਨ ਸਕਦੀ,

ਪਰ ਕੰਨਾਂ ਨੇ ਵਾਜ ਲਈ ਪਛਾਣ ਸੀ:
ਦੇਹ ਨੇ ਧੀ ਦੀ ਛੋਹ ਲਈ ਸਿਆਣ ਸੀ।
ਏਹੋ ਹੋ ਰਈ ਬੱਸ, ਦੇਖਣ ਲੋੜ ਨਾ। ੪੫੦

ਘੁੱਟ ਗਲੇ ਦੇ ਨਾਲ ਮਾਤਾਂ ਲਾਉਂਦੀ,
ਘੁਟ ਘੁਟ ਚੰਬੜ ਨਾਲ ਹੋਵੇ ਵੱਖ ਨਾ।
ਇੱਕੁਰ ਵਿੱਚ ਪਿਆਰ ਸਮਾਂ ਬਿਤੀਤਿਆ।
ਏਸ ਮੇਲ ਵਿਚ ਸ੍ਵਾਦ ਐਂਨਾ ਆਇਆ,
ਸਮਾਂ ਜੁ ਹਰਦਮ ਤੋਰ ਜਾਰੀ ਰੱਖਦਾ,
ਖੜਾ ਨ ਮੂਲੋਂ ਹੋਇ ਠਹਿਰੇ ਨਾ ਕਦੀ,
ਘੜੀਕੁ ਮਾਨੋ ਥੰਮ੍ਹ ਉੱਥੇ ਠੇਹ੍ਰਿਆ;
ਰੋਕੇ ਘੋੜੇ ਏਨ ਅਪਣੇ ਰੱਥ ਦੇ,
ਇਕ ਟਕ ਨੀਝ ਲਗਾਇ ਦੇਖੇ ਮੇਲ ਨੂੰ।
ਇਸਨੂੰ ਦਰਸ਼ਨ-ਸ੍ਵਾਦ ਵੀਕੂਫ ਆ ਗਿਆ ੪੬੦

ਏ ਦੋਵੇਂ ਬੇਹੋਸ਼ ਪਜਾਰ-ਗਲੱਕੜੀ
ਤੱਕਣ ਮੂਲੋਂ ਨਾਹਿਂ- ਦੇਖੇ ਕੌਣ ਹੈ ?
ਫਿਰ ਕੁਛ ਸੁਰਤ ਸਮ੍ਹਾਲ ਏਨ੍ਹਾਂ ਤੱਕਿਆ,
ਤਕਦਜਾਂ ਏਹਨਾਂ ਦੇਖ ਮਾਨੋਂ ਲਾਖ ਖਾ
ਸਮਾ ਉੱਠਿਆ ਦੌੜ, ਸਿਰਪਟ ਨੱਸਿਆ।
ਸਮਾ ਕਹੇ ਕੁਛ ਕਾਲ ਮੈਂ ਸਾਂ ਅਟਕਿਆ
ਲੋਕੀਂ ਕਹਿਣ ਕਿ ਠੀਕ ਬੀਤੀ ਸੀ ਘੜੀ,
ਇਹਨਾਂ ਭਾਣੇ ਇੱਕ ਚਸਾ ਨ ਲੰਘਿਆ
ਇੱਕੁਰ ਆਪੋ ਵਿੱਚ ਮਿਲ ਮਿਲ ਜਾਣਿਆਂ
ਰਾਣੀ-ਮਾਂ ਨੇ ਠੀਕ ਬਚੜੀ ਆ ਗਈ : ੪੭੦

ਠੰਢ ਪਈ ਦਿਲ ਵਿੱਚ ਪੀ ਪੀ ਮੇਲ ਨੂੰ।
ਮੂੰਹ ਭਰਿਆ ਜੋ ਹੋਇ ਬੋਲ ਨ ਸਕੀਏ,
ਇੱਕੁਰ ਪੀਂਦੀਆਂ ਪਜਾਰ ਬੋਲ ਨ ਸਕੀਆਂ।
ਹੁਣ ਜਦ ਗਈਆਂ ਰੱਜ ਤਦ ਹੀ ਚੱਕਿਆ
ਛਾਤੀ ਨਾਲੋਂ ਸੀਸ, ਪਰ ਮਾਂ-ਟੇਕ ਲੈ
ਗੋਡਿਆਂ ਤੇ ਹੱਥ ਰੱਖ ਹੁਈ ਅਡੋਲਵੀਂ,
ਮਾਂ ਨੇ ਦੋਵੇਂ ਹੱਥ ਨਾਲ ਪਿਆਰ ਦੇ
ਗੱਲ੍ਹਾਂ ਠੋਡੀ ਦੇਇ ਨਜ਼ਰ ਜਮਾ ਲਈ,
ਲੰਮਾ ਲੈਕੇ ਸਾਹ, ਕਹਿੰਦੀ: 'ਬੱਚੀਏ !
'ਕੀ ਕੁਝ ਹੋਇਆ, ਖ਼ੇਲ ਵਰਤਜਾਅੱਜਕੀ ?' ੪੮੦

ਹਸ ਕਹਿੰਦੀ ਧੀ 'ਮਾਉਂ ! ਚਲੀਏ ਮੈਲ੍ਹ ਨੂੰ;
'ਉੱਥੇ ਬੈਠ ਇਕਾਂਤ ਦੱਸੂੰ ਵਿੱਖਿਆ।
'ਠੰਢ ਉਤਰ ਪਈ, ਰਾਤ ਜਾਂਦੀ ਬੀਤਦੀ,
'ਤੂੰ ਥੱਕੀ ਹੈਂ ਢੇਰ ਮੈਨੂੰ ਢੂੰਡਦੀ;
'ਪਰ ਤੂੰ ਡਰ ਕਰ ਦੂਰ ਰਾਜੀ ਮੈਂ ਰਹੀ,
'ਬਿਪਤਾ ਔਕੜ ਨਾਹਿਂ ਕੋਈ ਸੀ ਮਈ।
'ਇਹ ਬੀ ਸੀ ਇੱਕ ਖੇਲ ਸਾਈਂ ਵੱਲ ਤੋਂ,
'ਰਚਿਆ ਸੀ ਉਨ ਆਪ ਮੇਰੇ ਵਾਸਤੇ।
'ਜਿਸ ਦਾ ਸੁੱਖ ਮਹਾਨ ਮੈਨੂੰ ਹੋਹਿਗਾ,
'ਆਪ ਜੋਗ ਬੀ ਹੋਗ ਨਾਲੇਮਾਊਂ ਜੀ ! ੪੯੦
'ਮੇਰੇ ਕਾਰਣ ਦੁੱਖ ਹੋਇਆ ਆਪ ਨੂੰ

'ਭਾਵੇਂ ਬਹੁਤਾ ਅੱਜ, ਮਾਤਾ ਮੇਰੀਏ !
'ਪਰ ਮੇਰੇ ਨਾ ਵੱਸ ਹੋਵੇ ਕੁੱਝ ਬੀ।
'ਇਕ ਤਾਂ ਮੈਨੂੰ ਨਿੱਤ ਐਕੁਰ ਜਾਪਦਾ,-
'ਮੈਂ ਪੂਰੀ ਹਾਂ ਨਾਹਿਂ ਵਿਚ ਇਸ ਦੇਹ ਦੇ।
'ਉੱਤੋਂ ਸਾਈਂ-ਤਜਾਗ ਘਾਇਲ ਕੀਤੀਆਂ,-
'ਸੁਰਤ ਵਿਲੱਖਣ ਰੰਗ ਮੇਰੀ ਹੋ ਰਹੀ:
'ਨੇਕੀ ਪੁੰਨ ਕਿ ਪਾਪ ਸਭ ਨੂੰ ਭੁੱਲਕੇ
'ਸਭ ਤੋ ਬੇ ਪਰਵਾਹ, ਕੇਵਲ 'ਯਾਦ' ਦੀ
'ਫੜ ਡੋਰੀ ਹਿਤ ਨਾਲ ਲਟਕੀ ਏ ਰਹੇ। ੫੦੦

'ਜਿੱਧਰ ਜਾਵੇ ਡੋਰ ਖਿਚੀ ਉੱਪਰੋਂ,
'ਖਿੱਚੀ ਨਾਲੇ ਜਾਉਂ ਪੁਤਲੀ ਵਾਂਗ ਮੈ।
'ਮੇਰੀ ਮਰਜੀ ਸੀਗ ਜਿਹੜੀ ਆਪਣੀ
'ਨਿੱਕੀਆਂ ਤ਼ਾਰਾਂ ਵਾਂਙ ਆਪ ਨ ਬੋਲਦੀ;
'ਜੋ ਕੁਝ ਬੋਲੇ ਬਾਜ਼ ਓਹੋ ਬੋਲਦੀ;
'ਉਸਦੇ ਆਸ਼੍ਰਿਤ ਹੋਇ ਉਸਦੀ ਹੋ ਰਹੀ,
'ਸਾਈਂ ਮਨਸ਼ਾਂ' ਜਾਣ ਮਨਸ਼ਾ ਆਪਣੀ
'ਮਾਤਾ ! ਪੁਤਲੀ ਵਾਂਙ ਸਾਈਂ ਸਾਮ੍ਹਣੇ
'ਕਰਾਂ ਉਹੋ ਹੀ ਕਾਰ ਜੋ ਉਹ ਚਾਹੁੰਦਾ।
'ਮੈਨੂੰ ਅਪਣਾ ਆਪ ਓਪ੍ਰਾ ਭਾਸਦਾ, ੫੧੦

'ਸਾਈਂ ਵਾਲਾ ਆਪ ਦਿੱਸੇ ਆਪਣਾ।
'ਉਪ੍ਰੇ ਤੋਂ ਉਪਰਾਮ ਹੋਈ ਮੈਂ ਰਹਾਂ:
'ਅਪਣੇ ਨਾਲ ਪਿਆਰ ਕਰਾਂ ਨ ਰੱਜਦੀ।
'ਬੱਧੀ ਉਸਦੇ ਪ੍ਰੇਮ ਭਵਾਂ ਉਦਾਲੜੇ,
'ਜਿੱਕੁਰ ਫੁੱਲਾਂ ਦੁਆਲ ਭੌਣ ਭੰਬੀਰੀਆਂ,—
'ਤਿਲਮਿਲ ਕਰ ਕਰ ਉੱਡ, ਉਡ ਉਡ ਭੌਂਦੀਆਂ,
'ਦੂਰ ਨ ਸੱਕਣ ਜਾਇ, ਡਰਨ ਵਿਛੋੜਿਓ;
'ਸਕਣ ਨ ਉੱਪਰ ਬੈਠ ਅਦਬ ਸਵਾਰੀਆਂ,
'ਅਪਣਾ ਆਪ ਨ ਯਾਦ, ਯਾਦ ਇਕ ਫੁੱਲ ਦੀ,
'ਹਰਦਮ ਬਿਹਬਲ ਹੋਇ ਦਮਦਮ ਭੌਂਦੀਆਂ, ੫੨੦

'ਭੌਂਦੀਆਂ ਲੈਣ ਨ ਸਾਹ ਪੇਮ ਪ੍ਰਵੇਧੀਆਂ।
'ਇਸ ਬਿਧ ਮਾਤਾ ਹੋਇ ਸਾਈਂ ਨਾਲ ਮੈਂ
'—ਖੰਭ ਯਾਦ ਦੇ ਨਾਲ ਗਿਰਦੇ ਓਸਦੇ—
'ਭੌਂਦੀ ਲਵਾਂ ਨਾ ਸਾਹ,- ਭੁੱਲੀ ਆਪ ਤੋਂ।
'ਠਹਿਰਨ ਭੌਣ ਨ ਵੱਸ ਲੱਗੀ ਟੇਵ ਹੈ।
'ਮੈਂ ਚਾਹਾਂ ਜੇ ਮਾਉਂ ! ਮੰਡਲ ਏਸ ਤੋਂ
'ਹੋਸ਼ ਕਰਾਂ ਆ ਬਾਰ੍ਹ, ਆ ਨਾ ਸੱਕਦੀ !
'ਭੰਵਰ ਪਏ ਦੇ ਵਾਂਗ ਚੱਕਰ ਖਾ ਰਹੀ,
'ਮੁੜਨ ਵਧਨ ਨਾ ਵੱਸ ਅਪਨੇ ਹੈ ਰਿਹਾ।
ਭੋਲੀ ਰਾਣੀ ਰਾਜ ਹੋਈ ਪ੍ਰੇਮ ਹੈ, ੫੩੦

ਏਸ ਦਸ਼ਾ ਨੂੰ ਆਪ ਅਜੇ ਨ ਜਾਣਦੀ
ਕੀ ਹੈ ਇਸ ਦਾ ਨਾਮ ਕੀ ਪਰਣਾਮ ਹੈ।
ਨਾ ਜਾਣਨ ਦੀ ਏਹ ਦਸ਼ਾ ਸੁਹਾਵਣੀ;
ਅਜਬ ਅਵਿਦਯਾ ਏਹ,- ਹੋਕੇ ਚਾਨਣੇ
ਜਾਣੇ ਮੂਲੋਂ ਨਾਂਹ ਏ ਹੈ ਚਾਨਣਾ।

ਚਾਨਣ ਹੋਈ ਆਪ ਕੂਕੇ ਚਾਨਣਾ;
ਚਾਨਣ ਲਭਦੀ ਜਾਇ ਵਧਦੀ ਚਾਨਣੇ;
ਅਜੇ ਨ ਜਾਣੇ ਆਇ ਚਾਨਣ ਹੈ ਗਿਆ।
ਨੇੜੇ ਹੁੰਦੀ ਜਾਇ ਕਾਰਣ ਓਸਦੇ
ਜੋ ਚਾਨਣ ਦਾ ਆਪ ਚਾਨਣ ਪੂਰਨੈ ੫੪੦

ਸ਼ੁਭ 'ਨਾ ਜਾਨਣ' ਏਹ, 'ਜਾਣ' ਨ ਜਾਣੀਏ।
ਧ੍ਰਿਗ ਉਸ 'ਜਾਨਣ' ਜੋਗ ਜਾਣਜਾ ਹੈ ਨਹੀਂ
ਫਿਰ ਜਾਣੇ ਕਿ ਠੀਕ ਮੈਂ ਹੈ ਜਾਣਿਆ।
ਉਹ 'ਜਾਣਨ' ਕਿਸ ਕੰਮ ਜਾਣੇ ਹੀ ਬਿਨਾਂ
ਜੋ ਜਾਣੇ ਕਿ ਜਾਣ ਸਭ ਕੁਝ ਹੈ ਲਿਆ।
ਇੱਕੁਰ ਪ੍ਰੇਮ 'ਸਰੂਪ ਪ੍ਰੋਤੀ ਪ੍ਰੇਮ ਦੀ
ਮਿਲੀ ਪ੍ਰੇਮ ਦੇ ਨਾਲ ਰਾਣੀ ਰਾਜ ਸੀ।
ਕਰ ਗੱਲਾਂ ਮਾਂ ਨਾਲ ਦੋਵੇਂ ਉੱਠੀਆ।
ਚਲੀਆਂ ਵੱਲ ਮਹੱਲ ਪਰ ਹੁਣ ਓਧਰੋਂ
ਹੋਰ ਅਏ ਕੁਛ ਦਾਸ ਨਾਲ ਸਵਾਰਬੀ ੫੫੦

ਗਈ ਪਾਲਕੀ ਪੌਂਚੁ ਘੱਲੀ ਮੈਲੂ ਤੋਂ।
ਇਸ ਵਿਚ ਦੋਵੇਂ ਬੈਠ ਮਹਿਲੀਂ ਪੌਚੀਆਂ।
ਰਾਣੀ ਅਪਣ ਖਾਸ ਪਾਸੇ ਨੂੰ ਗਈ,
ਅੰਮਾਂ ਬੜੇ ਦਲਾਨ ਬੈਠੀ ਜਾਇਕੇ,
ਰਾਧਾਂ ਪਾਸ ਬਹਾਲ ਉਸ ਨੂੰ ਝਾੜਦੀ।
ਫਿਰ ਉਸ ਤੋਂ ਸਭ ਹਾਲ ਪੁੱਛੇ ਹੋਣ ਦਾ।
ਨਾਲ ਰਾਜ ਦੇ ਆਪ, ਦੱਸ ਨ ਜਾਣ ਦਾ।
ਉਸ ਨੇ ਦੋ ਹਥ ਜੋੜ ਅਪਣੀ ਬੇ ਬਸੀ
ਦੱਸੀ ਮਾਤਾ ਜੋਗ ਜਿੱਕੁਰ ਓ ਗਈ।
ਨਾਲ ਰਾਜ ਦੇ ਆਪ ਬੱਧੀ ਪ੍ਰੇਮ ਦੀ ੫੬੦

ਫੇਰ ਓਸਨੇ ਹਾਲ ਜੋ ਕੁਛ ਦੇਖਿਆ
ਸਾਰਾ ਅੰਮੀ ਜੋਗ ਖੋਲ੍ਹ ਸੁਣਾਇਆ:
ਸਾਰ ਗੁੱਝੇ ਜੋ ਭੇਤ ਗੱਲਾਂ ਨਿੱਕੀਆਂ
ਸਮਝ ਸਕੀ ਸਿ ਨ ਆਪ ਸੱਕੀ ਦੱਸ ਨਾ?
ਫਿਰ ਮਾਤਾ ਨ ਦਾਨ ਕਰ ਸਿਰ ਵਾਰਨੇ
ਦਿੱਤਾ ਬਹੁਤ ਦਿਨਾਮ ਨੌਕਰ ਚਾਕਰਾਂ।
ਸ਼ਹਿਰ ਵਿਖੇ ਭੰਡਾਰ ਭਾਰਾ ਹੋਇਆ।
ਘਰ ਘਰ ਮੰਗਲ ਸਾਜ ਖੁਸ਼ੀਆਂ ਹੋਈਆਂ।
ਅੱਧੀ ਹੋਈ ਰਾਤ ਵਿਹਲੀ ਹੋਇਕੇ
ਵਖਰੀ ਧੀ ਦੇ ਪਾਸ ਬਹਿ ਕੇ ਪੁੱਛਦੀ: ੫੭੦

'ਸਾਰਾ ਦੱਸ ਹਵਾਲ ਮੈਨੂੰ ਬੱਚੀਏ!'
ਧੀ ਨੇ ਸਾਰਾ ਹਾਲ ਦੱਸ ਸੁਣਾਇਆ।
'ਗੁਫ਼ਾ' ਜੁ ਵਾਲੀ ਗੱਲ ਸੀ ਸਤਿਸੰਗ ਦੀ,
ਕੀਤਾ ਸੀ ਇਕਰਾਰ, ਦੱਸੀ ਸੋ ਨਹੀਂ।
ਇਸ ਬਿਧਿ ਘੜੀਕੁ ਬਾਦ ਦੋਵੇਂ ਓਸ ਥਾਂ
ਸੌਂ ਗਈਆ ਗਲ ਲੱਗ ਥੱਕ ਕੇ ਹੁੱਟੀਆਂ।
ਰਾਤ ਜੋ ਜਾਗੇ ਰਾਤ, ਜਿੰਨੀ ਸੀ ਅਜੇ,
ਤੁਰ ਗਈ ਪੱਛੋਂ ਰਾਹ ਜਾਂਦੀ ਅੰਤ ਨੂੰ
ਸੌਂਤੇ ਗਈ ਜਗਾਇ ਸੁਆਏ ਆਪਣੇ,-
ਮਤਾਂ ਦਿਵਸ ਫਿਰ ਆਇ ਸੁੱਤੇ ਵੇਖਕੇ ੫੮੦

ਆਲਸ ਦੇਵੇ ਭੇਜ ਹੱਡੀਂ ਸੁੱਤਿਆਂ,
ਸ਼ੌ ਕਰਕੇ ਪਰਵੇਸ਼ ਹੱਡੀਂ ਬੈ ਰਹੇ,
ਵਿੱਚ ਦਲਿੱਦਰ ਰੱਖ, ਦੇਕੇ ਆਕੜਾਂ,
ਦੇਇ ਉਬਾਸੀਆਂ ਨਾਲ, ਅੰਗ ਭਨਾਂਵਦਾ।

---

## ੨੦. ਦਰਬਾਰ

ਕੁਆਰੀ ਕੰਨਜਾਂ ਵਾਂਙ ਭੋਲੀ ਭਾਲੜੀ,
ਬਿਨਾ ਸ਼ਿੰਗਾਰ ਬਨਾਉ, ਸਿੱਧੀ, ਸਾਦੜੀ,
ਪਰ ਸੁਥਰੀ ਤੇ ਸਾਫ, ਮੈਲ ਅਛੋਹਿੜੀ,
ਠੰਢਾ ਤੇ ਗੰਭੀਰ ਜਿਸ ਪਰਭਾਉ ਹੈ,
ਪਹੁੰਚੀ ਆਣ 'ਸਵੇਰ', ਛਬਦੀ ਐਕੁਰਾਂ
ਮੋਤੀ ਜਿਉਂ ਅਨਵਿੱਧ ਸੁੱਚੇ ਹੋਂਵਦੇ।
ਅੱਗੇ ਅੱਗੇ ਦੂਤਿ ਠੰਢਕ ਜਾਂਵਦੀ,
ਦ੍ਵਾਰਾ ਜਿਸਦੇ ਹੱਥ ਪਰ ਨਾ ਦਿੱਸਦਾ,
ਕਰਦੀ ਜੋ ਤਿਨਕਾਉ ਸਹਜੇ ਜਾ ਰਹੀ।
ਤੁਪਕੇ ਇਸਦੇ ਸਾਫ ਛਿਣਕੇ ਜੋ ਪਏ ੧੦
ਫੁੱਲਾਂ ਪੱਤਜਾਂ ਘਾਹ ਉੱਤੇ ਦਿੱਸਦੇ,
ਲੋਕੀਂ ਆਖਣ ਤ੍ਰੇਲ ਹੈਵੇ ਏ ਪਈ,
ਨਾਲੇ ਨਾਲੇ ਜਾਇ 'ਨ੍ਹੇਰਾ ਰਾਤ ਦਾ
ਉਸਦੇ ਮਗਰੇ ਆਇ ਰਹੀ ਸਵੇਰ ਹੈ।
ਇੱਕੋ ਜੇਹਾ ਸਾਫ ਜਿਸਦਾ ਚਾਨਣਾ,
ਕਰਦੀ ਲਾਡ ਪਿਆਰ ਪਤਿਆਂ, ਡਾਲੀਆਂ,
ਹਰ ਬੂਟੇ, ਫੁਲ ਨਾਲ ਆਈ ਸ੍ਰੇਰ ਏ;
ਫਲ ਬ੍ਰਿਛ ਫਲੀਆਂ ਘਾਹ ਸਭ ਨੂੰ ਸ੍ਵਾਰਦੀ
ਪਸਰ ਗਈ ਚੋਫੇਰ, ਪਾਣੀ ਤੇਲ ਜਯੋਂ।
ਪੰਛੀ ਕਰਦੇ ਕੇਲ ਚੋਹ ਚੁਹੱਕਦੇ, ੨੦

ਭਰਦੇ ਵਿੱਚ ਉਮਾਹ ਆਈ ਦੇਖਕੇ।
'ਨ੍ਹੇਰਾ ਇਸ ਵਿਚ ਨਾਹਿ, ਤਿੱਖਾ ਤੇਜ ਨਾ,
ਮੱਧਮ ਮੰਦ ਸੁਹਾਉ, ਤਪਸ਼ ਨ ਵੱਟ ਹੈ,
ਠੰਢੀ ਪਜਾਰੀ ਪੌਣ ਰੁਮਕੇ ਦੇ ਵਦੀ।
ਹਸਮੁਖ ਖਿੜਿਆ ਦੇਖ ਮੱਥਾ ਸੂਰ ਦਾ
ਕੁਦਰਤ ਦਾ ਪਰਭਾਉ ਹੈ ਇਸ ਵੇਲੜੇ
ਪੈਂਦਾ ਕਿਹਾ ਅਡੋਲ ਚੁੱਪ ਸੰਗੀਤਵਾਂ।
ਬੈਠੀ ਚੁੱਪ ਅਡੋਲ ਨੈਣ ਦੁ ਮੀਟਕੇ
–ਚਿੜੀ ਚੁਹੱਕੀ ਵਾਜ ਸੁਣਕੇ-ਰਾਜ ਨੇ
ਮੀਟੇ ਨੈਣਾਂ ਖੋਲ੍ਹ ਤੱਕ ਚੁਫੇਰੜੇ ੩੦
ਲੰਮਾ ਲੈਕੇ ਸਾਹ ਐਦਾਂ ਆਖਿਆ :—

**ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥**
**ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥**
[ਮਾਰੂ ਡ: ਮ: ੫

'ਤੈਂ ਬਾਝੋਂ ਹੇ ਲਾਲ! ਜੱਗ ਇਕੱਲੀਆਂ।
ਮੈਥੋਂ ਚੰਗੀ ਫੁੱਲ ਜਦ ਅੱਖ ਖੋਲ੍ਹਦੇ,

ਕੀਕੁਣ ਛੱਡਾਂ ਹਾਇ ਤੈਨੂੰ ਮੇਰਿਆ !
ਤੈਨੂੰ ਰੱਖਕੇ ਨਾਲ ਕੀਕੁਰ ਮੈਂ ਕਰਾਂ,
ਔਖੀ ਕਰਨੀ ਏਹ ਜੋ ਸੁਣ ਮੈਂ ਲਈ।
ਫਿਰ ਅੱਖੀਂ ਜਲ ਆਇ ਸੂਰਤ ਕੰਤ ਦੀ
ਯਾਦ ਕਰੀ ਤਦ ਯਾਦ ਨੇ ਤਤਕਾਲ ਹੀ ੨੬੦

ਓਹੋ ਬੰਨ੍ਹ ਸਰੂਪ ਆਂਦਾ ਸਾਮ੍ਹਣੇ,
ਅੰਦ੍ਰੋਂ ਜੱਫਾ ਮਾਰ ਮਾਨੋਂ ਕੰਤ ਨੂੰ
ਚੰਬੜ ਕੇ ਪਈ ਰੋਇ, ਕਰਦੀ ਬੇਨਤੀ :
'ਮੈਂ ਮਨਤਾਰੂ ਹਾਇ ! ਹੇ ਸਿਰਤਾਜ ਜੀ !
'ਸ਼ਹੁ ਸਾਗਰ ਨੂੰ ਆ ਕਿੱਕੁਰ ਠਿੱਲ੍ਹਸਾਂ ?
'ਅਜ ਜਾਪੀ ਹੈ ਵਿੱਥ ਕਿਤਨੀ ਹੈ ਪਈ
'ਮੈਂ ਤੇਰੇ ਵਿਚਕਾਰ, ਸਿਤ ਦੇ ਵਾਲੀਆ !
'ਖੇਵ ਨ ਜਾਣਾ ਨਾਉ, ਤੁਲਹਾ ਤਾਰਨਾ;
'ਬੇੜੇ ਠੇਲ੍ਹਣ ਜਾਚ ਹਾਇ ਨ ਆਂਵਦੀ;
'ਕੀਕੁਰ ਤਾਰ ਜਹਾਜ ਸਕਸਾਂ ਸੋਨ੍ਹਿਅ ! ੨੭੦

'ਕੀਕੁਰ ਤੇਰੇ ਦੇਸ ਆਕੇ ਅੱਪੜਾਂ ?
'ਹਾਂ ਮੈਂ ਬਿਨਾ ਜਹਾਜ, ਬਿਨਾਂ ਮਲਾਹ ਦੇ,
'ਚੱਪੇ, ਬਿਨ, ਬਿਨ ਤਾਣ ਅਪਣੇ ਡੌਲਿਆਂ,
'ਕਿਵੇਂ ਸਕਾਂਗੀ ਪੌਂਚੁ ? ਪਰ ਕਿਨਾਰੜੇ।
'ਮੇਰੇ ਜੁੱਸੇ ਜੋਰ ਜੇ ਹੋ ਮੱਛ ਦਾ
'ਮੱਛੀ ਵਾਙੂ ਠਿੱਲ੍ਹ ਸਾਗਰ ਲੰਘ ਕੇ
'ਲਗਾਂ ਕਿਨਾਰੇ ਆਇ ਵਤਨ ਤੁਸਾਡੜੇ;
'ਹਾ, ਪਰ ਮੇਰੀ ਦੇਹ ਮੱਛੀ ਵਾਙ ਨਾ।
'ਕਰੀਓ ਆਪ ਉਪਾਉ ਕੋਈ ਸੋਹਿਣਾ,
'ਬਿਰਦ ਆਪਣਾ ਜਾਣ ਆਪ ਬਣਾ ਦਿਓ ੨੮੦

'ਮਿਲਨੇ ਸੰਦੀ ਡੌਲ ਕੰਤ ਸੁਜਾਨ ਜੀ !
'ਤਰਸਾਂ ਮਿਲਣੇ ਜੋਗ ਔਗੁਣਹਾਰੀਆਂ।
'ਹਾਂ ਖੰਭਾਂ ਤੋਂ ਹੀਣ, ਪਈ ਦੁਰਾਡੜੀ
'ਵਤਨ ਆਪਦਜੋਂ ਦੂਰ, ਤਾਣੋਂ ਸੱਖਣੀ।
'ਬੋਟ ਨਿਤਾਣੇ ਵਾਙ ਕੀਕੂੰ ਉੱਡ ਪਾਂ।
'ਮਿਲਨ ਵਿਕੰਦੇ ਖੰਭ, ਮਨ ਦੇ ਲੈ ਲਵਾਂ;
'ਟੋਲ ਲਵਾਂ ਓ ਦੇਸ ਜਿੱਥੇ ਹੋ ਤੁਸੀਂ,
'ਪਹੁੰਚਾਂ ਚਰਨਾਂ ਵਿੱਚ ਮਾਰ ਉਡਾਰੀਆਂ।
'ਤਾਂਤੇ ਕਰੋ ਉਪਾਉ ਆਪੇ ਕੰਤ ਜੀ !
'ਪੂਰਨ ਹੋ ਜੀ ਆਪ, ਹਾਂ, ਬੇ-ਲੋੜ ਹੋ। ੨੯੦

'ਪਰ ਹੈ ਵੱਡਿਆਂ ਬਾਣ ਆਪੇ ਤੁੱਠਣਾ,
'ਨੀਚਾਂ ਸ਼ਰਨ ਲਗਾਇ ਬਖਸ਼ ਮਿਲਾਵਣਾ।
'ਇਉਂ ਜੇ ਲਵੋ ਮਿਲਾਇ ਤਾਂ ਮਿਲ ਮੈਂ ਸਕਾਂ।
'ਤਰਸਣ ਸੰਦੀ ਬਾਣ ਮੇਰੀ ਨਾ ਮਿਟੇ,
'ਬਖਸ਼ਣ ਸੰਦੀ ਬਾਣ ਤੁਸਾਂ ਨ ਛੱਡਣੀ।'
ਇਹ ਕਹਿ ਹੋਇ ਨਿਢਾਲ ਪਈ ਚੁਫਾਲ ਹੋ
ਅੱਗੇ ਸ੍ਰੀ ਗੁਰੂ ਗ੍ਰੰਥ ਮੱਥਾ ਟੇਕ ਕੇ।
ਗੁਰਮੁਖ ਨੇ ਦੇ ਪਜਾਰ ਸਿਰ ਤੇ ਰਾਜ ਦੇ
ਉੱਠ ਬਹਾਇਆ ਫੇਰ, ਕੁਛ ਸਸਤਾਇਕੇ
ਧੀਰਜ ਦਿੱਤਾ ਫੇਰ ਆਸ ਬਨ੍ਹਾਂਵਦਾ : ੩੦੦

'ਰਾਣੀ ਜੀ ! ਹੁਣ ਚਿੰਤ ਮੂਲੋਂ ਨਾ ਕਰੋ;
'ਜੋ ਗੁਣ ਮੈਂ ਹੁਣ ਆਖ ਤੁਸਾਂ ਸੁਣਾ ਦਏ,
'ਤੁਸੀਂ ਗਏ ਘਬਰਾਇ ਔਖੇ ਜਾਣ ਕੇ।
'ਏਹ ਹਨ ਸੌਖੇ ਠੀਕ ਅੱਗੇ ਆਪ ਦੇ।
'ਥੋੜ੍ਹਾ ਦੇਕੇ ਧਯਾਨ ਸਮਝੋ ਹੋਰ ਜੇ
'ਔਖ ਹੁਏਗਾ ਦੂਰ, ਸੁਖ ਉਪਜਾਵਸੀ।
'ਜਿਨ੍ਹਾਂ ਗੁਣਾਂ ਦੇ ਨਾਲ ਹੁੰਦਾ ਦੂਰ ਹੈ
'ਔਖ ਜੋ ਹੁਣ ਪਰਤੀਤ ਕੀਤਾ ਹੈ ਤੁਸਾਂ
'ਓ ਗੁਣ ਹੈਨ ਸੁ ਪਾਸ ਤੁਾਡੇ ਰਾਜ ਜੀ !
'ਵਿੱਕੋਲਿੱਤ੍ਰੇ ਹੋਇ ਦਿਲ ਵਿਚ ਵੱਸਦੇ, ੩੧੦

'ਕਰੋ ਨ ਆਪ ਪਛਾਣ ਉਨ੍ਹਾਂ ਨਿਖੇੜਕੇ।
'ਹੈਵੇ ਜੁਗਤਿ ਸੁ ਲੋੜ ਲੋੜ ਪਛਾਣ ਦੀ,
'ਸੰਸੇ ਦਾ ਕਰ ਤਯਾਗ, ਨਿਹਚਲ ਗੱਠ ਕੇ
'ਲੱਗ ਪੈਣ ਦੀ ਲੋੜ ਬਾਕੀ ਰਾਜ ਜੀ !
'ਸੰਗਤ ਤੁਹਾਡੇ ਨਾਲ ਕਰੂ ਸਹਾਯਤਾ,
'ਦਿਨਾਂ ਦਿਨਾਂ ਵਿਚਕਾਰ ਹੋ ਜੀ ਜਾਵਸੋ
'ਪ੍ਰਭੂ ਦੇ ਗੁਰਮੁਖ ਲੋਕ ਸਿੱਖੀ ਪੂਰਿਆਂ।
'ਦੇਖੋ ਕਰਜੇ ਵਿਚਾਰ ਇਕ ਇਕ ਬਾਤ ਦਾ;
'ਦੇਖਜੇ ਨਾਲੋਂ ਨਾਲ ਕਿੰਨੇ ਹੈਨਗੇ
'ਅੱਗੇ ਪ੍ਰਾਪਤ, ਹੋਰ ਕਿਹੜੇ ਚਾਹਿਯੇ। ੩੨੦

੧. 'ਸਿਖ ਨ ਬੋਲਣ ਝੂਠ ਤੁਸੀਂ ਨ ਬੋਲਦੇ।
੨. 'ਹਿਰਦਾ ਕਿਸੇ ਦੁਖਾਇ ਮਾਣਕ ਤੋੜਨਾ
'ਸਿੱਖ ਨ ਕਰਦੇ ਮੂਲ, ਕਰਦੇ ਨਾ ਤੁਸੀਂ,—
'ਮਨ ਬਚ ਕਰਮਾਂ ਨਾਲ ਕੀਤਾ ਨਾ ਕਦੀ।
੩. ਗ੍ਰਿਹਸਤ-ਜਤੀ ਸਿਖਹੋਣ ਪੂਰੇ ਹੋ ਤੁਸੀਂ।
'ਤੁਸਾਂ ਪਤਿੱਬ੍ਰਤ ਪ੍ਰੇਮ ਐਸਾ ਪਾਲਿਆ,
'ਕੋਈ ਨਹਿੰ ਸਮਰੱਥ ਐਸਾ ਹੋਇਆ।
੪. 'ਦਾਤੇ ਹੋ ਪਰਬੀਨ, ਦੇਂਦੇ ਦਾਨ ਹੋ
'ਧਨ ਦੌਲਤ ਤੇ ਮਾਲ ਪਰਜਾ ਪਾਲਦੇ।
੫. 'ਹੱਕ ਬਿਨਾਂ ਜੋ ਧਾਨ ਸਿੱਖ ਨ ਲੇਂਵਦੇ; ੩੩੦

'ਬੇਹੱਕਾ ਕਿਸ ਤੌਰ ਲੀਤਾ ਨਾ ਤੁਸੀਂ।
੬. ਭਾਕ ਨ ਪੂਜਾ ਧਾਨ ਸਿੱਖ ਰਖਾਂਵਦੇ,
'ਸੋ ਰੱਖੀ ਨਹਿੰ ਮੂਲ, ਲੀਤਾ ਦਾਨ ਨਾ।
੭. 'ਚੋਰੀ ਧੋਖੇ ਨਾਲ ਤੁਸਾਂ ਸਬੰਧ ਨਾ;
'ਜੋ ਰਾਜੇ ਦਾ ਹੱਕ ਨਾਲ ਨਿਆਇੰ ਦੇ,
'ਸੋ ਲੈ ਪਰਜਾ ਸੁੱਖ ਵਿਚ ਹੋ ਲਾਂਵਦੇ।
੮. 'ਨਹੀਂ ਲੋਭ ਦੀ ਥਾਉਂ ਹਿਰਦੇ ਹੈ ਤੁਸਾਂ।
੯. 'ਗੁੱਸਾ ਖਾਇ ਨ ਮੂਲ ਤੁਸਾਂ ਵਿਗਾੜਿਆ
'ਅਪਣਾ ਚਿੱਤ ਅਰਾਮ, ਕੇ ਸੁਖ ਹੋਰ ਦਾ।
'ਨਿੰਮ੍ਰਤ ਡੂੰਘਾ ਭਾਵ ਜੈਸਾ ਆਪ ਨੂੰ ੩੪੦

'ਸਤਿਗੁਰ ਬਖਸ਼ਜਾ ਆਪ ਬਖਸ਼ੇ ਸੱਭ ਨੂੰ।
੧੦. 'ਰਾਣੀ ਹੋ ਹੰਕਾਰ ਕੀਤਾ ਨਾ ਕਦੇ।
' 'ਚੜ੍ਹਦਿ ਕਲਾਂ' ਦਾ ਭੇਤ ਫਿਰ ਹੋ ਸਜਾਣਦੇ।
੧੧. ਹਿਰਦੇ ਸਦਾ ਸੰਤੋਖ ਵਸਦਾ ਆਪ ਦੇ।
੧੨, 'ਇੰਦ੍ਰੇ ਸੱਭ ਅਧੀਨ ਮਨ ਸੁਲਤਾਨ ਦੇ;

'ਮਤਿ ਉੱਚੀ ਦੇ ਵੱਸ ਮਨ ਹੈ ਆਪਦਾ:
'ਮਤਿ ਦਾ ਰਾਖਾ ਰੱਬ ਸਿਰ ਤੇ ਜਾਣਿਆਂ।
'ਸਾਰੇ ਗੁਣਾਂ ਨਿਵਾਸ ਹੋਯਾ ਹੈ ਸੁਤੇ।
'ਜੇ ਮਨ ਹੋ ਬੇ-ਵੱਸ ਕਿਧਰੇ ਹੈ ਗਿਆ
'ਗਿਆ ਪਤੀ ਦੇ ਧਯਾਨ ਪ੍ਰੇਮ ਪ੍ਰਵੇਧਿਆ; ੩੫੦

'ਕੀਤਾ ਬਿਹਬਲ ਏਸ ਆਪਣੋਂ ਲੰਘਵਾਂ।
'ਬਿਰਹੋਂ ਵਾਲੇ ਦੁੱਖ ਝਾਗੇ ਹੈਂ ਤੁਸਾਂ,
'ਜੱਵਰ ਜਾਲੇ ਕ੍ਰੋਰ ਕਸ਼ਟਾਂ ਵਾਲੜੇ।
'ਪਰ ਇਹ ਪ੍ਰੇਮ ਸੁਜਾਨ ਹੋਸ਼ਾਂ ਵਾਲੜਾ
'ਬਾਵਲਪਨ ਦੀ ਹੱਦ ਨਾਂ ਸੀ ਟੱਪਿਆ,
'ਇਸ ਕਾਰਨ ਮਨ ਏਸ ਚੰਗਾ ਸਾਧਿਆ।
'ਮਨ ਦੀ ਲੱਗੀ 'ਤਾਰ' ਇਕ ਰੁਖ਼ ਹੋ ਗਈ,
'ਨਿਰਮਲ ਹੋਈ ਨਾਲ ਧੋਤੀ ਪ੍ਰੇਮ ਦੀ।
੧੯. 'ਰਾਜ ਧਰਮ ਵਲ ਘੱਟ ਰਿਹਾ ਧਿਆਨ ਹੈ।
'ਸੋ ਹੁਣ ਧਰਮ ਪਛਾਣ ਧਾਰੋ ਧਾਰ ਜੀ! ੩੬੦

੨੦. 'ਪੂਜਾ ਬੁੱਤ ਸਮਾਧ ਸੋਣੀ ਗੱਲ ਨਾ
'ਭਾਵੇਂ ਸੀ ਪਰਲਾਪ 'ਵਸਥਾ ਪ੍ਰੇਮ ਦੀ
ਜਿਸ ਵਿਚ ਇਹ ਕੁਛ ਆਪ ਹੈਸੀ ਸਾਜਿਆ
'ਪਰ ਜੜ੍ਹ-ਪੂਜਾ ਯੋਗ ਹੈ ਨਹੀਂ ਰਾਣੀਏਂ!
੨੧. 'ਸ਼ਹੂ ਸਾਈਂ ਦੀ ਟੋਲ ਕਰਦਯਾਂ ਰਾਜ ਜੀ!
'ਕੁੱਝ ਉਕਾਈਆਂ ਆਪ ਖਾਂਦੇ ਹੋ ਰਹੇ;
'ਪਰ ਹੁਣ ਹੋਈਆਂ ਦੂਰ ਸੰਗਤ ਪੌਂਚਿਆਂ।
'ਅੰਮ੍ਰਿਤ ਦਾ ਸੀ ਦਾਨ ਮਿਲਿਆ ਆਪ ਨੂੰ
'ਇਹ ਸੀ ਅੰਮ੍ਰਿਤ ਓਹ ਜਿਸ ਤੋਂ ਰਾਜ ਜੀ!
! 'ਸਦ ਅੰਮ੍ਰਿਤ-ਪਰਵਾਹ' ਹੋਵੇ ਫੁੱਟਦਾ। ੩੭੦

'ਸਦ-ਅੰਮ੍ਰਿਤ— ਪਰਵਾਹ ਕਹੀਏ 'ਨਾਮ' ਨੂੰ!
'ਨਾਮ-ਅੰਮ੍ਰਿਤ ਦਾ ਦਾਨ ਮਿਲਿਆ ਸੀ ਤਦੋਂ
'ਜਦ ਅੰਮ੍ਰਿਤ, ਹੇ ਰਾਜ! ਛਕਿਆ ਸੀ ਤੁਸਾਂ।
'ਉਸ ਛਿਨ ਤੋਂ ਸੀ ਜੋਗ ਚਸ਼ਮਾਂ ਨਾਮ ਦਾ
'ਜਾਰੀ ਪੈਂਦਾ ਹੋਇ ਸਰਵੀ ਨੈਂ ਜਿਵੇਂ,
'ਪੈਂਦੀ ਜਾਂਦੀ ਗੰਢ ਸਾਈਂ ਨਾਲ ਜੀ,
'ਲਿਵ ਉਸ ਸਾਈਂ ਨਾਲ ਇਉਂ ਲਗ ਜਾਂਵਦੀ।
'ਇਹ ਹੋਈ ਨਹਿੰ ਕਾਰ ਕਰਨੀ ਚਾਹੀਏ।
'ਗੁਰਮੁਖ ਸੰਤ ਸੁਜਾਨ ਪਤੀ ਤੁਸਾਡੜਾ
'ਪੱਕਾ ਇਸ ਅਭਯਾਸ ਸੀ ਓ ਹੋ ਗਿਆ। ੩੮੦

'ਪਤੀ ਤੁਸਾਡਾ ਏਹ ਚਾਵ੍ਹੇ ਸੀ ਸਦਾ
'ਲਿਵ ਦੀ ਸਦਾ ਬਹਾਰ ਲੱਗੇ ਆ ਤੁਸਾਂ।
ਪਤੀ-ਪਯਾਰ ਵਿਚ ਲੀਨ ਐਪਰ ਸੇ ਤੁਸੀਂ,
'ਕੀਤੀ ਨਾ ਪਰਵਾਹ ਸੀ ਉਸ ਗੱਲ ਦੀ
ਪਤੀ ਤੁਸਾਂ ਜੋ ਜੋਗ ਚਾਹੇ ਦੱਸਣੀ।
' 'ਚਾਣਕ ਸਾਈਂ-ਖੇਲ ਹੋਰੋਂ ਵਰਤਿਆ,
'ਰਾਣੇ ਜੀ ਨੂੰ ਸੱਦ ਲੀਤਾ ਰੱਬ ਨੇ
'ਜਿਸ ਪਰ ਡਾਢਾ ਸ਼ੋਕ ਸਭ ਨੂੰ ਹੋਇਆ।
ਕਹਿਰ ਵਿਛੋੜਾ ਏਹ ਜਿਸ ਵੰਗਾਰਿਆ

'ਤੁਹਾਡੇ 'ਪਤੀ-ਪਰੇਮ ਨੂੰ ਅਤਿ ਜ਼ੋਰ ਦਾ ੩੯੦
'ਸੱਚਾ ਸੀ ਏ ਪ੍ਰੇਮ, ਪ੍ਰੀਤਮ ਕੰਤ ਦਾ
'ਹੈਸੀ ਤੀਬਰ ਏਹ –ਤ੍ਰਿੱਖਾ ਅੱਤਿ ਦਾ
'ਗ਼ਮ ਚਿੰਤਾ ਦੇ ਘਾਉ ਵਧ ਤੋਂ ਵਧ ਕੇ
'ਬਿਰਹੋਂ ਨੇ ਦੇ ਸੱਲ ਲਾਏ ਸੇ ਤੁਸਾਂ।
'ਪਰ ਉਸ ਸੱਚੇ ਪ੍ਰੇਮ ਦਿਲ ਨੂੰ ਸਾਧਿਆ
'ਧਯਾਨ ਨਿਸ਼ਾਨੇ ਇੱਕ ਤੇ ਟਿਕ ਹੈ ਗਿਆ
ਹੁੰਦੇ ਦਰਸ਼ਨ ਹੈਨ, ਪਰ ਆ ਸੰਸੜੇ
'ਘੇਰ ਤੋੜਦੇ ਫੇਰ ਘਾਬਰ ਪਾਂਵਦੇ।
'ਇਤਨੀ ਹੋਵੇ ਲੋੜ ਹੁਣ ਸ੍ਰੀ ਰਾਜ ਜੀ
'ਸੰਸਾ ਹੋਵੇ ਦੂਰ ਦਿਲ ਟਿਕ ਜਾਇਏ ੪੦੦

'ਪੂਰੇ ਛਾਬੇ ਤੋਲ ਤਕੜੀ ਵਾਕੂਰੇ,
'ਉਸ ਵਿਚ ਰੱਬ ਨਿਵਾਸ ਹੋਵੇ ਸੋਹਿਣਾ।
'ਹੋ ਜਾਵੇ ਜੋ ਸੀਗ ਕੰਤ ਤੁਸਾਡੜਾ;
'ਇਹ ਕਰਨੀ ਹੈ ਲੋੜ ਪੂਰੀ ਆਪ ਜੀ!
'ਜੋ ਸੰਗਤ ਨੇ ਦਾਨ ਦਿੱਤਾ ਅੱਜ ਹੈ
'ਇਸ ਵਿਚ ਜੇ ਮਨ ਲਾਇ ਲੌ, ਹੋ ਜਾਵਸੋ
'ਪਤੀ ਸਮਾਨ ਸਪੰਨ, ਵਸਨੇ ਜੋਗ ਹੋ
'ਓਸ ਲੋਕ ਵਿਚਕਾਰ ਜਿੱਥੇ ਵੱਸਦਾ
'ਸੁਹਣਾਂ ਦੂਲਾ ਸੰਤ ਕੰਤ ਸੁ ਆਪ ਦਾ।
' 'ਦਿਲ ਜੁੜ ਜੁੜਕੇ ਰਾਜ! ਨਾਲ ਪਰੇਮ ਦੇ ੪੧੦

'ਇਕ ਨੁਕਤੇ ਤੇ ਏਹ ਜੋੜੀ ਹੋ ਗਿਆ।
'ਇਸ ਵਿਚ ਰੱਬ ਕ੍ਰਿਪਾਲ ਜਦ ਆ ਵੱਸਿਆ
'ਵਿੱਥ ਰੱਬ ਦੇ ਨਾਲ ਰਤੀ ਰਹੂ ਨ ਬੀ
ਵਿੱਥ ਪਤੀ ਦੇ ਨਾਲ ਫਿਰ ਕਿਉਂ ਰ੍ਹੈ ਸਕੂ
'ਜਦ ਉਹ ਬੀ ਹੈ ਨਾਲ ਜੁੜਿਆ ਰੱਬ ਦੇ?
'ਸੱਦਾ ਗੁਰੂ ਕ੍ਰਿਪਾਲ ਤੁੱਠਯਾ ਆਪ ਹੈ
'ਸਭਨੀਂ ਗੱਲੀ ਜੋਗ ਕੀਤਾ ਆਪ ਨੂੰ।
'ਸਾਨੂੰ ਹੈ ਵਿਸ਼ਵਾਸ਼ ਛੇਤੀ ਬੌਤੂ ਹੀ
'ਕਾਰਯ ਸਿੱਧ ਸੁ ਸਿੱਧ ਸਿੱਧੀ ਪਾਇਗਾ,
'ਤਾਂਤੇ ਡੌਲਣ ਲੋੜ ਹੁਣ ਨ ਹੈ ਰਤੀ।' ੪੨੦

——o——

## ੩੨. ਸਤਿਸੰਗ-ਗੁਰਮੁਖ ਪਦ

ਸੁਣਕੇ ਰਾਣੀ ਰਾਜ ਸਾਹ ਿਕ ਖਿੱਚਿਆ
ਅੱਖਾਂ ਉੱਪਰ ਵਾਰ ਹੋ ਕੇ ਉੱਠੀਆਂ,
'ਕਾਲੋਂ' ਪੁਤਲੀ ਤੀਕ ਛਿਪ ਗਈ ਸੱਭ ਹੀ,
ਬਾਕੀ ਅਧਖੁਲ੍ਹਿ-ਨੈਣ ਮਾਨੋ ਰ੍ਹੈ ਗਏ,
ਛੱਪਰ ਡਿੱਗੇ ਫੇਰ ਅੱਖਾਂ ਮੰਦੀਆਂ।
ਰਾਣੀ ਹਿਰਦੇ ਵਿੱਚ ਦੇਖੇ ਕੰਤ ਦੀ
ਸੂਰਤ ਰਹੀ ਬਿਰਾਜ ਹਸਦੀ ਸੋਹਿਣੀ,
ਮਾਨੋਂ ਉਸ ਨੂੰ ਦੇਇ ਇਹ ਸੰਦੇਸੜਾ:
'ਠੀਕ ਠੀਕ ਹੈ ਰਾਹ ਗੁਰਮੁਖ ਦੱਸਿਆ,
'ਚਲ ਇਸ ਤੇ ਹੇ ਰਾਜ! ਇਸ ਵਿਚ ਮੈਂ ਖੁਸ਼ੀ।'

ਮੁਸਕਾਹਟ ਉਸ ਸੰਤ- ਚਿਹਰੇ ਵੇਖਕੇ
ਵਿਗਸਦਾ ਹਿਰਦਾ ਰਾਜ, ਖੁਲ੍ਹ ਪਜੇ ਨੈਣ ਓ
ਜੋ ਹੋਏ ਸੇ ਬੰਦ ਹੁਣ ਹੀ ਸੋਹਿਣੇ ।
ਗੁਰਮੁਖ ਰਹਿਆ ਛੁੱਪ ਸੀ ਤਦ ਤੀਕਰਾਂ
ਫਿਰ ਸਹਿਜੇ ਉਸ ਵਾਕ ਐਕੁਰ ਆਖਿਆ :—
'ਗੁਰਮੁਖ ਸੀ ਓ ਸੰਤ ਸੁਆਮੀ ਆਪਦਾ
'ਗੁਰਮੁਖ ਹੁਣ ਹੋ ਜਾਉ ਜੇਕਰ ਬੀ ਤੁਸੀਂ
'ਇਕ ਦੇਸੀ ਪ੍ਰਿਯ ਨਾਲ ਤਦ ਹੋ ਜਾਵਸੋ ।
'ਸਿੱਖੀ ਪ੍ਰਾਪਤ ਆਪ ਨੂੰ ਹੈ ਹੋ ਰਹੀ
'ਜਿਸ ਦਾ ਸਾਰਾ ਹਾਲ ਮੈਂ ਦਸ ਹਾਂ ਚੁਕਾ ੨੦
'ਗੁਰਮੁਖ ਪਦ ਦੀ ਲੋੜ ਹੈ ਹੁਣ ਰਾਜ ਜੀ !
'ਇਹ ਪਦਵੀ ਬੀ ਦੂਰ ਨਾਂਹੀ ਆਪ ਤੋਂ ।
'ਜਿਸ ਤੇ ਹੁਣ ਹੈ ਰਾਜ ! ਪਹੁੰਚਣਾ ਚਾਹੀਯੇ ।
'ਉਸ ਦਾ ਹੁਣ ਮੈਂ ਹਾਲ ਆਖਾਂ, ਜੀ ਸੁਣੋ : —

ਗੁਰਮੁਖਿ ਨਾਮੁ ਦਾਨੁ ਇਸਨਾਨੁ ॥ [ਸਿਧ ਗੋਸਟਿ–੩੬

'ਏ ਲੱਛਣ ਗੁਰ ਆਪ ਗੁਰਮੁਖ ਦੇ ਕਹੇ,
ਇਸ ਦਾ ਜੋ ਹੈ ਭੇਤ ਸੋ ਮੈਂ ਦੱਸਣਾ :

ਇਸ਼ਨਾਨ—

'ਪਹਿਲਾ ਹੈ ਇਸ਼ਨਾਨ ਲੱਛਣ ਗੁਰਮੁਖਾਂ,
'ਏਸ ਧਾਰਨਾ ਜੋਗ ਐਕੁਰ ਧਾਰਦੇ : —
੧. 'ਦੇਹੀ ਕਰਨੀ ਸ਼ੁਧ ਹੈ ਨ੍ਹਾ ਧੋਇਕੇ
ਸ਼ੁਧ ਕੀਤੀ ਨੂੰ ਸ਼ੁੱਧ ਹੋਵੇ ਰੱਖਣਾ । ੩੦
'ਉੱਜਲ ਬਸਤਰ ਪੈਨ੍ਹ ਰਹਿਣਾ ਉਜਲੇ ।
'ਅਲਪ ਅਹਾਰ, ਸੁ ਨੀਂਦ ਸੁਲਪੀ ਰੱਖਣੀ ।
'ਦੇਹੀ ਸਦਾ ਅਰੋਗ ਚਹੀਏ ਰੱਖਣੀ ।
'ਰਹੇ ਨਰੋਈ ਦੇਹ ਜਿਸ ਬਿਧਿ ਰਾਜ ਜੀ,
'ਉਹ ਕਰਨੇ ਉਪਚਾਰ ਤੇ ਪਰਬੰਧ ਹੈਂ ।
'ਇਹ 'ਦੇਹੀ-ਇਸ਼ਨਾਨ' ਹੋਵੇ ਗੁਰਮੁਖਾਂ ।
੨. 'ਮਨ ਨੂੰ ਰੱਖਣ ਸਾਫ਼ ਖਜਾਲੋਂ ਮਾੜਿਓਂ
'ਜੈਸੇ ਨਿਰਮਲ ਛੰਭ ਚਸ਼ਮੇ ਸਾਫ਼ ਦਾ ।
'ਮਨ ਦੀ ਸਾਰੀ ਮੈਲ ਰਹਿਣਾਂ ਧੋਂਦਿਆਂ ।
'ਨੀਵਾਂ ਹੋਵੇ ਨਾਲ ਵਾਙੂ ਛੰਭ ਦੇ; ੪੦
'ਟਿੱਬੇ ਵਾਙੂ ਉੱਚ ਹੋਇ ਨਾ ਨਿੱਵਲਾ;
'ਇਹ 'ਮਨ ਦਾ ਇਸ਼ਨਾਨ' ਹੋਵੇ ਰਾਜ ਜੀ !
੩. 'ਮਤਿ ਨੂੰ ਐਦਾਂ ਸਾਫ਼ ਰਾਣੀ ! ਰੱਖੀਏ
'ਕਰਕੇ ਸੋਚ ਵਿਚਾਰ ਮਾੜੀ ਸੋਚ ਨੂੰ
'ਦੂਰ ਰੱਖੀਏ, ਸਾਫ਼ ਅੰਦਰ ਧਾਰੀਏ ।
'ਖੋਟੀ ਕਦੀ ਵਿਚਾਰ ਮਤਿ ਤੇ ਨਾਂ ਛਏ ।
'ਉਚਿਆਂ ਮਨ ਤੋਂ ਠੀਕ ਮਤਿ ਨੂੰ ਰੱਖਣਾ,
'ਮਨ ਦੇ ਹੇਠਾਂ ਲਾਇ ਕਰਨੀ ਨੀਚ ਨਾ ।
'ਮਤਿ ਉੱਜਲ ਤੇ ਉੱਚ ਦੱਸੇਗੀ ਸਦਾ
'ਮਨ ਦੀ ਚਾਹੀ ਬਾਤ ਕਿਤਨੀ ਹੈ ਭਲੀ । ੫੦
'ਨੀਵੀ ਬੁੱਧਿ ਮਲੀਨ ਦੱਸ ਨ ਸਕਦੀ
'ਮਨ ਚਾਹੀ ਜੋ ਬਾਤ ਬੁਰੀ ਕਿ ਨੇਕ ਹੈ ।
'ਸਾਈਂ'-ਰਾਖੀ ਹੇਠ ਮਤਿ ਨੂੰ ਰੱਖਿਆਂ
'ਹੁੰਦੀ ਬੁੱਧੀ ਸਾਫ਼ ਨਿਰਮਲ ਰਾਣੀਏ !
'ਏ 'ਬੁੱਧੀ-ਇਸ਼ਨਾਨ' ਹੋਵੇ ਰਾਜ ਜੀ !
੪. 'ਫਿਰ ਚਿਤ ਰੱਖਣ ਸਾਫ਼ 'ਚਿਤ-ਇਸ਼ਨਾਨ' ਹੈ ।
'ਬ੍ਰਿਤੀਆਂ ਅਨਿਕ ਪ੍ਰਕਾਰ ਛਾਦਨ ਚਿੱਤ ਤੇ ।
'ਪਹਿਰਾ ਦੇਣਾ ਏਹ ਹੈ ਹੁਣ ਰਾਜ ਜੀ !
'ਸਤੋ ਗੁਣੀ ਪਰਭਾਵ ਵਾਲੀਆਂ ਹੋਣ ਏ
'ਇਸ ਨੂੰ 'ਚਿਤ-ਇਸ਼ਨਾਨ' ਗੁਰਮੁਖ ਆਖਦੇ । ੬੦
੫. 'ਫਿਰ ਆਤਮ ਇਸ਼ਨਾਨ ਐਕੁਰ ਹੋਂਵਦਾ—
'ਕਰ ਕਰ ਕੇ ਵਿੱਤ੍ਰੇਕ ਅਪਣੇ ਅੰਦਰੋਂ
'ਇਸ ਬਿਧਿ ਕਰਨ ਪ੍ਰਤੀਤ ਰਾਣੀ !ਲੋੜੀਏ:
'ਮੈਂ ਦੇਹੀ ਤੋਂ ਵੱਖ ਹੋਵਾਂ ਆਤਮਾ ।
'ਦੇਹੀ ਤੋਂ ਲੇ ਮਨ ਬੁੱਧਿ ਅੰਤਹਕਰਨ ਜੋ
'ਯਾ ਜੋ ਬ੍ਰਿਤੀਆਂ ਵੇਗ ਅੰਦਰ ਆਖੀਏ
'ਚਰਖੇ ਵਾਙੂ ਯੰਤ੍ਰ ਹੈ ਏ ਸਾਜਿਆਂ,
'ਕੱਤਣਹਾਰੇ ਵਾਂਙ ਮੈਂ ਹਾਂ ਵੱਖਰਾ ।
'ਜੜ੍ਹ ਨ ਅਨਾਤਮ, ਦੇਹ, ਮਾਯਾ ਮੈਂ ਨਹੀਂ,
'ਮਾਦਾ ਪ੍ਰਕ੍ਰਿਤਿ ਨਾਹਿਂ ਇਸਤੋਂ ਵੱਖ ਹਾਂ, ੭੦
'ਮੈਂ ਹਾਂ ਸਾਈਂ ਅੰਸ਼ ਰੂਹ ਜਾਂ ਆਤਮਾ ।

ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ
ਮਿਟੈ ਨ ਮੰਸੁ ॥ [ਗੋਂਡ ਕਬੀਰ ਜੀ–੫

ਦਾਨ—

'ਫਿਰ ਕਰਦੇ ਹਨ ਦਾਨ ਗੁਰਮੁਖ ਸਿੱਖ ਜੋ ।
'ਪਹਿਲੇ ਦਾਨ ਮਹਾਨ ਕਰਦੇ ਅੰਨ ਦਾ ।
'ਦਾਰੀ, ਦਾਰੂ, ਨੀਰ, ਦੇਵਣ ਕੱਪੜੇ ।
'ਦੁਖੀਆਂ ਦੀ ਹਰ ਭਾਂਤਿ ਲੈਂਦੇ ਸਾਰ ਓ,-
'ਵਿਧਵਾ ਹੋਇ ਅਨਾਥ, ਬਿਪਤਾ ਮਾਰਿਆ,
'ਹੋਵੇ ਕੁਈ ਮੁਥਾਜ ਕਰਨ ਸਹਾਇਤਾ ।
'ਮਿੱਠੇ ਕਰਦੇ ਵਾਕ ਮੂੰਹੋਂ ਦਾਨ ਹੈਂ ।
'ਏ ਦੇਹੀ ਦੇ ਦਾਨ ਸਾਰੇ ਆਖੀਏ । ੮੦
੨. 'ਗੁਰਮੁਖ' ਮਨਦਾਦਾਨ, ਕਰਦੇ ਐਕੁਰਾਂ :
'ਭਲੇ ਕਰਨ ਦੀ ਰਾਹ ਦਿਲ ਵਿਚ ਧਾਰਦੇ ।
'ਦਿਲ ਵਿਚ ਏ ਉਤਸਾਹ ਦੇਹ ਨੂੰ ਟੋਰਦਾ
'ਦਾਨ ਕਰਨ ਦੇ ਰਾਹ, ਦਾਨ ਕਰਉਂਦਾ ।
੩. 'ਫਿਰ ਬੁੱਧੀ ਵਿਚ ਦਾਨ ਇੰਞ ਵਸਾਂਵਦੇ,—
'ਗੁਰਮੁਖ ਕਰ ਵਿੱਤ੍ਰੇਕ ਦਾਨ ਦਿਵਾਂਵਦੇ
'ਜਿਸਤੋਂ ਪਹੁੰਚੇ ਸੁੱਖ ਸਚ ਮੁਚ ਦਾ ਕਿਸੇ ।
'ਅਧਿਕਾਰੀ ਅਧਿਕਾਰ ਬੀ ਓ ਸਜਾਣਦੇ
'ਅਪਣਾ 'ਦੇਵਨ-ਤਾਣ' ਨਾਲ ਪਛਾਣਦੇ ।
'ਦੇ ਕੇ ਜੇ ਮਨ ਵਿੱਚ ਹਉਮੈਂ ਆਂਵਦੀ ੯੦
'ਬੁਧੀ ਕਰ ਵਿੱਤ੍ਰੇਕ ਉਸਨੂੰ ਦੱਸਦੀ,
'ਕਹਿੰਦੀ, ਦੇ ਕੇ ਦਾਨ ਨਹੀਂ ਬਫਾਵਣਾ ।

'ਜੇ ਮਨ ਗ਼ਰਜ਼ਾਂ ਧਾਰ ਦਾਨ ਕਰਾਂਵਦਾ
'ਬੁੱਧੀ ਗ਼ਰਜ਼ਾਂ ਧੋਇ ਦੇਂਦੀ, ਆਖਦੀ:
'ਦਾਨ ਕਰੀਂ ਨਿਸ਼ਕਾਮ, ਛੱਡੀਂ ਕਾਮਨਾਂ।
'ਫਿਰ ਜੋ ਬੁੱਧੀ ਵਿੱਚ ਵਿੱਦਯਾ ਹੈ ਅਈ
'ਸ਼ੁਭਮਤਿ, ਗੁਰਮਤਿ ਆਪ ਲੋਕਾਂ ਦੇ ਤਈਂ
'ਗੁਰਮੁਖ ਦੇਂਦੇ ਦਾਨ. ਜਗ ਰੁਸ਼ਨਾਂਵਦੇ।
'ਅਪਣੀ ਬੁੱਧੀ ਨਾਲ ਬੁੱਧੀ ਹੋਰ ਦੀ
'ਦੇਂਦੇ ਹੈਨ ਜਗਾਇ ਦੀਵਾ ਦੀਵਿਓਂ। ੧੦੦

' 'ਨਾਮ' 'ਗ੍ਯਾਨ' ਤੇ 'ਪ੍ਰੇਮ' ਸਾਂਈਂ ਵਾਲੜਾ,
'ਦਸਦੇ ਸਾਰੀ ਜਾਚ ਕੀਕੁਰ ਏ ਮਿਲੇ।
੪. 'ਚਿਤਵਿਚ ਦਾਨਨਿਵਾਸ ਐਕੁਰ ਹੋਂਵਦਾ:—
'ਜੋ ਕੁਝ ਕੀਤੇ ਦਾਨ ਦੇਹੀ ਜੀਭ ਨੇ;
'ਮਨ ਬੁੱਧੀ ਦੇ ਦਾਨ ਜੋ ਕੁਝ ਹੋ ਗਏ।
'—ਹਾਲ ਜਿਨ੍ਹਾਂ ਦਾ ਰਾਜ! ਮੈਂ ਦਸ ਚੁੱਕਿਆਂ—
'ਉਹਨਾਂ ਨੂੰ ਨਾ ਦਾਨ ਅਪਣਾਂ ਜਾਣਦੇ,
'ਹੁਕਮੇ ਅੰਦਰ ਖੇਡ ਜਾਣਨ ਮੈਂ ਕਰਾਂ।
'ਐਕੁਰ ਕਰਦਯਾਂ ਦਾਨ ਜੇ ਦੁਖ ਆਂਵਦਾ
'—ਨੇਕੀ ਬਦਲੇ ਪੇਸ਼ ਬੁਰਾਜਿ ਆਂਵਦਾ ੧੧੦

'ਸਭ ਨੂੰ ਲੈਂਦੇ ਝੱਲ ਕਰਦੇ ਓ ਖਿਮਾਂ।
'ਗੁਰਮੁਖ ਕਰ ਅਹਿਸਾਨ ਦਾਨ ਨ ਦੇਂਵਦਾ
'ਦੇਕੇ ਚਿੱਤੋਂ ਯਾਦ ਉਸਦੀ ਕੱਢਦਾ।
'ਇਹ ਹੈ 'ਚਿੱਤ ਸੁ ਦਾਨ' ਜਾਣੋ ਰਾਜ ਜੀ!
੫. 'ਜੋ ਆਤਮ ਸੁਰਜੀਤ ਹੈਵੇ ਹੋਇਆ
'ਉਹ ਜਾਣੇ 'ਹੈ ਏਹ: ਮੇਰਾ ਕੁੱਝ ਨਾ,
'ਨਾਂ ਦੌਲਤ ਨਾਂ ਮਾਲ ਮਹਿਲ ਨ ਮਾੜੀਆਂ,
'ਨਾਂ ਧੀਆਂ ਨਾਂ ਪੁੱਤ ਸੱਜਣ ਸਾਕ ਨਾ
'ਦੇਹ ਤੇ ਇਦ੍ਹੇ ਸਬੰਧ ਮੇਰੇ ਹੈਨ ਨਾ।
'ਐਸੇ ਗੁਰਮੁਖ ਲੋਕ ਕਰਦੇ ਦਾਨ ਜੋ ੧੨੦

'ਹੁੰਦਾ ਸਹਜ ਸੁਭਾਵ ਜਿਵੇਂ ਗੁਲਾਬ ਤੋਂ
'ਖੁਸ਼ਬੋਈ ਦਾ ਦਾਨ ਆਪੇ ਹੋ ਰਿਹਾ।
' 'ਲੈਣਾਂ' ਅਹੇ ਸੁਭਾਵ 'ਮਾਯਾ' ਦਾ, ਸੁਣੋ:—
' 'ਦੇਣਾ-ਦਾਨ' ਸੁਭਾਵ ਹੈ ਪਰਮਾਤਮਾਂ;
'ਪਰਮਾਤਮ ਦੀ ਅੰਸ਼ ਹੈ ਏ ਆਤਮਾਂ,
'ਜੋ ਉਸਨੇ ਹੈ ਦਾਨ ਦਿੱਤਾ ਸੋਹਿਣਾ;
'ਅੰਸ਼ ਵਿੱਚ ਉਹ ਭਾਵ ਬੀ ਮੌਜੂਦ ਹੈ।
'ਜਦੋਂ ਆਤਮਾ ਸੁੱਛ ਹੈ ਹੋ ਜਾਂਵਦੀ
'ਦੇਣ ਸੁਭਾ ਹੈ ਆਪ ਉਸ ਵਿਚ ਜਾਗਦਾ।
'ਜੋ ਹੈਵੇ ਇਨਸਾਨ ਮਾਯਾ ਵੇੜ੍ਹਿਆ ੧੩੦

'ਤੇ ਗੁਰਮੁਖ-ਇਸ਼ਨਾਨ ਕੀਤਾ ਨਾ ਜਿਨ੍ਹੇ
'ਲੈਨੇ ਸੰਦੀ ਕਾਰ ਕਰਦਾ ਓ ਸਦਾ।
'ਜਿਤਨੇ ਦੁਨੀਆਂ ਦਾਰ, ਦੇਣ ਨ ਜਾਣਦੇ।
'ਜੋ ਦੇਂਦੇ ਦਿਸ ਆਣ ਮੈਲੇ ਆਤਮੀਂ
'ਓਹ ਦੇਂਦੇ ਨਹਿਂ ਮੂਲ ਕਰਦੇ ਸੌਦੜੇ
'ਹੋਰ ਵਾਸ਼ਨਾ ਧਾਰ ਦਹਿ ਗੁਣ ਲੈਣ ਦੀ;

'ਯਾ ਕੁਝ ਹੋਰ ਪ੍ਰਕਾਰ ਇੱਛਾ ਧਾਰਕੇ।
'ਪਰ. ਜੇ ਹਉਂ ਤੋਂ ਉੱਠ ਉੱਚੇ ਹੋਂਵਦੇ,
'ਆਤਮ ਉਨ੍ਹਾਂ ਸੁਭਾਵ ਹੈਵੇ ਜਾਗਦਾ,
'ਦੇਣ ਸੁਭਾ ਉਨ ਵਿੱਚ ਵਧਦਾ ਜਾਂਵਦਾ। ੧੪੦

'ਪਹਿਲਾਂ ਕਰਦੇ ਦਾਨ ਫਰਜ਼ ਸਿਆਣਕੇ
'ਫਿਰ ਕਰਦੇ ਹਨ ਦਾਨ ਸੇਵਾ ਜਾਣਕੇ
'ਫਿਰ ਕਰਦੇ ਹਨ ਦਾਨ ਗ਼ਰਜ਼ ਨ ਰੱਖਕੇ,
'ਕਹੀਏ ਜੋ ਨਿਸ਼ਕਾਮ ਜਾਂ ਨਿਰਵਾਸ਼ਨਾਂ।
'ਇਸਦਾ ਸਭ ਵਿਸਥਾਰ ਮੈਂ ਕਹਿ ਹਾਂ ਚੁਕਾ;
'ਸਿਖ ਦੇ ਸਾਰੇ ਦਾਨ ਉੱਚੇ ਆਂਵਦੇ।
'ਜਦ ਆਤਮ ਦਾ ਦਾਨ ਓ ਹਨ ਸਿੱਖਦੇ,
'ਤਦ ਜਾਣਨ ਏ ਬਾਤ ਐਦਾਂ ਜੋ ਲਿਖੀ:

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥
[ਸਲੋਕ ਕਬੀਰ–੨੦੩

'ਜਿਉਂ ਜਿਉਂ ਸਾਧਕ ਵੱਧ ਉੱਠਣ ਦੇਹ ਤੋਂ
'ਤਿਉਂ ਤਿਉਂ ਵਧਵਾਂ ਦਾਨ ਕਰਦੇ ਸੋਹਿਣੇ। ੧੫੦

'ਦਾਨ ਵਿੱਚ 'ਹਉਂ' ਅੰਤ ਰਹਿੰਦੀ ਮੂਲ ਨਾਂ।
'ਜਦ ਮਨ ਮਾਯਾ-ਮੈਲ ਵਿਚ ਪਰ ਵੱਸਦਾ,
'—ਖ਼ੁਦਗ਼ਰਜ਼ੀ ਦੇ ਵਿੱਚ ਸ੍ਵਾਰਥ ਵੇੜ੍ਹਿਆ—
'ਤਦ ਤਕ ਲੈਣ ਸੁਭਾਵ ਪਰਬਲ ਹੋਂਵਦਾ;
'ਪਰ ਜਦ ਕਰ ਅਭਿਆਸ ਮਾਯਾ ਜਿੱਤੀਏ
'ਆਤਮ -ਦਾਨ- ਸੁਭਾਵ ਅੰਦ੍ਰੋਂ ਜਾਗਦਾ,
'ਵਧਦਾ ਦਿਨਪ੍ਰਤਿ ਜਾਇ ਦਾਨ-ਸੁਭਾਵ ਏ।
'ਗੁਰਮੁਖ ਜਦ ਹੋ ਜਾਇ ਤਾਂ ਇਉਂ ਜਾਣਦਾ:
'ਮੈਂ ਨਾਂ ਕਰਦਾ ਦਾਨ, ਮੇਰਾ ਕੁੱਝ ਨਾ;
'ਸਭ ਕੁਝ ਹੈਵੇ ਦਾਨ ਆਪੇ ਹੋ ਰਿਹਾ। ੧੬੦

'ਐਸਾ ਕਰੇ ਜੁ ਦਾਨ ਗੁਰਮੁਖ ਪਯਾਰੁਆ
'ਸੋ ਸਿੱਖੀ ਦਾ ਚੰਦ ਚਮਕੇ ਸੋਹਿਣਾ।
'ਦੁਖ ਸੁਖ ਇੱਕ ਸਮਾਨ ਇਸਨੂੰ ਹੋਂਵਦੇ;
'ਲੈਂਦਾ ਮਮਤਾ ਧਾਰ ਰਹਿ ਨਿਰਵੈਰ ਹੈ।
'ਖਿਮਾ ਦਾਨ ਹੈ ਨਿੱਤ ਇਸਤੋਂ ਹੋਂਵਦਾ।
'ਰਹਿੰਦਾ ਸਦਾ ਪ੍ਰਸੰਨ, ਕਦੀ ਨ ਡੋਲਦਾ।
'ਜੋ ਜਾਵੇ—ਇਹ ਜਾਣ ਲੈਂਦਾ - ਹੈ ਰਜ਼ਾ।
'ਜੋ ਆਵੇ—ਇਹ ਜਾਣ ਜਾਂਦਾ—ਹੈ ਰਜ਼ਾ।
'ਆਪਾ ਵੰਡੇ ਏਹ ਸਹਿਜ ਸੁਭਾਵ ਹੀ।
'ਅਣਹੋਂਦਾ ਵੰਡ ਦੇਇ ਜੀਕੂੰ ਆਖਿਆ ੧੭੦

'ਹੈ ਵਿਚ ਸ੍ਰੀ ਗੁਰ ਗ੍ਰੰਥ ਭਗਤ ਫਰੀਦ ਨੇ।
' 'ਜੀਅਦਾਨ' ਦੀ ਕਾਰ ਕਰਦਾ ਅੰਤ ਨੂੰ;
'ਏਸ ਦਾਨ ਦੇ ਨਾਲ ਵਿਛੁੜੀ ਸ੍ਰਿਸ਼ਟਿ ਨੂੰ
'ਲੈਂਦਾ ਸਦਾ ਮਿਲਾਇ ਨਾਲ ਅਕਾਲ ਦੇ।

ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥
[ਸੋਰਠਿ ਮ: ੫–੨

ਪੁਨਾ–ਗੁਰਮੁਖਿ ਤਾਰੇ ਪਾਰਿ ਉਤਾਰੇ ॥ [ਸਿਧ ਗੋਸਟਿ–੩੧

'ਰਹਿਣਾਂ ਸਹਿਜ ਸੁਭਾਵ ਆਤਮ ਰੰਗਿਆਂ;
'ਦੇਣਾਂ ਸਹਿਜ ਸੁਭਾਵ ਉੱਚੇ ਵਸਦਿਆਂ;
'ਦਿੱਤਾ ਦੇਇ ਨ ਫੇਰ ਦਿੱਤਾ ਜਾਣਨਾ।
'ਸ੍ਰਿਸ਼ਟੀ ਨਾਲ ਵਿਹਾਰ ਐਸੇ ਦਾਨ ਦਾ
' 'ਅਣਹੋਂਦਾਂ ਵੰਡ ਦੇਣ' ਦਾਨ ਅਖਾਂਵਦਾ;
'ਗੁਰਮੁਖ 'ਆਤਮ ਦਾਨ' ਕਰਦਾ ਐਕੁਰਾਂ। ੧੮੦

ਨਾਮ—

'ਤੀਜਾ ਹੋਵੇ ਨਾਮ, ਰਾਣੀ ਰਾਜ ਜੀ!
' 'ਸ੍ਨਾਨ' 'ਦਾਨ' ਦਾ ਤਾਜ ਜਾਣੋਂ ਨਾਮ ਨੂੰ;
'ਨਾਮ ਦੁਹਾਂ ਸਫਲਾਇ ਮਜਲ ਪੁਚਾਂਵਦਾ।
'ਨਾਮ ਰੱਬ ਦਾ ਜਾਣ ਉਸਦਾ ਰੂਪ ਹੈ
'ਜੀਕੂੰ ਹੁੰਦੀ ਧੁੱਪ ਸੂਰਜ ਰੂਪ ਹੈ।
'ਧੁੱਪ ਨੂੰ ਪ੍ਰਾਪਤ ਹੋਇ ਏਦਾਂ ਜਾਣੀਏ
'ਸੂਰਜ ਪ੍ਰਾਪਤ ਹੋਇ ਮਾਨੋ ਹੋ ਗਿਆ।
'ਹੋਇਆਂ ਪ੍ਰਾਪਤ ਨਾਮ ਐਦਾਂ ਜਾਣੀਏ,
'ਨਾਮੀ ਪ੍ਰਾਪਤ ਹੋਇ ਮਾਨੋ ਹੋ ਗਿਆ।
'ਤਾਂਤੇ ਉਸਦਾ ਨਾਮ ਗੁਰਮੁਖ ਧਾਰਦੇ। ੧੯੦

'ਨਾਮ ਗੁਰਮੁਖਾਂ ਪਾਸ ਤੀਜੀ ਧਾਰਨਾ
'ਹੁੰਦੀ ਹੋਵੇ ਰਾਜ! ਸਮਝੋ ਉਸਨੂੰ :—
'ਰੂਪ ਨ ਰੇਖ ਨ ਰੰਗ ਹੈ ਉਸ ਰੱਬ ਦਾ,
'ਤ੍ਰੈ ਗੁਣ ਤੇ ਓ ਭਿੰਨ ਸੱਚੋ ਸੱਚ ਹੈ;
'ਨਜ਼ਰ ਗੋਚਰਾ ਓਹ ਤਾਂਤੇ ਹੈ ਨਹੀਂ;
'ਪਰ ਹੈ ਦੇਖਣਹਾਰ ਦੀਸਣਹਾਰ ਨਾ :
'ਅਸੀਂ ਉਸਨੂੰ ਦੇਖ ਸਕਦੇ ਹਾਂ ਨਹੀਂ।
'ਡਿੱਠੀ ਸ਼ੈ ਦੇ ਨਾਲ ਲਗਦਾ ਪਜਾਰ ਹੈ,
'ਉਸ ਅਣਡਿੱਠੇ ਨਾਲ ਕੀਕੂੰ ਪ੍ਰੇਮ ਹੋ ?
'ਬਿਨਾਂ ਪ੍ਰੇਮ ਉਸ ਨਾਲ ਮੇਲ ਨ ਹੋ ਸਕੇ। ੨੦੦

'ਕੀਕਰ ਲੱਗੇ ਪ੍ਰੇਮ ਉਸਦੇ ਨਾਲ ਆ ?'
'ਇਸਦਾ ਹੈ ਕੁਛ ਹਾਲ ਮੈਂ ਹੁਣ ਦੱਸਣਾਂ,
'ਪਰ ਪਹਿਲੋਂ ਇਕ ਗੱਲ ਸੋਚੋ ਰਾਜ ਜੀ!
'ਕਿਸੇ ਨਾਲ ਜੇ ਪਜਾਰ ਸਾਡਾ ਪੈ ਗਿਆ
'ਓਹ ਉਹਲੇ ਗਜਾ ਹੋਇ ਗਿਆ ਬਿਦੇਸ਼ ਹੈ,
'ਉਸਦਾ ਦੱਸੋ ਪ੍ਰੇਮ ਸਾਡੇ ਅੰਦਰੇ
'ਕੀ ਧਾਰੇਗਾ ਰੂਪ ਵਿੱਚ ਵਿਛੋੜਿਆਂ ?'
ਸੁਣ ਮੁਸਕਾਈ ਰਾਜ ਕਹਿੰਦੀ : 'ਗੁਰਮੁਖੋ!
' 'ਯਾਦ' ਵਿੱਚ ਉਸ ਵਾਸ ਹਰਦਮ ਹੋਵਸੀ,
'ਕਦੇ ਨ ਭੁੱਲਸੀ ਓਹ ਸਾਨੂੰ ਅੰਦਰੋਂ।' ੨੧੦

'ਤਦ ਗੁਰਮੁਖ ਖ਼ੁਸ਼ ਹੋਇ ਕਹਿੰਦਾ : 'ਰਾਜ ਜੀ!
' 'ਯਾਦ' ਤਦੇ ਤਾਂ ਪ੍ਰੇਮ ਦਾ ਇਕ ਰੂਪ ਹੈ।
'ਜਦ ਪ੍ਰੀਤਮ ਹੈ ਪਾਸ ਦਿਲ ਏ ਚਾਹੁੰਦਾ,
'ਅੱਖੋਂ ਉਹਲੇ ਹੋਇ ਜਾਵੇ ਨਾ ਰਤੀ,
'ਜਦ ਉਹਲੇ ਹੋ ਜਾਇ ਦਿਲ ਫਿਰ ਉਸਨੂੰ
'ਰਖਦਾ ਹਰਦਮ ਯਾਦ ਸਕੇ ਭੁਲਾਇ ਨਾ:

'ਤਾਂਤੇ ਹੈ ਇਹ 'ਯਾਦ' ਰੂਪ ਇਕ ਪ੍ਰੇਮ ਦਾ,
'ਜਦੋਂ ਕਿ ਪ੍ਰੀਤਮ ਦੂਰ ਜਾਂ ਹੈ ਓਲ੍ਹੜੇ।
'ਸਾਈਂ ਰੱਬ ਕ੍ਰਿਪਾਲ ਉਹਲੇ ਹੋ ਰਿਹਾ,
'ਅਸੀਂ ਉਸਨੂੰ ਦੇਖ ਨਾਂ ਹਾਂ ਸਕਦੇ। ੨੨੦

'ਪਰ ਜੇ ਉਸਨੂੰ 'ਯਾਦ' ਸਦਾ ਰਹਾਈਏ,
'ਉਸ ਵਲ ਦਿਲ ਦੀ ਲੋਇ ਸਾਰੀ ਲਾਇਕੇ
'ਚਾ, ਨਿਸਚੇ ਦੇ ਨਾਲ ਹਰਦਮ ਰੱਖੀਏ,
'ਦਿਲ ਵਿਚ ਏਹੋ ਭਾਵ:— ਹੈ ਉਹ ਪ੍ਰੀਤਮੰ,
'ਈਹੋ ਹੀ ਜੋ 'ਯਾਦ' ਹੋਊ 'ਪ੍ਰੇਮ' ਜੀ।
ਤ੍ਰਬੁਕ ਉਠੀ ਚਾ ਨਾਲ, ਸੁਣਕੇ ਰਾਜ ਸੀ :
'ਸੱਚ ਕਿਹਾ ਨੇ ਸੱਚ ਸੋਖਾ ਸੱਚ ਜੀ।'
ਗੁਰਮੁਖ ਸਹਿਜੇ ਨਾਲ ਏ ਸੁਣ ਆਖਦਾ : –
'ਏਸ ਯਾਦ ਨੂੰ 'ਨਾਮ' ਸਤਿਗੁਰ ਆਖਿਆ।
'ਨਾਮ ਜਪਣ ਤੋਂ ਲਾਗ ਤੀਕ ਪਰਾਪਤੀ, ੨੩੦

'ਸਾਰੇ ਨੂੰ ਹੀ ਨਾਮ ਰਾਣੀ! ਆਖੀਏ।
' 'ਸਿਮਰਣ ਹੈ ਵੇ ਪ੍ਰੇਮ' ਇਹ ਗਲ ਰਾਜ ਜੀ!

'ਮੈਂ ਚੁੱਕਾ ਹਾਂ ਦੱਸ ਸਮਝੀ ਹੈ ਤੁਸਾਂ;[1]
'ਜੇ ਤਾਂ ਹਿਰਦੇ ਯਾਦ ਪਜਾਰੇ ਰੱਬ ਦੀ
'ਇਕਦਮ ਲੱਗੇ ਆਣ ਬਨ ਦੇ ਡੌਂ ਤਰ੍ਹਾਂ
'ਤਦ ਤਾਂ ਸਫਲਾ ਕਾਜ ਛੇਤੀ ਹੋਂਵਦਾ।
'ਪਰ ਜੇ ਛੇਤੀ ਨਾਲ ਉਸਦੀ ਯਾਦ ਏ
'ਆ ਨ ਬਹੇ ਮਨ ਵਿੱਚ ਤਦ ਫਿਰ ਡੌਲ ਏ :—

੧. ਨਾਮ ਜਪ

'ਪ੍ਰਭੂ ਦਾ ਅਸਾਂ 'ਸਰੂਪ' ਹੈ ਨਹਿੰ ਦੇਖਿਆ
'ਐਪਰ ਉਸਦਾ ਨਾਮ ਹੈਵਾਂ ਜਾਣਦੇ। ੨੪੦

'ਏਸ ਨਾਮ ਨੂੰ ਚਿੱਤ ਅਸਾਂ ਵਸਾਵਣਾ,
'ਜਿਸਦਾ ਹੈ ਹੁਣ ਮੁੱਢ ਕਰਨਾ ਦੇਹ ਤੋਂ
'ਦੇਹ ਤੋਂ ਨਾਮ-ਅਰੰਭ ਹੁੰਦਾ ਐਕੁਰਾਂ :
'ਰਸਨਾਂ ਤੇ ਉਸ ਨਾਮ ਲਓ ਬਹਾਲ ਜੀ।
'ਜਿਹਬਾ ਜਪਦੀ ਨਾਮ ਹੈ ਜਦ ਓਸਦਾ
'ਭਾਵ ਰਿਦੇ ਦਾ ਓਸ ਪ੍ਰਭੂ ਵਲ ਰੱਖਕੇ,
'ਸਹਿਜੇ ਸਹਿਜੇ ਏਹ ਅੰਤਹ-ਰੁਖ ਕਰੇ,
'ਰਸਨਾਂ ਤੋਂ ਤਦ ਨਾਮ ਮਨ ਵਿਚ ਜਾਂਵਦਾ।

੨. ਨਾਮ ਸਿਮਰਨ—

'ਹਿਰਦੇ ਵਿੱਚ ਨਿਵਾਸ ਜਦ ਹੋ ਨਾਮ ਦਾ
'ਸਿਮਰਣ ਇਸ ਨੂੰ ਰਾਜ! ਤਦ ਫਿਰ ਆਖੀਏ। ੨੫੦
'ਫੁਰਨੇ ਮਨ ਦੇ ਆਣ ਇਸਨੂੰ ਰੋਕਦੇ
'ਪਰ ਏਹ ਸਿਮਰਣ ਨਾਲ ਹੋਲੇ ਹੋਂਵਦੇ,
'ਸਿਮਰਣ ਕਰਕੇ ਜ਼ੋਰ ਫੁਰਨਜਾਂ ਉੱਪਰੇ
'ਹਾਵੀ ਜਾਵੇ ਹੋਇ ਤਰਲੋ ਲੈਂਦਿਆਂ

---

[1] ਪ੍ਰੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
ਨਾਨਕ ਹਰਿ ਬਿਸਰਾਇਕੈ ਪਉਦੇ ਨਰਕਿ ਅੰਧ੍ਯਾਰ ॥
[ਸਲੋਕ ਵਾਰਾਂ ਤੇ ਵ: ਮ: ੫—੧੮

'ਮਨ ਵਿਚ ਇਦ੍ਹਾ ਨਿਵਾਸ ਪੱਕਾ ਹੋਂਵਦਾ।
'ਇਹ ਹੈ 'ਮਨ ਦਾ ਨਾਮ' ਰਾਣੀ ਰਾਜ ਜੀ!

੩. ਨਾਮ ਨਿਵਾਸ—

'ਜਿਉਂ ਜਿਉਂ ਧਰਕੇ ਭਾਵ ਪਜਾਰੇ ਰੱਬ ਦਾ
'ਨਾਮ ਸਿਮਰਦੇ ਜਾਉ ਰਾਣੀ ਰਾਜ ਜੀ!
'ਫੁਰਨਾ ਹੁੰਦਾ ਜਾਇ ਹੇਠਾਂ ਨਾਮ ਦੇ,
'ਨਾਮ ਸਿੰਜਰਦਾ ਜਾਇ ਡੂੰਘਾ ਅੰਦਰੇ; ੨੬੦

'ਸੰਸਕਾਰ ਜਿਸ ਥਾਉਂ ਰਹਿੰਦੇ ਅੰਦਰੇ
'ਡੂੰਘਾ ਮਨ ਜਿਸ ਥਾਉਂ ਵਸਦਾ ਦੱਸਿਆ[1]
'ਉਥੇ ਇਦ੍ਹਾ ਨਿਵਾਸ ਹੈ ਹੋ ਜਾਂਵਦਾ।
'ਪਤਾ ਨ ਲੱਗੇ ਏਹ ਕੀਕੂੰ ਹੋਂਵਦਾ,
'ਬੁਧਿ ਨਿਰਮਲ ਹੋ ਜਾਇ ਛਾਏ ਸੁੱਛਤਾ—
'ਅੰਦਰ ਰਹੇ ਪ੍ਰਭਾਵ ਐਸਾ ਛਾਇਆ
ਮਾਨੋਂ ਅਪਣਾ ਆਪ ਸਥਰਾ ਹੋ ਗਿਆ
'ਹੌਲਾ ਤੇ ਨਿਰਮੈਲ ਸੁੰਦਰ ਸੋਹਿਣਾ।
'ਨਾਮ ਨਾਲ ਫਿਰ ਬੁੱਧਿ ਉੱਚੀ ਉੱਠਦੀ
'ਮਨ ਤੋਂ ਉੱਚੀ ਹੋਇ ਹੈ ਏ ਜਾਂਵਦੀ। ੨੭੦

'ਉਚ੍ਤਾ ਦਾ ਇਕ ਭਾਵ ਅੰਦਰ ਛਾਉਂਦਾ,
'ਜਾਪੇ ਅਪਣਾ ਆਪ ਉੱਚਾ ਹੋ ਗਿਆ।
'ਇਹ ਹੈ ਨਹੀਂ ਹੰਕਾਰ, ਏ ਸੁਧ ਉੱਚਤਾ,
'ਉਨਮਨ ਇਸ ਦਾ ਨਾਮ, ਚਾਹੇ ਆਖ ਲੈ।
'ਆਤਮ ਅਨੁਭਵ ਵੱਲ ਇਸ ਸੁਖ ਆਇਆਂ
'ਸੁਖ ਅੰਦਰ ਦਾ, ਰਾਜ! ਵਧਦਾ ਜਾਂਵਦਾ।

੪. ਸਤਿ—

'ਚਿਤ ਹੁਣ ਹੋਇ ਅਡੋਲ ਨਿਰਮਲ ਛੰਭ ਜਯੋਂ।
ਉਸ ਵਿਚ 'ਹੈ' ਦਾ ਭਾਵ ਹੋਕੇ ਨਾਮ ਏ
'ਨਿਰਮਲ ਲੈ ਪ੍ਰਤਿਬਿੰਬ ਡਲ੍ਹਕਾਂ ਮਾਰਦਾ।
'ਜਿਉਂ ਚੰਦ ਦਾ ਪ੍ਰਤਿਬਿੰਬ ਸੁੱਛੇ ਛੰਭ ਤੇ ੨੮੦
'ਪੈਂਦਾ ਦਿੱਸੇ ਸਾਫ ਜਲ ਵਿਚ ਛਾਇਆ;
'ਨਾਲੇ ਜਲ ਚਮਕਾਰ ਸੁਥਰੇ ਮਾਰਦਾ।
'ਏਸ ਸੁੱਛਤਾ ਵਿੱਚ 'ਹੈ' ਟਿਕ ਜਾਂਵਦੀ।
'ਸੱਤ ਸਰੂਪ ਅਕਾਲ ਦਾ ਏ 'ਸੱਤ ਹੈ'
'ਜਿਸਦਾ ਪੈ ਪ੍ਰਤਿਬਿੰਬ ਹੈ ਪਰਕਾਸ਼ਦਾ।
'ਲਗਾਤਾਰ ਹੋ ਜਾਇ 'ਹੈ' ਦਾ ਭਾਵ ਏ।

੫. ਨਾਮ-ਹਉਂ ਦੂਰ—

'ਹੁਣ ਹੁੰਦੀ ਹੈ ਦੂਰ ਹਉਮੈਂ ਸਾਰੜੀ:
''ਹੈ' ਦਾ ਜਦ ਹੈ ਭਾਵ ਅੰਦਰ ਬੱਝਦਾ।
''ਹਉਂ' ਤਦ ਹੁੰਦੀ ਦੂਰ; ਸਤਿਗੁਰ ਆਖਦੇ:
'ਨਾਲ 'ਨਾਮ' ਦੇ ਵੱਸ 'ਹਉਂ' ਨ ਸੱਕਦੀ, ੨੯੦

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ [ਵਡ: ਮ: ੩-੯

[1] ਗੁਰੂ ਜੀ ਨੇ ਉਸ ਮਨ ਨੂੰ 'ਤਲ ਹੀਅਲ' ਆਖਿਆ ਹੈ

੬. ਮੇਲ —

'ਫਿਰ ਜਦ ਨਾਮ ਨਿਵਾਸ ਆਤਮ ਵਿੱਚ ਹੋ
'ਨਾਮੀ ਦਦੇ ਮਿਲਾਇ ਨਾਮ ਪਲੱਟਕੇ।

ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥ [ਮਾਝ ਮ: ੩-੧੩

'ਅਰਥ ਏਸ ਦਾ ਏਹ ਰਾਣੀ! ਜਾਣਨਾ
''ਨਾਮ' ਧਿਆਵਣ ਨਾਲ ਜੋ ਹੈ ਧਜਾਉਂਦਾ
''ਨਾਮੀ' ਨਾਲ ਮਿਲਾਪ ਉਸ ਦਾ ਹੋਂਵਦਾ।
'ਇਹ ਆਤਮ ਦਾ ਮੇਲ ਨਾਲ ਪ੍ਰਮਾਤਮਾ,—

ਹਰਿਨਾਮਾ ਜਸੁ ਜਾਚਉ ਨਾਉ ॥
ਗੁਰਪਰਸਾਦੀ ਬ੍ਰਹਮਿ ਸਮਾਉ ॥ [ਆਸਾ ਮ: ੧-੨੦

'ਜਦ ਤਕ ਦੇਹ ਵਿਚ ਵਾਸ ਆਤਮ ਦਾ ਰਹੇ
'ਹਰਦਮ ਸਾਈਂ ਮੇਲ ਹੋਯਾ ਹੀ ਰਹੂ
'ਜਿੱਕੁਰ ਟਾਹਣੀ ਨਾਲ ਲੱਗੀ ਬ੍ਰਿੱਛ ਦੇ
'ਹੁੰਦੀ ਬ੍ਰਿੱਛ ਸਰੂਪ ਵੱਖਨ ਹੋਂਵਦੀ[1]। ੩੦੦

'ਪਰ ਏ ਇਕ ਦ੍ਰਿਸ਼ਟਾਂਤ ਮਾਤਰ ਜਾਣਨਾ;
'ਅਸਲ ਮੇਲ ਦਾ ਰੂਪ ਆਖ ਨ ਸੱਕੀਏ।
ਜਦ ਦੇਹੀ ਦਾ ਅੰਤ ਗੁਰਮੁਖ ਦੀ ਹੁਵੇ
'ਉਸ ਦਾ ਪਹਿਲੇ ਮੇਲ ਜੋ ਸੀ ਹੋ ਰਿਹਾ
'ਰਹੇ ਮੇਲ ਉਹ ਮੇਲ ਫਿਰ ਨ ਅਮੇਲ ਹੋ।
'ਨਾਮ ਜਿਦ੍ਹਾ ਪਰਕਾਰ ਮੈਂ ਕਹਿ ਹਾਂ ਚੁਕਾ
'ਕਰੇ ਚਾਰ ਹੈ ਕੰਮ:— ਇਕ ਮਨ-ਮੈਲ ਨੂੰ
'ਧੋ ਧੋ ਕਰਦਾ ਸਾਫ ਨਿਰਮਲ ਸੋਹਿਣਾ[2]।
'ਦੂਜਾ ਮਨ ਨੂੰ ਜੋੜ ਦੇਇ ਇਕਾਗ੍ਰਤਾ[3]।
'ਤੀਜੇ ਅੰਮ੍ਰਿਤ ਸੁਆਦ ਹੈਏ ਦੇਂਵਦਾ[4]। ੩੧੦
'ਚੌਥੇ ਨਾਮੀ ਨਾਲ ਮੇਲ ਕਰਾਂਵਦਾ[5]।
'ਨਾਮੀ ਨਾਲ ਮਿਲਾਪ ਹੈ ਕੰਮ 'ਨਾਮ' ਦਾ—

ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥ [ਮਾਰੂ ਜੈਦੇਵ ਜੀ

'ਭਾਵ ਏਸਦਾ ਏਹ: 'ਮੈਂ ਜੈਦੇਵ ਨੇ:—
''ਨਾਮ ਧਿਆਵਣ ਨਾਲ ਹੋ ਲਿਵਲੀਨ ਜੀ,
''ਜਿਸ ਨੂੰ ਕਹਿੰਦੇ ਬ੍ਰਹਮ ਉਹ ਹੈ ਪਾ ਲਿਆ;

[1] ਤੂੰ ਪੇਡੁ ਸਾਖ ਤੇਰੀ ਫੂਲੀ ॥ [ਮਾਝ ਮ: ੫-੨੬
[2] ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥ [ਸੁਖਮਨੀ-੨
[3] ਸੋ ਜੋਗੀ ਗੁਰ ਸਬਦੁ ਪਛਾਣੈ ॥ [ਸਿਧ ਗੋਸਟਿ-੨੭
ਜੋਗੀਸੁਗਤਿਨਾਮੁਨਿਰਮਾਇਲੁ ॥ [ਮਾਰੂ ਮ: ੧-੧੧ [— ਨਾਮ (ਜਪ) ਦੀ ਨਿਰਮਲ ਜੁਗਤਿ (ਨਾਲ) ਜੋਗੀ (ਹੋਈ ਦਾ ਹੈ)।
[4] ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥ [ਸੁਖਮਨੀ-੧
[5] ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥ [ਮਾਝ ਮ: ੩-੧੩

' 'ਇਸ ਨੂੰ ਹੀ ਨਿਰਬਾਣ ਪਦ ਮੈਂ ਆਖਿਆ ।'
'ਰਸਨਾ ਜਪੇ ਜੁ ਨਾਮ ਉਸ ਤੋਂ ਆਦਿ ਲੈ
' 'ਕਾਲ ਪੁਰਖ ਸੰਗ ਮੇਲ ਹੋਣੇ ਤੱਕ ਨੂੰ
'ਕਹੀਏ ਰਾਣੀ ! ਨਾਮ ਗੁਰਮਤ ਦੇ ਵਿਖੇ ।
'ਮਿਲਵਾਂ ਹੁਣ ਸੰਖੇਪ ਤਿੰਨਾਂ ਦਾ ਕਹਾਂ, -੩੨੦

'ਸਮਝ ਤੁਸਾਂ ਦੀ ਵਿੱਚ ਸਾਰਾ ਆ ਜਏ:—
'ਨਾਮ, ਦਾਨ, ਇਸ਼ਨਾਨ ਤਿੰਨੇ ਹੀ ਜਦੋਂ
'ਜਾਣ ਪਰਾਪਤ ਹੋਇ, ਕੀ ਹੈ ਹੋਂਵਦਾ
'ਉਸ ਗੁਰਮੁਖ ਦਾ ਹਾਲ ਜਿਸ ਤ੍ਰੈ ਪਾ ਲਏ ?
'ਸ਼ੁੱਧ ਕਰੇ ਇਸ਼ਨਾਨ ਤਨ ਤੋਂ ਆਦਿ ਲੈ
'ਅੰਤਹਕਰਣਾਂ ਨਾਲ ਆਤਮ ਤੀਕਰਾਂ ।
'ਜਾਣੇ ਅਪਣਾ ਆਪ ਦੇਖਣਹਾਰ ਮੈਂ,
'ਦ੍ਰਿਸ਼ਟਮਾਨ ਤੋਂ ਅੱਡ ਮੈਂ ਹਾਂ ਵੱਖਰਾ,
'ਹੈ ਜੁ ਅਨਾਤਮ ਸੱਭ ਮੈਂ ਤੋਂ ਅੱਡ ਹੈ,
'ਜਿੰਦ, ਆਤਮਾਂ, ਰੂਹ, ਚੇਤਨ ਮੈਂ ਅਹਾਂ । ੩੩੦

'ਫਿਰ ਜਾਣੇ ਇਹ ਐਉਂ ਅੰਦਰ ਆਪਣੇ:
'ਮੇਰਾ ਸਭ ਕੁਛ ਦਾਨ ਹੋਇਆ ਹੈ ਪਿਆ ।
' 'ਮੇਰਾ ਮਰਾ' ਆਖ ਜਿਸ ਨੂੰ ਸੱਕੀਏ —
'ਚਾਹੋ ਦੇਹੀ ਹੋਇ, ਚਹਿ ਤਨ-ਪਜਾਰਤ
'ਦੇਹੀ ਨਾਲ ਸਬੰਧ ਜੋ ਹਨ ਰੱਖਦੇ;
'ਚਾਹੋ ਦੌਲਤ ਮਾਲ, ਚਾਹੋ ਜੋ ਹੁਵੇ,
'ਤਨ ਇੰਦ੍ਰੇ, ਮਨ ਨਾਲ ਜੋ ਕੁਛ ਆਪਣਾ
'ਸੱਭੋ ਹੋਵੇ ਦਾਨ ਆਪੇ ਹੋ ਰਿਹਾ,
' 'ਮੈਂ' ਜਿਸਵਿਚ 'ਹੰਕਾਰ' 'ਹਉਮੈਂ' ਆਖੀਏ
'ਇਹ ਬੀ ਮਾਨੋ ਦਾਨ ਹੋਵੇ ਹੋ ਰਹੀ । ੩੪੦

'ਮੇਰਾ ਅਪਣਾ ਆਪ ਨਿਰਮਲ ਸ਼ੁੱਧ ਹੈ,
'ਸ਼ੁਧ ਜੁ ਅਪਣਾ ਆਪ ਸਾਈਂ ਨਾਲ ਹੈ
'ਮਿਲ ਰਹਿਆ ਹੁਣ ਵੱਖ ਹੈ ਨਾ ਓਸ ਤੋਂ ।'
'ਸੁਣ ਸਾਰਾ ਉਪਦੇਸ਼ ਰਾਣੀ ਨੇ ਲਿਆ
ਠੰਢਾ ਲੰਮਾਂ ਸਾਹ ਪਰ ਸੁਖ ਵਾਲੜਾ ।
ਕਹਿੰਦੀ: 'ਹੇ ਕਿਰਪਾਲ ਬਖਸ਼ਾ ਵਾਲੜੇ !
'ਸਮਝਜਾ ਹੈ ਮਨ ਲਾਇ ਨਾਮ-ਪ੍ਰਕਾਰ ਮੈਂ,
'ਗੁਰਮੁਖ ਪਦ ਦਾ ਹਾਲ ਸੁਣਿਐ ਮੈਂ ਸਹੀ;
'ਪਰ ਮੋਟੀ ਮੈਂ ਬੁੱਧਿ ਸਮਝ ਨ ਸੱਕਦੀ
'ਸੂਖਮ ਡਾਢੇ ਭਾਵ ਜੋ ਹੋ ਖੋਲ੍ਹਦੇ । ੩੫੦

ਪੁੱਛਾਂ ਜੇ ਇਕ ਗੱਲ ਮੂਰਖ ਵਾਕਰੇ
'ਬਖਸ਼ ਮੈਂਡੜੀ ਭੁੱਲ ਰਸਤੇ ਪਾਵਣਾਂ ।
'ਜਦ 'ਮੈਂ' ਹੋ ਗਈ ਦਾਨ ਆਪਾ ਨਾ ਰਿਹਾ
'ਸ਼ਾਂਤਿ ਜਾਇ ਤਦ ਹੋਇ ਆਪਾ ਸੁੰਨ ਹੀ ?
'ਨਾਂ ਸੋਚੇ, ਨਾ ਜਾਣ, ਨਾਂ ਪਰਤੀਤ ਹੀ
'ਕਰਸੀ ਕੁਝ ਏ ਜੀਵ ਹੋ ਜੜ੍ਹ ਵਾਕਰੇ ?
'ਹੋਇ ਜਾਇ ਗੁੰਮ ਸੁੰਮ ਮੂਲੋਂ ਨਾ ਰਹੇ ?'
ਤਦ ਗੁਰਮੁਖ ਮੁਸਕਾਇ ਐਦਾਂ ਆਖਿਆ:—
'ਡਿੱਠੀ ਜੋ ਨਾਂ ਹੋਇ ਉਹ ਕਿਵ ਆਖੀਏ;

'ਜਿਨ੍ਹ ਦੇਖੀ ਉਹ ਵਾਕ ਐਦਾਂ ਆਖਦੇ: ੩੬੦

'ਵਰਣਨ ਸਕੇ ਨ ਹੋਇ, ਦੇਖਣ ਜੋਗ ਹੈ ।
'ਪਰ ਦ੍ਰਿਸ਼ਟਾਂਤਾਂ ਨਾਲ ਮੈਂ ਕੁਝ ਆਖਸਾਂ
'—ਅਤੇ ਪਤੇ ਦੇ ਨਾਲ— ਪੜ੍ਹੇ ਜੁ ਮੈਂ ਸੁਣੇ:—
'ਲਾਟੂ ਛਡੀਏ ਤੇਜ਼ ਜਾਲੀ ਚਾੜ੍ਹਕੇ,
'ਉਹ ਜਾਪੇਗਾ ਐਉਂ ਜੀਕੁਰ ਹੈ ਖੜਾ:
'ਪਰ ਉਹ ਖੜਾ ਨ ਜਾਣ ਉਹ ਤਾਂ ਭੌਂ ਰਿਹਾ
'ਇੱਡਾ ਤਿੱਖਾ ਤੇਜ਼ ਉਸਦੀ ਚਾਲ ਨੂੰ
'ਫੜ ਨਾ ਸਕੇ ਨਜ਼ੀਰ ਨੀਝਾ ਬੰਨ੍ਹਕੇ ।
'ਜਿੱਕੁਰ ਚਾਨਣ ਅੱਤਿ ਦੇਖਣ ਦੇਇ ਨਾ;
'ਨਜ਼ਰ ਜਾਇ ਚੁੰਧਯਾਇ ਚਾਂਨਣ ਨਾਲ ਹੈ, - ੩੭੦

'ਐਪਰ ਚਾਨਣ ਤੇਜ' ਨਹੀਂ 'ਹਨੇਰੜਾ' :
'ਤਿਉਂ ਸਮਝੋ ਏ ਬਾਤ 'ਵਸਥਾ ਨਾਮ ਦੀ ।
'ਪ੍ਰਾਪਤ ਜਾਵੇ ਹੋਇ ਜਦ ਜੀ ਰੱਬ ਨੂੰ
'ਤਦੋਂ ਚੇਤਨਾ ਸ਼ੁੱਧ, ਸ਼ਕਤੀ ਅੱਤਿ ਦੀ,
ਪੈਦਾ ਹੋਵੇ ਆਨ, ਪਰਗਟ ਹੋਇ ਜਾਂ,
'ਜਿਸਨੂੰ ਸਾਡੀ ਬੁੱਧਿ ਲਖ ਨਾ ਸੱਕਦੀ ।
'ਜੜ੍ਹਤਾ ਵਿੱਚ ਨ ਹੋਇ ਮੂਲੋਂ ਚੇਤਨਾ,
'ਪਰ ਉਸ ਹਾਲਤ ਵਿੱਚ ਹੋਵੇ ਚੇਤਨਾ
'ਐਸੀ ਉੱਚੀ ਤੇਜ ਸਾਫ ਸੁਹਾਵਣੀ
'ਕੇ ਇਹ ਸੁੰਦਰ ਜੀਵ ਬਲੀਆ ਹੋਇਕੇ ੩੮੦

'—ਮਾਨੋ ਹੋਇ ਸਪੁੱਤ੍ਰ ਸੱਚੇ ਰੱਬ ਦਾ—
'ਇਕ ਸੁਰ ਹੋ ਉਸ ਨਾਲ ਇਕ ਧਨ ਬੋਲਦਾ ।
'ਜਿਉਂ ਚਿੰਗਾਰੀ ਅੱਗ ਸੁਆਹ ਵਿਚ ਦੱਬੜੀ
'ਕੱਢ ਅੱਗ ਦੇ ਢੇਰ ਦੇ ਵਿਚ ਰੱਖੀਏ
'ਦਿੱਸੇ ਅੱਗ ਸਰੂਪ ਦਮਕਾਂ ਮਾਰਦੀ,
'ਉਹ ਜਾਂਦੀ ਨਹੀਂ ਬੁੱਝ ਸੋਚੋ ਰਾਜ ਜੀ !
'ਜਿਉ ਪਾਣੀ ਦੀ ਬੂੰਦ ਮੈਲੋਂ ਸੱਛ ਹੋ
'ਨਿਰਮਲ ਜਾਂਦੀ ਹੋਇ, ਗੁੰਮ ਨ ਹੋਂਵਦੀ ।
'ਤਜੋਂ ਏ ਅੰਸ਼ ਕ੍ਰਿਪਾਲ ਸ਼ੁੱਧ ਸੁ ਹੋਇਕੇ
'ਪ੍ਰਭੁ ਦੇ ਨਾਲ ਸੰਬੰਧ ਹਰਦਮ ਮੇਲਦਾ ੩੯੦

'ਕਰਕੇ, ਬਲ ਨੂੰ ਪਾਇ ਸ਼ਕਤੀਮਾਨ ਹੋ,
'ਇਕ ਸੁਰ ਨਾਲ 'ਅਨੰਤ' ਹੋਕੇ ਬੋਲਦੀ;
'ਪਰ ਸਭ ਏ ਦ੍ਰਿਸ਼ਟਾਂਤ ਮਾਤਰ ਜਾਣਨੇ ।
'ਸੱਚਖੰਡ ਹੈ ਦੇਸ, ਕਹਿਣਾਂ ਨਾ ਬਣੇ,
'ਅਹੋ ਅਵਸਥਾ ਇੱਕ; ਕਿਹਾ ਨ ਜਾਂਵਦਾ ।
'ਅਸੀਂ ਓਸ ਵਿਚ ਜਾਇ ਹੋਵੇ ਵੱਸਣਾ,
'ਉਸਨੇ ਸਾਡੇ ਵਿੱਚ ਹੈ ਆ ਵੱਸਣਾ,
'ਦੋਇ, ਕਿ ਦੁਹੰ ਚੋਂ ਇੱਕ? ਆਖ ਨ ਸੱਕੀਏ ।
' 'ਦੇਖਾ ਹੀ ਪਰਵਾਣ' ਕਹਿਣਾ ਨਾਂ ਬਣੇ ।
'ਪੂਰਨ ਹੋਏ ਲੋਕ ਪੂਰਨ ਦੇ ਵਿਖੇ ੪੦੦

'ਪੂਰਨ ਲੈਂਦੇ ਮੌਜ ਹੁੰਦੇ ਵੱਖ ਨਾਂ ।
'ਓਸ ਸਮੁੰਦਰ ਵਿੱਚ ਰਸੀਏ ਹੋਇਕੇ
'ਹੋਇ ਸਮੁੰਦਰ ਰੂਪ ਉਸ ਵਿਚ ਵੱਸਦੇ ।

'ਸਤਿਗੁਰ ਜੀ ਨੇ ਆਪ ਹੈ ਇਉਂ ਆਖਿਆ:—

ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥ [ਮਾਰੂ ਵਾਰ ਮ:੫

'ਜੋ ਕੁਛ ਮੇਰੀ ਸੂਝ ਵਿਚ ਹੈ ਆਇਆ
'ਗੁਰਬਾਣੀ ਨੂੰ ਵਾਚ ਸਮਝ ਖਿਆਲ ਦੇ,
'ਉਹ ਕੁਛ ਕਹਿਆ ਰਾਜ ! ਹੈ ਮੈਂ ਆਪ ਨੂੰ ।
'ਸਤਿਗੁਰ ਅਪਣੇ ਭਾਵ ਜਾਣੇ ਆਪ ਹੈ,
'ਮੇਰੀ ਬੁੱਧੀ ਤੁੱਛ ਪਾਰ ਨ ਪਾ ਸਕੇ ।'
ਫਿਰ ਗੁਰਮੁਖ ਨੇ ਇੱਕ ਪੱਤ੍ਰ ਮੰਗਾਇਆ, ੪੧੦

ਜਿਸ ਨੂੰ ਰਾਣੇ ਆਪ ਲਿਖਿਆ ਸੀ ਕਦੇ;
ਦਿੱਤਾ ਆਪ ਸੁਣਾਇ ਪੜ੍ਹਕੇ ਰਾਜ ਨੂੰ:—

ਪ੍ਰਸ਼ਨ—

'ਮਨ ਬੁੱਧੀ ਵਿਗਜਾਨ ਅਰ ਆਨੰਦ ਤੋਂ
'ਲੰਘ, ਅਵਸਥਾ ਸੱਭ ਆਖੋਂ ਮੁੱਕੀਆਂ,
'ਬਾਕੀ ਤਦ ਫਿਰ ਕੀਹ ਹੈ ਰਹਿ ਜਾਂਵਦਾ ?
'ਮੈਥੋਂ ਪੁੱਛੋ ਏਹ ਹੋ ਹੁਣ ਆਪ ਜੀ,—
'ਗਜਾਨੀ ਤੋਂ ਇਹ ਪੁੱਛ ਪੁੱਛੀ ਲੋੜੀਏ ।
'ਮੇਰੀ ਬੁੱਧੀ ਤੁੱਛ ਵਿੱਚ ਜੁ ਆਂਵਦਾ,
'ਰਸਤੇ ਟੁਰਕੇ ਪ੍ਰੇਮ ਜੋ ਕੁਛ ਪਾਈਏ
'—ਧਜਾਇ ਧਜਾਇ ਕੇ ਨਾਮ— ਸੋ ਕੁਛ ਆਖਸਾਂ: ੪੨੦

ਉੱਤਰ -

'ਕਰ ਕਰ ਕੇ ਜਦ ਪ੍ਰੇਮ ਪ੍ਰੀਤਮ ਪਾਈਏ,
'ਯਾ ਜਦ ਨਾਮ ਅਰਾਧ ਨਾਮੀ ਪ੍ਰਾਪਤੰ,
'ਅਪਣਾ 'ਜੀਵਨ ਤਤ' ਸੁੱਛਾ ਹੋਇਕੇ
'ਪਰਮ ਤੱਤ ਦੇ ਨਾਲ ਪਾਵੇ ਮੇਲ ਹੈ[1] ।
'ਆਪਾ ਨਸ਼ਟ ਨ ਹੋਇ ਮਿਲਕੇ ਐਕੁਰਾਂ,
'ਜਜੋਂ ਵਿਚ ਕੀੜੀ ਖੰਡ ਪਿਸ ਮਿਲ ਜਾਂਵਦੀ;
'ਇਉਂ ਜਾਣੋਂ ਨਾ ਮੂਲ, ਏ ਤਾਂ ਭੁੱਲ ਹੈ:
'ਉਸ ਦੀ ਬੁੱਧੀ ਆਦਿ —ਜਿਸਨੂੰ ਟੱਪਿਆ—
'ਨਾਸ ਨ ਹੋਏ ਮੂਲ ਅਸਲੀ ਹੋ ਗਏ ।
'ਗੁਰੂ ਗ੍ਰੰਥ ਵਿਚ ਵਾਕ ਹੈ ਇਉਂ ਲਿੱਖਿਆ:—

ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ
ਸਿਧਿ ਪਾਈ ॥ [ਗਉੜੀ ਕਬੀਰ ਜੀ–੭੨

'ਠੀਕ ਹਾਲ ਹੈ ਓਹ ਆਖ ਨ ਸੱਕੀਏ,
'ਪਰ ਦ੍ਰਿਸ਼ਟਾਂਤਾਂ ਨਾਲ ਕੁੱਝ ਕਹਿ ਸੱਕੀਏ;
'ਪੂਰੇ ਘਟਣ ਨ ਏਹ ਪਰ ਕੁਛ ਦੇਂਵਦੇ
'ਥੋੜਾ ਜੇਹਾ ਖਯਾਲ ਓਸ ਸ ਹਾਲ ਦਾ ।
'ਰਾਤ ਚਮਕਦੇ ਠੀਕ ਸੁੰਦਰ ਤਾਰੜੇ,
ਹੁੰਦਾ ਉਨ੍ਹਾਂ ਪ੍ਰਕਾਸ਼ ਕੈਸਾ ਸੋਹਿਣਾ ।
'ਪਰ ਜਦ ਬੀਤੇ ਰਾਤ, ਤਾਂ ਏ ਚਾਨਣਾ
'ਸੂਰਜ ਚਾਨਣ ਵਿੱਚ ਹੀ ਰਲ ਜਾਇਗਾ;
'ਕੀ ਆਖੋਗੇ ਆਪ ਚਾਨਣ ਨਾ ਰਿਹਾ ?
'ਤਾਰਿਆਂ ਦਾ ਪਰਕਾਸ਼ ਹੋਇਆ ਨਾਸ ਹੈ ! ੪੪੦

'ਪਰ ਜੇ ਕਰੋ ਵਿਚਾਰ ਤਾਂ ਓ ਚਾਨਣਾ
'ਸੂਰਜ ਚਾਨਣ ਵਿੱਚ ਹੁਣ ਮੌਜੂਦ ਹੈ ।
'ਨਾਸ਼ ਨ ਹੋਇਆ ਮੂਲ ਨਸ਼ਟਯਾ ਨਾ ਕਿਤੇ:
'ਸੂਰਜ ਕਿਰਨਾਂ ਨਾਲ ਕਰਦਾ ਕਾਰ ਹੈ ।
'ਦੀਵਾ ਬਾਲ ਬਣਾਇ ਧੁੱਪੇ ਰੱਖੀਏ
'ਕੀ ਉਸ ਦਾ ਪਰਕਾਸ਼ ਹੁਣ ਮਿਟ ਜਾਇਗਾ ?
'ਉਸ ਦਾ ਸਗੋਂ ਪ੍ਰਕਾਸ਼ ਉੱਕਰ ਹੀ ਰਹੂ
'ਰਲ ਸੂਰਜ ਦੇ ਨਾਲ ਕਰਸੀ ਕਾਰ ਓ ।
'ਸੁਰ ਕੋਈ ਜੇ ਸਾਜ਼ ਕਰਦਾ ਤੰਤਰੀ
'ਜਦੋਂ ਵਜਾਵੇ ਸਾਜ਼, ਦੱਸੋ ਖੋਲ੍ਹਕੇ ੪੫੦

'ਤਰਬਾਂ ਮਰ ਹੀ ਜਾਣ ਬੋਲਣ ਮੂਲ ਨਾ ?
'ਯਾ ਸੁਰ ਵਿਚ ਸੁਰ ਮੇਲ ਕੇ ਹਨ ਜੀ ਦੀਆਂ !
'ਚੁੰਬਕ ਦੇ ਜਦ ਨਾਲ ਲਾਉ ਫੁਲਾਦ ਨੂੰ
'ਵਸਲ ਓਸਦਾ ਪਾਇ ਕੀ ਮਰ ਜਾਵਸੀ ?
'ਯਾ ਚੁੰਬਕ ਹੋ ਜਾਇ, ਖਿੱਚੇ ਹੋਰਨਾਂ ?
'ਤਿਉਂ ਸਾਈਂ ਦੇ ਨਾਲ ਵਸਲ ਜੁ ਪਾਂਵਦੇ
'ਸਭ ਬਿਧਿ ਪੂਰਨ ਹੋਇ ਪੂਰਨ ਵਿੱਚ ਓ
'ਇਕ ਹੋਏ ਸੁਰ ਇੱਕ ਤਰਬਾਂ ਵਾਕਰੇ
'ਮਿਲੇ ਪ੍ਰਭੂ ਦੇ ਨਾਲ ਇਕ ਸੁਰ ਬੋਲਦੇ ।
'ਇਕ ਅੰਗ ਦ੍ਰਿਸਟਾਂਤ ਦਾ ਪਾਰ ਲੇਵਣਾ । ੪੬੦

'ਰੰਗੇ ਦੇਸ਼ ਤੇ ਕਾਲ ਵਿਚ ਦ੍ਰਿਸ਼ਟਾਂਤ ਨੇ,
'ਮਨ ਬੀ ਇਹਨਾਂ ਨਾਲ ਤੈਵੇ ਰੰਗਿਆ,
'ਦੇਸ਼ ਕਾਲ ਦੇ ਨਾਲ ਰੱਬ ਨ ਰੰਗਿਆ;
'ਇਸ ਕਰਕੇ ਦ੍ਰਿਸ਼ਟਾਂਤ ਘਟਨ ਨ ਪੂਰਿਆਂ ।'
'ਇਹ ਧਰ ਕੇ ਫਿਰ ਪੱਤ੍ਰ ਗਰਮੁਖ ਬੋਲਿਆ:
'ਹੋਰ ਇਕ ਹੈ ਗੱਲ ਕਹਿਣੀ ਰਾਜ ਜੀ !
'ਪ੍ਰਭੁ ਹੈ ਦਯਾ ਸਰੂਪ, ਪ੍ਰੇਮੀ ਬੀ ਤਿਹੇ,
'ਮਿਲੇ ਓਸ ਨੂੰ ਏਹ ਵਿਛੁੜਨ ਨਾ ਕਦੇ,
'ਜਲਤੀ ਪ੍ਰਿਥਵੀ ਦੇਖ ਪਰਉਪਕਾਰ ਨੂੰ
'ਉਥੋਂ ਕਈ ਇਕ ਵਾਰ ਇੱਥੇ ਆਂਵਦੇ; ੪੭੦

'ਕਰਦੇ ਹਨ ਉਪਕਾਰ ਫਿਰ ਚਲਿ ਜਾਂਵਦ ।
'ਕਾਰਨ ਕੁਈ ਨ ਹੋਰ ਆਣੇ ਦਾ ਉਨ੍ਹਾਂ
'ਹੋ ਉਪਕਾਰ ਸਰੂਪ ਹਨ ਓ ਆਂਵਦੇ;
ਕਰਕੇ ਅਤਿ ਉਪਕਾਰ ਫਿਰ ਟੁਰ ਜਾਂਵਦੇ ।
'ਫਿਰ ਆ ਸਕਣ ਕਿਨਾਂਹ, ਵੱਖ ਕਿ ਓ ਮਿਲੇ ?
'ਕੁਝ ਕਹਿਆ ਨਾ ਜਾਇ ਦੇਵੀ ਰਾਣੀਏਂ ?
'ਜਿੱਥੇ ਰਹੇ ਅਨੰਤ ਵ੍ਯਾਪਕ ਰੱਬ ਹੈ,
'ਤਿੱਥੇ ਰਹਿਣ ਕ੍ਰਿਪਾਲ ਸਾਡੇ ਸਤਿਗੁਰੂ;
'ਚਰਨ ਕਮਲ ਵਿਚਕਾਰ ਗੁਰਮੁਖ ਸਿੰਘ ਜੋ

---

[1] ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸ਼ਰਣਿ ਤੁਮਾਰੀ ॥
[ਸੋਰਠਿ ਮ: ੧–੬

ਤੰਤੈ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥
[ਪ੍ਰਭਾਤੀ ਮ: ੧–੪

'ਸੂਰਤ ਸਿੰਘ ਤੇ ਹੋਰ ਵਸਦੇ ਓਸ ਥਾਂ। ੪੮੦

ਜਹ ਅਬਿਗਤੁ[1] ਭਗਤੁ ਤਹ ਆਪਿ ॥ ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥ ਦੁਹੂ ਪਾਖ ਕਾ ਆਪਹਿ ਧਨੀ ॥ ਉਨ ਕੀ ਸੋਭਾ ਉਨਹੂ ਬਨੀ ॥ ਆਪਹਿ ਕਉਤਕ ਕਰੈ ਅਨਦ ਚੋਜ ॥ ਆਪਹਿ ਰਸ ਭੋਗਨ ਨਿਰਜੋਗ ॥ ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥ ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥ ਬੇਸੁਮਾਰ ਅਥਾਹ ਅਗਨਤ ਅਤੋਲੈ ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥੮॥੨੧॥ [ਸੁਖਮਨੀ

'ਮੇਰੀ ਹੈ ਇਹ ਚਾਹ ਕੇ ਹੌਂ ਜਾਉ ਜੀ
'ਗੁਰਮੁਖ ਪਦ ਤੇ ਆਪ ਇਸਥਿਤ ਰਾਜ ਜੀ!
'ਦੇਖਾ ਹੀ ਪਰਵਾਨ ਹੋਵੇ ਓਹ ਜੀ;
'ਕਿਹਾਂ ਬਣੇ ਕੁਝ ਹੋਰ, ਆਖਣ ਨਾਂ ਬਣੇ:'

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥ ੧੨੧ ॥
[ਸਲੋਕ ਕਬੀਰ ਜੀ

ਧਜਾਨ ਬਾਤ ਵਿਚ ਲੀਨ ਹੋਕੇ ਰਾਜੋ ਦਾ
ਗਿਆ ਪੀਉ ਸਭ ਭਾਵ ਉੱਕਜਾ ਨਾ ਰਿਤੋਂ
ਪਰਮਦਭੁਤ ਗਜੀ ਹੋਇ ਹੁਣ ਓ ਅੰਦਰੋਂ,
ਸਭ ਕੁਝ ਲੀਤਾ ਜਜ਼ੂਰ ਅਪਣੇ ਆਤਮਾਂ,
ਜੀਕੂੰਰ ਥਲ ਦੀ ਰੇਤ ਪਾਣੀ ਜਜ਼ੂਰਦੀ।
ਪਰ ਹੈਰਾਨੀ ਵੱਧ ਵਧਦੀ ਸੀ ਗਈ, ੪੯੦
ਭਲਕਾ ਸੀ ਵਿਸਮਾਦ ਡੂੰਘਾ ਵੱਜਿਆ,
ਪਰਮਦਭੁਤ ਰਸ ਲੀਨ ਬਉਰੀ ਹੋਇਕੇ
ਡਿੱਗੀ ਹੋਇ ਚੁਫਾਲ ਧਰਤੀ ਉੱਪਰੇ
ਅੱਗੇ ਸ੍ਰੀ ਗੁਰ ਗ੍ਰੰਥ ਉਸ ਰੰਗ ਰੱਤੜੀ।
ਘੜੀ ਰਹੀ ਇਸ ਡੌਲ ਲਹਿਰੇ ਵਿਚ ਸੀ,
ਫਿਰ ਸੁਰਤੀ ਪਰਤਾਇ ਇਹ ਕੁਛ ਆਖਿਆ: —
'ਆਹਾ ਕੇਹਾ ਸੁਾਦ ਸੀ ਏ ਗੰਮਵਾਂ।'
ਫਿਰ ਆਏ ਸਭ ਯਾਦ ਸੁਪਨੇ ਪੈਲੁੜੇ,
ਨਾਲੇ ਗੁਰਮੁਖ ਵਾਕ ਹੁਣ ਜੋ ਸੇ ਸੁਣੇ
ਨਿੱਕੇ ਮੀਂਹ ਦੇ ਵਾਙ ਜੋ ਸੇ ਸਿੰਜਰੇ, ੫੦੦
'ਭਰੀ ਸ਼ੁਕਰ ਦੇ ਨਾਲ ਰਾਣੀ ਸੀ ਗਈ।
ਹੁਣ ਉਠ, ਨਿੰਮ੍ਰਤ ਨਾਲ ਸਹਿਜੇ ਬੋਲਦੀ: —
'ਸੁਣਿਆਂ ਸਭ ਉਪਦੇਸ਼ ਜਿਦੇ ਨ ਜੋਗ ਸਾਂ;
'ਤੁਸਾਂ ਸੁਣਾਏ ਹਾਲ ਫੁੱਲ ਗੁਲਾਬ ਦੇ
'ਕੀਟ ਨਿਕਾਰੇ ਜੋਗ, ਮੈਂ ਬਉਰਾਨੀਆਂ।
'ਲਗੇ ਅਸੰਭਵ ਬਾਤ ਮੇਰਾ ਪੌਂਚਣਾ
'ਐਸੇ ਸੁਹਾਣੇ ਥਾਉਂ, ਮੈਂ ਨਾਂ ਜੋਗ ਹਾਂ।
'ਜਗਿਆਸੂ ਬੀ ਨਾਹਿ ਹੋਈ ਹਾਂ ਅਜੇ,
'ਕੀਕੁਰ ਸਿੱਖੀ ਭਾਵ ਸਿੱਖਾਂ? ਔਖ ਹੈ;

[1]ਅਵਿਗਤਿ=ਗਤੀ ਤੋਂ ਪਰੇ। ਅਗੰਮ। ਨਾ ਚਲਾਇਮਾਨ। ਅਵਿਨਾਸ਼ ॥ ਅਵ੍ਯਕਤ=ਪਾਰਬ੍ਰਹਮ।

'ਫਿਰ ਗੁਰਮੁਖ ਦੀ ਕਾਰ ਧਾਰਾਂ ਕਿੱਕੁਰਾਂ? ੫੧੦
'ਐਸਾ ਮੈਂ ਇਸ਼ਨਾਨ ਕਰਸਾਂ ਕੀਕੁਰਾਂ?
'ਦਾਨ ਕਰਾਂ ਕਿਸ ਰਾਹ ਐਸਾ ਸੋਹਿਣਾ?
'ਨਾਮ ਜਪਾਂ ਕਿਸ ਹਾਲ ਐਸਾ ਪ੍ਰੇਮ ਮੈ?
'ਕਿਵ ਅਨੁਭਵ ਵਿਚ ਆਣ ਡੂੰਘੇ ਭੇਤ ਮੈਂ:
'ਰਚੀ ਰਹੀ ਪਿਯ-ਮੋਹ, ਭੇਤ ਨਾ ਪਾਇਆ
'ਉਸਦਾ ਜਿਸਦੇ ਨਾਲ ਰੱਤੀ ਸਾਂ ਰਹੀ।

ਜੈਸੇ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥ [ਆਸਾ ਕਬੀਰ ਜੀ-੫

'ਰਹੀ ਪਤੀ ਦੇ ਨਾਲ ਛਾਯਾ ਵਾਕਰੇ:
'ਪਰ ਪਰਛਾਵੇਂ ਵਾਙ ਛਾਯਾ ਹੀ ਰਹੀ
' 'ਛਾਯਾ' ਚਾਨਣ ਨਾਹਿੰ ਚਾਹੇ ਨਾਲ ਰੈ।
'ਸੂਰਜ ਦਿਲ ਵਿਚਕਾਰ ਹੈਸੀ ਕੰਤ ਦੇ, ੫੨੦
'ਸਾਰਾ ਸੂਰਜ ਆਪ ਹੈਸੀ ਓ ਸਗੋਂ,
'ਸੂਰਜ ਨਾਲੋਂ ਤੇਜ ਦਮਕਾ ਮਾਰਦਾ।
'ਮੈਂ ਉਸ ਚਾਨਣ ਜੋਗ ਦਿੱਤੀ ਪਿੱਠ ਸੀ;
'ਮੇਰਾ ਛਾਯਾ ਛਾਇ ਮੇਰੇ ਅੰਗੜੇ
'ਰਿਹਾ ਮਹਿੰਡੇ ਨਾਲ ਅੱਗੇ ਦੌੜਦਾ।
'ਮੈਂ ਛਾਯਾ ਨੂੰ ਚਾਂਹੂੰ ਫੜਨਾ ਦੌੜਕੇ,
'ਗਿਆ ਦੌੜਦਾ ਓਹ, ਆਯਾ ਹੱਥ ਨਾ;
'ਜਦੋਂ ਤੇਜ ਉਹ ਦੂਰ ਪੌਂਚੋਂ ਪੌਂਚਿਆ,
'ਕਰਕੇ ਤਦ ਮੂੰਹ ਵੱਲ ਉਸਦੇ ਹਾਰੀਆਂ।
'ਹੁਣ ਛਾਯਾ ਪਿਛਵਾੜ ਸੂਰਜ ਸਾਮ੍ਹਣੇ, ੫੩੦
'ਪਰ ਉਹ ਪੌਂਚੋਂ ਦੂਰ ਮੇਰੀ ਹੈ ਗਿਆ,
'ਹਾਇ ਨ ਆਵੇ ਹੱਥ ਮੈ ਬਉਰਾਨੀਆਂ!

ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਓ ॥ ਕਿਨਿ ਬਿਧਿ ਰਹਨਿ ਰਹਉ ਰੇ ॥ [ਆਸਾ ਕਬੀਰ ਜੀ-੨੫

'ਹੇ ਗੁਰਮੁਖ, ਹੇ ਸੰਤ! ਮੈਨੂੰ ਆਪ ਹੀ
'ਲਾ ਦੇਵੋਂ ਕੁਈ ਖੰਭ,- ਪੌਂਚਾਂ ਉੱਡ ਕੇ,
'ਖੰਭਾਂ ਮੇਰੇ ਤਾਣ ਬੀ ਲਾ ਦੇਵਣਾ।
'ਹਾਂ, ਸੁਹਣੇ ਸਤਿਸੰਗ! ਬੇੜੇ ਆਪਣੇ
'ਆਪੇ ਲੇਵੋਂ ਚਾੜ੍ਹ ਪਾਰ ਲੰਘਾ ਦਿਓ,
'ਮੈਨੂੰ ਦਿਓ ਪੁਚਾਇ ਦੇਸ਼ ਸੁ ਕੰਤ ਦੇ।
'ਮੈਂ ਵਿਚ ਨਾਂ ਸਮਰੱਥ ਕੋਈ ਪਜਾਰਿਓ!
'ਜਿਸਦੇ ਹੋਕੇ ਤਾਣ ਮੈਂ ਜਾ ਪੌਂਚਸਾਂ।' ੫੪੦

ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥
ਕਰੁ ਗਹਿ ਲੇਹੁ ਓੜਿ ਨਿਬਹਾਵੈ ॥ ਸੁਖਮਨੀ ੪-੬

——o——

## ੩੩. ਸਤਿਸੰਗ-ਸਰਬਤ ਦਾ ਭਲਾ

ਦੇ ਅਤਿ ਨਿੰਮ੍ਰਤ ਵਾਕ ਸੁਣਕੇ ਸਿੰਘ ਜੀ
ਬੋਲੇ, ਕਿਰਪਾ ਧਾਰਿ ਹੋਰ ਪਸੀਜ ਕੇ:—

'ਸੁਣ ਰਾਣੀ ਸਿਰਤਾਜ ਸਾਡੇ ਦੇਸ ਦੀ !
'ਸਿੱਖੀ ਦੀ ਤੂੰ ਕਾਰ ਸਿੱਖੀ ਸੋਹਿਣੀ,
'ਗੁਣ ਜੋ ਸਿਖ ਦੇ ਵਿੱਚ ਹੋਣੇ ਚਾਹਿਯੇ
'ਹੈਵਨ ਤੁਸਾਂ ਨਸੀਬ, -ਊਣੇ ਹੋ ਨਹੀਂ :
'ਸਮਝ ਤੁਸਾਨੂੰ ਸੱਭ ਦੀ ਬੀ ਆ ਗਈ।
'ਹੁਣ ਹੈ ਕ੍ਰਮ ਦੀ ਲੋੜ, ਜੁਗਤੀ ਲੋੜ ਹੈ,
'ਘਾਬਰ ਨੂੰ ਕਰ ਦੂਰ ਵਿਚ ਹੈ ਨਾਮ ਦੇ
'ਲਗ ਜਾਣੇ ਦੀ ਲੋੜ ਟਿਕ ਕੇ, ਰਾਜ ਜੀ ! ੧੦

'ਸਹਜੇ ਗੁਰਮੁਖ ਆਪ ਹੋ ਜੀ ਜਾਵਸੋ।
'ਸੁਣਨਾ ਕਰਕੇ ਧਜਾਨ ਮੈਂ ਜੋ ਆਖਸਾਂ :—
'ਸਿਫਤ ਸਲਾਹਾਂ ਨਾਲ ਰਿਦਾ ਜਿਵਾਇਕੇ;
'ਕੀਰਤਨ ਬਾਣੀ ਨਾਲ ਨਾਮ ਚਿਤਾਰਿਕੇ,-
'ਕਰਦਜਾਂ ਸਦਾ ਸੰਮ੍ਹਾਲ ਦਮ ਦਮ ਓਸਦੀ
'ਸਾਈਂ ਕਿਰਪਾ ਨਾਲ ਸੁਣ ਹੇ ਰਾਜ ਜੀ !
'ਆਪਾ ਰਸ ਇਕ ਵਿੱਚ ਹੈਵੇ ਆਂਵਦਾ :
' 'ਹਰਿ-ਰਸ ਜਿਸਦਾ ਨਾਮ ਸਤਿਗੁਰ ਆਖਿਆ[1]
'ਇੱਸੇ ਨੂੰ 'ਰਸ-ਨਾਮ' ਬੀ ਹੈ ਲਿੱਖਿਆ।
' 'ਇੰਦ੍ਰੇ-ਰਸ' ਇਕ ਹੋਰ ਪਰ ਉਹ ਦੇਹ੍ਰ ਦਾ ੨੦

'ਰਸ ਹੈ; ਜਿਸਦਾ ਸ੍ਵਾਦ ਇੰਦ੍ਰੇ ਮਾਣਦੇ।
' 'ਇੰਦ੍ਰੇ-ਰਸ' ਅਤਿ ਤੇਜ ਤ੍ਰਿੱਖੇ ਹੋਂਵਦੇ,
'ਪਰ ਛਿਨ ਭੰਗਰ ਓਹ ਆਏ ਤੇ ਗਏ,
'ਦੇਹ ਤੇ ਮਨ ਨੂੰ ਟੋਟ ਹਨ ਦੇ ਜਾਂਵਦੇ।
'ਸ੍ਵਾਦ ਰਾਮ-ਰਸ ਹੋਰ ਹੀ ਹੈ ਵੰਨ ਦਾ[2]
'ਇਸਦੀ ਨੀਂਹ ਹੈ ਪ੍ਰੇਮ -ਪ੍ਰੇਮ ਪਵਿੱਤਰਾਂ[3]।
'ਵਾਹਿਗੁਰੂ ਜੀ ਨਾਲ ਲਿਵ ਨੂੰ ਲਾਇਆਂ
'ਆਵੇ ਹੈ ਏ ਸ੍ਵਾਦ ਜਦ ਹੋ ਜਾਂਵਦੇ
'ਅੰਤਰ ਮੁਖੀਏ ਸੱਭ ਮਨ ਤੇ ਇੰਦਰੇ
'ਆਪੇ ਨੂੰ ਰਸ ਰੂਪ ਕਰ ਏ ਦੱਸਦਾ : ੩੦

'ਮਨ ਤਨ ਰਹਿਣ ਅਰੋਗ ਇਸਦੇ ਆਇਆਂ,
'ਆਇਆਂ ਏਸ ਸੁਆਦ ਉਹ ਨਹੀਂ ਭਾਉਂਦਾ[4]
'ਜਿਸ ਵੇਲੇ ਇਹ ਸ੍ਵਾਦ ਆਵੇ, ਰਾਜ ਜੀ !
'ਕਹਿਣ ਸੁਣਨ ਦੀ ਗੱਲ ਨਾ ਰਹਿ ਜਾਂਵਦੀ,
'ਹੌਲਾ ਫੁੱਲ ਸਰੀਰ ਹੈ ਹੋ ਜਾਂਵਦਾ;
'ਆਪੇ ਵਿੱਚ ਉਚਜਾਨ ਹੈ ਇਕ ਆਂਵਦੀ

'ਜੋ ਹਉਮੈ ਦੀ ਗੰਧ ਤੋਂ ਹੋ ਸੱਖਣੀ :
'ਆਪਾ ਆਪੇ ਵਿੱਚ ਰਸਮਯ ਹੋਂਵਦਾ
'ਰਸ ਆਸ੍ਵਾਦਾਨ ਵਿੱਚ ਗੁਮਦਾ ਜਾਂਵਦਾ।
'ਦੇਹੀ ਵਿਚ ਬੀ ਸ੍ਵਾਦ ਹੈ ਏ ਧਾਂਵਦਾ[1]। ੪੦

'ਏਸ ਸ੍ਵਾਦ ਵਿਚ ਆਇ ਰੰਗ ਇਸ ਰੱਤਿਆਂ
'ਦਿਲ ਚਾਹੇ ਇਸ ਸ੍ਵਾਦ ਰੱਤਾ ਮੈਂ ਰਹਾਂ।
'ਕਈ ਇਕ ਰਸੀਏ ਲੋਕ ਫਿਰ ਏ ਚਾਹੁੰਦੇ
'ਹੁਇ ਅਟੰਕ ਵਿਚ ਵੇਲ੍ਹ ਇਹ ਰਸ ਮਾਣੀਏ।
'ਪਰ ਸਤਿਗੁਰ ਦੀ ਚਾਹ ਹੈਵੇ ਹੋਰਵੇਂ,
'ਓ ਚਾਹੁਣ: ਏ ਲੋਕ ਛੋੜਨ ਜੰਗ ਨਾ,
'ਮਿਲੇ ਰਹਿਣ ਰਬ ਨਾਲ -ਵਿਛੁੜਨ ਨਾ ਕਦੇ;
'ਰਹਿਣ ਰਾਮ-ਰਸ ਵਿਚ, ਭਲਾ ਕਰਾਣ ਬੀ;
'ਵਾਙੂ ਫੁੱਲ ਗੁਲਾਬ ਬਾਗ਼ੀ ਵੱਸਦੇ
'ਮਹਿਕੇ ਮੁਸ਼ਕੇ ਆਪ ਖਿੜੇ ਸੁਆਦਮੈ, ੫੦

'ਸੁਤੇਦਾਨ ਮਹਿਕਾਰ ਕਰਦੇ ਰੈਣ੍ਹ ਪੈ।
'ਇਸ ਦੀ ਫਿਰ ਇਹ ਡੌਲ ਹੈਵੇ ਰਾਜ ਜੀ !
'ਅੰਦਰ ਸਾਈਂ ਨਾਲ ਸੁਰਤੀ ਆਪਣੀ
'ਪ੍ਰੇਮ ਭਾਵ ਦੇ ਨਾਲ ਪ੍ਰੋਈ ਰੱਖਣੀ;
'ਚੜ੍ਹਦੀ ਕਲ ਦਾ ਦੇਇ ਰੁਖ਼ ਇਕ ਏਸ ਨੂੰ
'ਇਕ ਤੁਲਨਾਂ ਵਿਚ ਏਸ ਨੂੰ ਨਿਤ ਰੱਖੀਏ।
'ਨਾਮ ਅਰਾਧਣ ਨਾਲ ਰੁਖ਼ ਏ ਰਾਜ ਜੀ !
'ਅੰਦਰਲੇ ਦਾ ਆਪ ਪ੍ਰਾਪਤ ਹੋਂਵਦਾ,
'ਪਰ ਇਸਦੀ ਸੰਭਾਲ ਹੈ ਇਉਂ ਰੱਖਣੀ
'ਸਾਵਧਾਨ ਰਹਿ ਨਿੱਤ, ਖਾਣੀਂ ਢਿੱਲ ਨਾ। ੬੦

'ਦ੍ਰਿਸ਼ਟਮਾਨ ਸੰਸਾਰ ਯਾ ਜੋ ਜੱਗ ਏ,
'ਇਸ ਵਲ ਅੰਦ੍ਰੋਂ ਰਾਜ ! ਰੁਖ਼ ਇਉਂ ਰੱਖਣਾ—
' 'ਹਾਂ ਮੈਂ ਦੇਖਣਹਾਰ ਦੀਸਣਹਾਰ ਦਾ;'
'ਮਨ ਦੇ ਇਸ ਰੁਖ਼ ਨਾਲ ਆਪਾ ਆਂਵਦਾ
'ਤਾਕਤ ਤੇ ਬਲ ਵਿੱਚ, ਟਿਕ ਇਕ ਤੌਲਵਾਂ।
'ਇਹ ਰੁਖ਼ ਪ੍ਰਾਪਤ ਹੋਇ ਆਪਾ ਭਾਸਦਾ
'ਦ੍ਰਿਸ਼ਟਮਾਨ ਤੋਂ ਵੱਖ, ਉੱਚਾ ਓਸਤੋਂ;
'ਏ ਉਚਤਾ ਹੰਕਾਰ ਹੈ ਨਹਿੰ ਹੋਂਵਦੀ।
'ਦ੍ਰਸ਼ਟਾ ਪਾਸੇ ਮੇਲ ਸਾਈਂ ਨਾਲ ਰੈ,
'ਦ੍ਰਿਸ਼ਟਿਮਾਨ ਦੇ ਨਾਲ ਰਲਾ ਨ ਖਾਂਵਦਾ, ੭੦

'ਜਿਉਂ ਪਾਣੀ ਪਜਾਂ ਖੰਭ ਭਿੱਜੇ ਨਾ ਰਤੀ।
' 'ਚੜ੍ਹਦੀ ਕਲਾ' ਸੁ ਏਹ ਕਿੱਥੋਂ ਪਾਈਏ ?
'ਨਾਮ ਅਰਾਧਣ ਨਾਲ ਇਹ ਹਥ ਆਉਂਦੀ;[1]
'ਨਾਲੇ ਕਰ ਅਰਦਾਸ ਰਬ ਤੋਂ ਮੰਗਿਆ।
'ਪ੍ਰਥਮ ਮੰਗੀਏ ਨਾਮ ਜਿਸ ਆਰਾਧਿਆਂ
'ਪ੍ਰੀਤਮ ਸਾਈਂ ਨਾਲ ਮੇਲਾ ਪਾਈਏ,
' 'ਚੜ੍ਹਦੀ ਕਲ'ਦਾ ਦਾਨ, ਨਾਲੇ ਮੰਗੀਏ,
'ਜਿੱਕੁਰ ਵਿਚ ਅਰਦਾਸ ਹੈਵੇ ਦੱਸਿਆ :—

---

[1]ਹਰਿ ਰਸ ਕਾ ਤੂੰ ਚਾਖਹਿ ਸਾਦੁ ॥
ਚਾਖਤ ਹੋਇ ਰਹਹਿ ਬਿਸਮਾਦੁ ॥ [ਗਉੜੀ ਮ: ੫–੨੪

[2]ਜਿਸੁ ਰਸੁ ਆਇਆ ਸੋਈ ਜਾਨੈ ॥
ਪੇਖਿ ਪੇਖਿ ਮਨ ਮਹਿ ਹੈਰਾਨੈ ॥ [ਪ੍ਰਭਾਤੀ ਮ: ੫–੨

[3]ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥
ਭਾਇ ਭਗਤਿ ਹਰਿ ਸਿਉ ਮਨੁ ਮਾਨਾਂ ॥ [ਪ੍ਰਭਾਤੀ ਮ: ੫–੬

[4]ਰਾਮ ਰਸੁ ਪੀਆ ਰੇ ॥
ਜਿਹ ਰਸ ਬਿਸਰਿਗਏ ਰਸ ਅਉਰ ॥ [ਗਉੜੀ ਕਬੀਰ–੬੪
ਪੁਨਾ–ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥
[ਗਉੜੀ ਕਬੀਰ ਜੀ ਬਾ: ਅ:

[1]ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥
ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥ [ਵਡਹੰਸ ਮ: ੩–੭

'ਜਗ ਵਸਦਜਾਂ ਹੇ ਰਾਜ ! ਦੁਖ ਸੁਖ ਆਂਵਦੇ,
'ਉਸ ਵੇਲੇ ਘਬਰਾਇ ਪੈਂਦੇ ਐਕੁਰਾਂ ੮੦

'ਮਨੋ ਰਾਮ-ਰਸ ਵਿੱਚ ਪਾਸਣ ਭੰਗ ਏ :
'ਚੜ੍ਹਦੀ ਕਲ ਵਿਚ ਸਿੱਖ ਜੋ ਹੈ ਵੱਸਦਾ
'ਉਹ ਇਹਨਾਂ ਨੂੰ ਝੱਲ ਹੈ ਇਉਂ ਜਾਂਵਦਾ
'ਜਿਉਂ ਅੰਧਜਾਰੀ ਪੱਬ[2] ਸਕੇ ਹਿਲਾਇ ਨਾ[3] ।
'ਪਰ ਜੇ ਕੁੱਝ ਹਿਲਾਉ ਆਕੇ ਵਾਪਰੇ
'ਤਦ ਸਤਿਗੁਰ ਦੀ ਢਾਲ 'ਭਾਣਾ' ਵਰਤੀਏ[4] ।
'ਇਉਂ ਅੰਮ੍ਰਿਤ ਹੈ ਸੁਾਦ ਜੋ ਵਿਚ ਨਾਮ ਦੇ
'ਆਂਦਾ ਰਹਿੰਦਾ, ਜਾਇ ਤਾਂ ਮੁੜ ਆਂਵਦਾ ।
'ਭਾਣਾ ਮਿੱਠਾ ਨਿੱਤ ਲੱਗੇ ਜੀ ਅਸਾਂ
'ਏਸ ਲਈ ਅਰਦਾਸ ਕਰਦੇ ਸੱਭ ਹਾਂ— ੯੦

ਤੇਰਾ ਕੀਆ ਮੀਠਾ ਲਾਗੈ ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥ [ਆਸਾ ਮ: ੫-੯੩

' 'ਭਾਣਾ ਸਾਈਂ' ਜਾਣ ਭਾਣਾ ਮੰਨਣਾ
' ਰਬ-ਰਜ਼ਾ ਵਿਚ ਮੇਲ ਮਰਜ਼ੀ ਰੱਖਣੀ —
'ਨਹੀਂ 'ਰਾਮਰਸ-ਤਾਰ' ਟੁੱਟਣ ਦੇਂਵਦਾ;
'ਟੁੱਟੇ ਤਾਂ ਉਸ ਜੋਗ ਫਿਰ ਹੈ ਜੋੜਦਾ ।
'ਆਪਣੇ ਦੁਖ ਤੋਂ ਛੁੱਟ ਦੇਖੋ ਰਾਜ ਜੀ !
'ਦੁਨੀਆਂ ਦੇ ਵਿਚ ਦੁੱਖ ਬੀ ਹੈ ਫੈਲਿਆ,
'ਘਰ ਘਰ ਵਿਚ ਹੈ ਪੀੜ ਪਈ ਰੁਆਂਵਦੀ;
'ਧ੍ਰੋਹ ਬਖ਼ੀਲੀ ਨਾਲ ਗੁੱਸੇ ਵੈਰ ਦੇ
'ਹੋਇ ਰਹੇ ਸੰਗ੍ਰਾਮ ਦਾੜ੍ਹੀ ਵਾਢਵੇਂ ।
'ਨਰਮ ਰਿਦਾ ਹੋ ਜਾਇ ਨਾਮੀ ਸੰਤ ਦਾ, ੧੦੦

'ਉਸ ਵਿਚ ਦਯਾ ਸੁਭਾਵ ਵਧ ਹੈ ਜਾਂਵਦਾ ।
'ਦੂਏ ਦਾ ਦੁਖ ਦੇਖ ਦਿਲ ਦੁਖ ਉੱਠਦਾ ।
' 'ਕਿਵੇਂ ਘਟਣ ਏ ਦੁੱਖ' ਦਿਲ ਉਸਦਾ ਕਰੇ ।
'ਪਰ ਸੋਚੇ ਓ ਨਾਲ ਹੈ ਏ ਗੱਲ ਬੀ:
' 'ਭਲਾ ਕਰਾਂ ਫਿਰ ਚੋਟ ਖਾਵਾਂ ਨਾ ਕਿਵੇਂ ।
' 'ਤਾਂ ਜੁ ਰਾਮ-ਰਸ ਸੰਗ ਟੁੱਟੇ ਨਾ ਕਦੇ ।'
'ਇਸ ਟੁੱਟਜਾਂ ਤੇ ਓਹ ਹੈ ਘਬਰਾਉਂਦਾ,
'ਮਣੀ ਬਿਨਾ ਜਿਉਂ ਸੱਪ ਵਜ਼ਾਕੁਲ ਹੋਂਵਦਾ ।
'ਸਤਿਗੁਰ ਦਾ ਫਰਮਾਨ: 'ਨੇਕੀ ਬੀ ਕਰੋ
' 'ਨਾਮ ਜਪਣ ਦੇ ਨਾਲ' ਕਰਦਾ ਯਾਦ ਓ ੧੧੦

'ਤਦ 'ਚੜ੍ਹਦੀਕਲ' ਵਿੱਚ ਹੋ ਸਵਧਾਨ ਓ
'ਗੁਰ ਮੁਹਰੇ ਅਰਦਾਸ ਐਦਾਂ ਦੀ ਕਰੇ:—

'ਫਿਰ ਹਿਰਦਾ ਨਿਰਖੋਭ ਉਸਦਾ ਰੇਂਦਿਆਂ
'ਮਨ ਬਚ ਕਰਮਾਂ ਨਾਲ ਨੇਕੀ ਹੋ ਸਕੇ ।
' 'ਭਲਾ ਸਰਬ ਦਾ' ਓਹ ਰਿਦੇ ਵਸਾਂਵਦਾ,
'ਪਰ ਇਸਦੇ ਹੈ ਨਾਲ 'ਭਾਣਾ' ਦੇਖਦਾ
' 'ਭਾਣਾ' ਉਸਨੂੰ ਰਾਜ ! ਡੋਲਨ ਦੇਇ ਨਾ ।
'ਡੋਲੇ, ਭਾਣਾ ਫੇਰ ਕਰੇ ਅਡੋਲ ਹੈ ।
' 'ਭਲਾ ਸੱਭ ਦਾ ਰਾਜ ਰਿਦੇ ਵਸਾਵਣਾ'
'ਜਗਤ ਨਾਲ ਨਿਰਵੈਰ ਬੀ ਕਰ ਸਿੱਟਦਾ । ੧੨੦

'ਅੰਦਰ 'ਨੇਕੀ-ਚਾਹ' ਗੁਰਮੁਖ ਧਾਰਦਾ
'ਏ 'ਨੇਕੀ ਦਾ ਮੇਘ' ਉਨ੍ਹ ਦਨਾਂਵਦੀ,

'ਉਸਤੋਂ ਪਰਉਪਕਾਰ ਪਵੇ ਫੁਹਾਰ ਹੈ ।
'ਪਰ ਜਦ ਨੈਣ ਉਘਾੜ ਦੇਖੇ ਜੱਗ ਨੂੰ
'ਘਰ ਘਰ ਹੈਵੇ ਦੁੱਖ ਸਾਰੇ ਫੈਲਿਆ[1]
' 'ਦੂਰ ਕਰਨ ਦੀ ਦੁੱਖ ਆਸਾ' ਓਸਦੀ
'ਵਿੱਚ ਨਿਰਾਸਾ ਇੱਕ ਟੱਪਾਂ ਖਾਂਵਦੀ:—
' 'ਕੀਕੂੰ ਮੈਂ ਇਕ ਜੀਵ ਦੁੱਖ ਜੁ ਐਤਨਾ
' 'ਕਰ ਸੱਕਾਂਗਾ ਦੂਰ ? ਖੇਡ ਅਸੰਭਵੀਂ ।'
'ਪਰ ਬਾਣੀ ਦਾ ਪਾਠ ਕਰ ਜਦ ਦੇਖਦਾ ੧੩੦

'ਸਤਿਗੁਰ ਸੱਚੇ ਆਪ ਹੈਵੇ ਲਿੱਖਿਆ;
'ਕੀਤੀ ਹੈ ਅਰਦਾਸ ਜਗ ਦੇ ਵਾਸਤੇ :—

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
[ਬਿਲਾਵਲ ਵਾਰ ਮ: ੩-੧੦

'ਪੂਰਨ ਪੁਰਖਾਂ ਵਿੱਚ ਨੇਕ਼ੀ ਵਾਸ ਹੋ,
'ਇਸ ਪਰ ਸਤਿਗੁਰ ਵਾਕ ਇਉਂ ਹੈ ਆਖਦਾ:—

ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ [ਸੁਖਮਨੀ

'ਤਦ ਟੱਪਾ ਨਾਂ ਖਾਇ ਤਕੜਾ ਹੋਂਵਦਾ;
'ਦੁਨੀਆਂ ਤੋਂ ਹੋ ਵੱਖ ਅਡਰੇ ਜਾਣਦੀ
'ਇੱਛਾ ਉਸਦੀ ਰੁੱਕ, ਹੈ ਏ ਸੋਚਦੀ:
' 'ਸਰਬ ਭਲੇ' ਦੀ ਚਾਹ ਦੂਰ ਨ ਕੱਢੀਏ ।
' 'ਚੜ੍ਹਦੀ ਕਲਾ' 'ਰਜ਼ਾਇ' ਦੇ ਵਿਚ ਰੇਂਦਿਆਂ
'ਨਾਮ ਜਪਦਿਆਂ, ਪ੍ਰੇਮ ਸਾਂਈਂ ਬੱਝਿਆਂ ੧੪੦

'ਨੇਕੀ ਦੀ ਜੋ ਕਾਰ —ਰਹਿ ਨਿਰਵਾਸ ਕੇ—
'ਸਿਰੇ ਚੜ੍ਹੰਦੀ ਜਾਇ ਜਿੰਨੀ ਹੋ ਸਕੇ ।
'ਤਾਂਤੇ ਰਾਣੀ ਰਾਜ ! ਜਗ ਵਿਚ ਰੇਂਦਿਆਂ
'ਸਾਈਂ ਨਾਲ ਪਰੇਮ ਹਿਰਦੇ ਹੁੰਦਿਆਂ
'ਭਲਾ ਜਗਤ ਦਾ ਨਾਲ ਗੁਰਮੁਖ ਹੈ ਕਰੇ ।
'ਦੁੱਖ ਜਗਤ ਦਾ ਦੇਖ ਗੁਰਮੁਖ ਸੋਚਦਾ:
'ਕਿਥੋ ਬਹੁਤਾ ਏਹ ਹੈਵੇ ਹੋ ਗਿਆ ?

---

[1] ਬਾਰੰ ਬਾਰ ਬਾਰ ਪ੍ਰਭੁ ਜਪੀਐ ॥
ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥ [ਸੁਖਮਨੀ ੧੭-੬

[2] ਪਰਬਤ ।

[3] ਜੋ ਹੋਆ ਹੋਵਤ ਸੋ ਜਾਨੈ ॥ [ਸੁਖਮਨੀ ੧੭-੭

[4] ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥ [ਸੁਖਮਨੀ, ੧੭-੭

[1] ਨਾਨਕ ਦੁਖੀਆ ਸਭੁ ਸੰਸਾਰੁ ॥ [ਰਾਮ: ਵਾਰ ਮ: ੧-੧੪

'ਤਦ ਦੇਖੇ ਕੀ ਓਹ ਹਉਮੈਂ ਰੋਗ ਨੇ
'ਜਿਵੇਂ ਰਬ ਤੋਂ ਜੀਵ ਸੀਗ ਵਿਛੋੜਿਆ
'ਤਿਵੇਂ ਜਗਤ ਤੋਂ ਵੱਖ ਕੀਤਾ ਏਸ ਨੂੰ। ੧੫੦

'ਏਸ ਹਨੇਰੇ ਵਿੱਚ ਸੁਾਰਥ ਆਂਵਦਾ,
'ਪਾਪਾਂ ਦਾ ਜੋ ਮੂਲ ਹੈਵੇ ਰਾਜ ਜੀ!
'ਦੂਹੁੰ ਪਾਸੀਂ ਹੈ ਏਸ ਪਰਦਾ ਤਾਣਿਆ—
(੧) 'ਹਉਮੈਂ ਹੀ ਹੈ ਮੂਲ ਪਰਦਾ ਰੱਖ ਤੋਂ,
'ਏਹੋ ਹੀ ਹੈ ਰੋਕ ਸਾਈਂ ਪਯਾਰ ਦੀ,
'ਜੋ ਉਸਤੋਂ ਹੈ ਨਿੱਤ ਅਸਾਂ ਵਿਛੋੜਦੀ:
'ਅਸਾਂ ਓਸ ਵਿਚਕਾਰ ਉਸਰ ਕੰਧ ਏ;
'ਸਾਈਂ ਤੋਂ ਭੁਲ ਭੁੱਲ ਪੱਕੀ ਹੋ ਰਹੀ:—

ਵਿਚਿ ਹਉਮੈ ਭੀਤਿ ਕਰਾਰੀ ॥ [ਮਾ: ਮ: ੪

'ਇਸ ਹਉਮੈਂ ਦਾ ਹਾਲ, ਦਾਰੂ ਏਸਦਾ
'ਮੈਂ ਕਹਿ ਚੁੱਕਾਂ ਫੇਰ ਵਾਰੀ ਖੋਲ੍ਹ ਕੇ: ੧੬੦

'ਨਾਮ ਵਿਸਾਰੇ ਨਾਲ ਦੁਖ ਹੈ ਦੇਂਵਦੀ
'ਨਾਮ ਅਰਾਧਣ ਨਾਲ ਹੁੰਦੀ ਦੂਰ ਏ,

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ
ਦੁਖੁ ਪਾਈ ॥ [ਸਿਧ ਗੋਸਟਿ-੬੮

(੨) 'ਦੂਜੇ ਪਾਸੇ ਰਾਜ! ਹਉਮੈਂ ਹੀ ਇਹੋ
' 'ਜਾਚ-ਵਿਤਕਰਾਂ ਠੀਕ —ਵਿਚ ਸੰਸਾਰ ਦੇ
'ਦਿਲ ਬੈਠੀ ਚੁਪ ਚਾਪ ਪਈ ਸਿਖਾਲਦੀ:
'ਘਰ ਘਰ ਦੇ ਵਿਚ ਵਿੱਥ ਪਾਟਕ ਪਾਂਵਦੀ,
'ਇਨਸਾਨੋਂ ਇਨਸਾਨ ਕਰਦੀ ਵੱਖ ਹੈ,
'ਦਿਲ ਦਿਲ ਦੇ ਵਿਚਕਾਰ ਵਿੱਥਾਂ ਪਾਂਵਦੀ।
'ਏਥੇ 'ਸੁਾਰਥ' ਰੂਪ ਹਉਮੈਂ ਧਾਰਦੀ
' 'ਖ਼ੁਦਗ਼ਰਜ਼ੀ' ਬੀ ਲੋਕ ਇਸਨੂੰ ਆਖਦੇ। ੧੭੦

'ਏਹੋ ਹੀ ਹੈ ਕੰਧ: ਜਿਸ ਹੈ ਜੱਗ ਤੋਂ
'ਸਾਨੂੰ ਕੀਤਾ ਅੱਡ, ਪਾਪ ਸਿਖਾਲਿਆ।
'ਹਉਮੈਂ ਦੇ ਇਸ ਪੱਖ ਦਾ ਕੁਝ ਹਾਲ ਮੈਂ
'ਹੁਣ ਕਹਿਣਾ ਹੈ ਰਾਜ! ਸੁਣਨਾ ਧਯਾਨ ਦੇ।
'ਖ਼ੁਦਗ਼ਰਜ਼ੀ ਦਾ ਜ਼ੋਰ ਹੈ ਸੰਸਾਰ ਤੇ
'ਪੈਂਦੀ ਹੈ ਇਹ ਐਉਂ: - ਇਸ ਤਨ ਵਾਸਤੇ
'ਰੋਟੀ, ਰਾਖੀ ਹੋਰ ਚੀਜ਼ਾਂ ਚਾਹਿਯੇ।
'ਦੇਹ ਪਾਲਨ ਦੀ ਲੋੜ ਰੱਖਯਾ ਆਦਿ ਦੀ,
'ਗਰਮਜੋਂ ਸਰਦਜੋਂ ਨਾਲ ਬਚਣ ਬਚਾਣ ਦੀ,
'ਕਈ ਭਾਂਤਿ ਦੀ ਲੋੜ ਸਾਨੂੰ ਵਾਪਰੇ; ੧੮੦

'ਬਿਨ ਪੂਰਯਾਂ ਏ ਲੋੜ ਸਾਡੀ ਨਾ ਸਰੇ।
'ਸ੍ਰੀਰ 'ਪਾਲ' ਤੇ 'ਰੱਖ' ਧਰਮ ਸੁ ਜਾਣ ਲੋ।

ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥
[ਬਿਹਾ: ਵਾਰ ਮ: ੫–੧੪

'ਤਨ ਲੋੜਾਂ ਦੇ ਪੂਰ ਕਰਨੇ ਵਾਸਤੇ
'ਕਰੀਏ ਜਤਨ ਅਨੇਕ ਇਹ ਤਾਂ ਠੀਕ ਹੈ:
'ਪਰ ਲੋੜਾਂ ਨੂੰ ਆਪ ਬਹੁਤ ਵਧਾਉਣਾ,

'ਹੈ ਇਸਦੇ ਫਿਰ ਵਿੱਚ ਵਧ ਦੀ ਲਾਲਸਾ।
'ਬਹੁਤ ਮਿਲੇ ਤਾਂ ਫੇਰ ਵਧੇ ਹੰਕਾਰ ਹੈ।
'ਜੋ ਮਤ ਨੂੰ ਬਉਰਾਇ ਦੇਂਦਾ, ਰਾਜ ਜੀ[1]।
'ਇਉਂ ਵਧ ਵਧਕੇ ਅੰਤ ਸੁਾਰਥ ਰੂਪ ਲੈ
'ਹਉਮੈਂ ਕਈ ਉਪੱਦ੍ਰ ਹੈ ਕਰਵਾਂਵਦੀ: ੧੯੦

'ਖ਼ੁਦਗ਼ਰਜ਼ੀ ਦਾ ਐਉਂ ਜਨਮ ਸੁ ਹੋਂਵਦਾ।
'ਬਾਣ ਚਿਰਾਂ ਦੀ ਏਹ ਮਾਨੁਖ ਦੇ ਰਿਦੇ
'ਹੋ ਹੋ ਕੇ ਅਭਯਾਸ ਪੱਕੀ ਹੋ ਗਈ,
'ਪੱਕੀ ਬਣੇ ਸੁਭਾਵ ਲਗੇ ਨ ਓਪਰੀ।
' 'ਮੈਂ 'ਮੈਂ' ਕਰਦੇ ਸੱਭ 'ਮੈਂ' ਨੂੰ ਪਾਲਦੇ;
'ਮਾੜਿਆਂ ਹੋਰਾਂ ਜਾਣ ਚੰਗਯਾਂ ਆਪ ਨੂੰ
'ਅਪਣੇ ਤੋਂ ਸਭ ਜੋਗ ਜਾਣਨ ਵੱਖਰਾ;
'ਟੋਲਣ ਸੁੱਖ ਅਰਾਮ ਕੇਵਲ ਆਪਣਾ।
'ਜੋ ਤੀਵੀਂ ਮਾਨੁੱਖ ਦਿੱਸਣ ਜੀਂਵਦੇ
'ਏਸ ਸਮਝ ਵਿਚ ਰਾਜ! ਸਾਰੇ ਖੇਡਦੇ: ੨੦੦

'ਮੈਂ ਹੋਵਾਂ, ਮੈਂ ਸੁੱਖ ਸਾਰੇ ਲੈ ਲਵਾਂ,
' 'ਹੋਰ ਕਿਸੇ ਦੀ ਕੁੱਝ ਮੈਂ ਪਰਵਾਹਿ ਨਾ।'
'ਖਿਚਾ-ਖਿਚੀ ਨਿਜ ਵੱਲ ਸਭ ਨੂੰ ਹੈ ਲਗੀ;
'ਜੀਉ ਜੀਉ ਵਿਚ ਵਿੱਥ ਹੈ ਏ ਪੈ ਰਹੀ;
'ਥੋੜ੍ਹੀ ਕਿਧਰੇ ਬੌਤ੍ਹ ਭਾਂਤ ਅਨੇਕ ਦੀ।
'ਖ਼ੁਦਗ਼ਰਜ਼ੀ ਵਿਚ ਲੋਕ ਵਧਦੇ ਜਾਣ ਜੋ
'ਮਨ ਬੁਧਿ ਉਨ੍ਹਾਂ ਮਲੀਨ ਜਾਂਦੇ ਹੋਂਵਦੇ,
'ਐਕੁਰ ਡਿਗਦੇ ਜਾਣ ਸੁਾਰਥ ਵਿੱਚ ਓ,–
(ੳ)'ਹਉਮੈ' ਅਪਣਾ ਆਪ ਮਿੱਠਾ ਲਾਂਵਦੀ,
(ਅ)'ਤਨ ਮਨ ਦੀ ਜੋ ਲੋੜ ਕਰਦੀ ਪੱਕਿਆਂ, ੨੧੦

(ੲ)'ਏਸ ਅਸਰ ਦੇ ਹੇਠ ਬੇ ਮਾਲੂਮ ਹੀ
'ਆਪਾ ਲੱਗੇ ਵੱਖ ਦੂਜੇ ਓਪਰੇ।
(ਸ) 'ਨਿਜ ਦਾ ਲੋਚਜੇ ਸੁੱਖ ਕਿਸੇ ਨ ਹੋਰ ਦਾ;
'ਜਗ ਦਾ ਦੁੱਪਰਿਆਰ ਸਹਿਜੇ ਹੈ ਵਧੇ।
(ਹ)''ਲਈਏ ਅਪਣਾ ਲਾਭ ਸਭ ਤੋ, ਚਹਿ ਕਿਵੇਂ''
'ਇਹ ਫਿਰ ਵਧਦਾ ਖਯਾਲ ਵਰਤੋਂ ਬੀ ਬਣੇ।
(ਕ) 'ਫਿਰ ਕਰੀਏ ਉਹਕਾਰ ਹਾਨੀ ਹੋਰਨਾਂ
'ਚਾਹੇ ਹੁੰਦੀ ਜਾਇ, ਅਪਣਾ ਸੁੱਖ ਹੋ।
(ਖ) 'ਫਿਰ ਦੁਖ ਦੇਯੇ ਆਪ ਲੋਕਾਂ ਹੋਰਨਾਂ
'ਸੁਖ ਆਪਣੇ ਦੇ ਕਾਣ, ਡਰਿਯੇ ਨਾ ਰਤੀ। ੨੨੦

'ਇਉਂ 'ਦੁੱਖ ਦੇਕੇ ਸੁੱਖ ਲੈਣ' ਸੁਭਾਵ ਜੋ
'ਪੱਕਾ ਹੁੰਦਾ ਜਾਇ -ਅੰਦਰ ਢੀਠ ਹੋ।
(ਗ) 'ਦਖ ਦੇ ਦੇ ਕੇ ਨਿੱਤ ਸਾਰੇ ਜੱਗ ਨੂੰ
'ਦਿਲ ਅਪਣੇ ਦੇ ਦ੍ਵਾਲ —ਬੇਮਾਲੂਮ ਹੀ—

---

[1]ਜਬ ਇਹ ਮਨ ਮਹਿ ਕਰਤ ਗੁਮਾਨਾ ॥
ਤਬ ਇਹੁ ਬਾਵਰੁ ਫਿਰਤ ਬਿਗਾਨਾ ॥
ਜਬ ਇਹੁ ਹੂਆ ਸਗਲ ਕੀ ਰੀਨਾ ॥
ਤਾਤੇ ਰਮਈਆ ਘਟਿ ਘਟਿ ਚੀਨਾ ॥
[ਗਉੜੀ ਮ: ੫ ਅ:-੧

'ਵਖਰੇਪਨ ਦੀ ਕੰਧ ਮਾਨੋ ਉੱਸਰੇ ।
(ਘ) 'ਵਖ ਹੋਏ ਦਿਲ ਵਿੱਚ ਬੇ ਮਾਲੂਮ ਹੀ
'ਵਾਪ੍ਰੇ ਆਇ 'ਇਕੱਲ' ਕਰੇ ਇਕੱਲਿਆਂ :—
'ਮਾਨੋਂ ਮੈਂ ਦੇ ਦੁਾਲ ਕੰਧ ਉਸਾਰਕੇ
'ਉਸਨੂੰ ਵਿਚ ਇਕ ਬੰਧ ਦੇ ਏ ਸੱਟਦੀ[1] ।
'ਜਜ਼ੁੰਦਜਾਂ ਇਸਦਾ ਦੁੱਖ ਭਾਸੇ ਘੱਟ ਹੈ, ੨੩੦

'ਕਿਉਂਕਿ ਮਿਤ ਪਰਵਾਰ ਦੁਾਲੇ ਦਿੱਸਦੇ ।
'ਮਰਿਆਂ, ਵਿੱਚ ਇਕੱਲ ਪਾਸ ਨ ਹੋਣ ਏ[2]
'ਤਦੋਂ ਇਕੱਲ ਦਾ ਦੁੱਖ ਡਾਢਾ ਖਾਂਵਦਾ,
'ਨਰਕੋਂ ਔਖਾ ਓਹ ਹੈਵੇ ਝੱਲਣਾ ।
(ਙ) 'ਫੇਰ ਸੋਚ ਲੌ ਬਾਤ ਇਹ ਦਿਲ ਦੇਇਕੇ
'ਖੁਦਗਰਜ਼ੀ ਦੇ ਏਸ ਜੀਵਨ ਨਾਲ, ਜੀ !
'ਭਾਂਤ ਭਾਂਤ ਦੇ ਪਾਪ ਉਸਤੋਂ ਹੋਂਵਦੇ,
'ਗੁਣ ਦੀ ਸਾਰੀ ਰਾਸ ਉਸਦੀ ਉੱਡਦੀ,
'ਗੁਣ ਦਾ ਪਰਦਾ ਦੂਰ ਮਾਨੋ ਹੋ ਗਿਆ,
'ਉੱਘੜ ਔਗੁਣ ਜਾਣ,- ਕੱਜਣ ਨਾ ਰਿਹਾ : ੨੪੦

'ਜਦ ਜਾਂਦਾ ਪਰਲੋਕ ਨੰਗਾ ਜਾਂਵਦਾ ।
'ਸਤਿਗੁਰ ਜੀ ਨੇ ਵਾਕ ਇਸ ਪਰ ਆਖਿਆ :—

ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥ [ਵਾਰ ਆਸਾ ਮ: ੧–੧੪

'ਜਦ ਵਿਚ ਇਸ ਸੰਸਾਰ ਸੀ ਓ ਜੀਉਂਦਾ,
'ਲੋਕਾਂ ਨਾਲ ਵਪਾਰ ਸੀ ਜੋ ਓਸਦਾ,
'ਔਗੁਣ ਉਸਦੇ ਨਾਲ ਰਿਹਾ ਵਿਹਾਝਦਾ :
'ਖੁਦਗਰਜ਼ੀ ਦਾ ਓਹ ਹੋਠੇ ਕਾਰਣੇ
'ਅਪਣੇ ਅੰਦਰ ਜੀਵ 'ਕੱਲਾ ਹੋ ਗਿਆ ।
'ਸਾਈਂ ਨਾਲ, ਸਬੰਧ ਜੋ ਸੀ ਅੰਦਰੋਂ
'ਉਹ ਬੀ ਹਉਮੈਂ ਕਾਣ ਟੁੱਟਾ ਹੀ ਰਿਹਾ;
'ਇਉਂ ਉਸਤੋਂ ਬੀ ਦੂਰ ਰਹਿਆ ਵੱਖਰਾ । ੨੫੦

'ਮਰਕੇ ਉਸਦੇ ਨਾਲ ਆਈ 'ਕੱਲ ਹੈ,
'ਕਰਮਾਂ ਸੰਦੀ ਯਾਦ ਆਈ ਨਾਲ ਹੈ;
'ਹੁਣ ਅਪਣਾ ਹੈ ਆਪ ਕਰਮੀਂ ਵੇੜ੍ਹਿਆ
'ਦਿੱਸੇ ਉਸਨੂੰ ਹਾਇ ਪੱਛੋਤਾਉਂਦਾ ।
'ਦੁਖਾਂ ਵੇੜ੍ਹੀ ਯਾਦ ਕਰਮਾਂ ਸੰਦੜੀ
'ਖਾਂਦੀ ਹੈ ਵਢ ਵੱਢ ਚੈਨ ਨ ਦੇਂਵਦੀ ।
'ਉਸਦਾ ਰਿਹਾ ਸਬੰਧ ਨਾਲ ਨ ਸੀ ਕਿਸੇ
'ਹੁਣ ਦਿਸਦਾ ਨਹੀਂ ਕੋਇ ਉਸਨੂੰ ਆਪਣਾ ।
'ਕੀਤੀ ਸੀਗੀ ਤਯਾਰ ਵਖਰੇ ਹੋਣ ਦੀ
'ਕੂੜੇ ਦੀ ਜੋ ਪਾਲ ਅਪਣੇ ਆਪ ਹੀ, ੨੬੦

'ਅਪਣੇ ਦੁਾਲੇ, ਓਹ ਹੁਣ ਦੁਖ ਦੇਂਵਦੀ,
'ਇਸ ਵਿਚ ਨਿਜ ਨੂੰ ਦੇਖ ਪੱਛੋਤਾਉਂਦਾ ।

---

[1] ਆਪਨ ਕਰਮ ਆਪੇ ਹੀ ਬੰਧ [ਰਾਮਕਲੀ ਮ. ੫

[2] ਅੰਤਰਿ ਅਵਰੁ ਨ ਕੋਈ ਜੀਉ ਇਕੇਲਾ । [ਮਾਰੂ ਸੋ: ਮ: ੧–੬

ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥
ਤਿਨ੍ ਦੁਖੁ ਨ ਕਬਹੂ ਉਤਰੈ ਸੇ ਜਮਕੇ ਵਸਿ ਪੜੀਆਹ ॥
[ਬਾਰ: ਮਾ ਮਾਝ ਮ: ੫–੧੦

'ਗੁਰਮੁਖ ਗੁਰਸਿਖ ਹੋਰ ਜਗ ਜਗਿਆਸੂਆ,
'ਜੋ ਉਚ ਜੀਵਨ ਵੱਲ ਝੁਕਿਆ ਹੈ ਕਿਵੇਂ
'ਕਰਦਾ ਉਲਟ ਵਿਚਾਰ ਇਸ ਪਰਕਾਰ ਦੀ :
'ਦੁਨੀਆ ਸਭ ਵਖ ਵੱਖ ਮੈਂ ਬੀ ਵੱਖ ਹਾਂ,
'ਪਰ ਇਹ ਦੇਹ ਦੀ ਲੋੜ ਪਾਈ ਵੱਖਤਾ ।
'ਬਿਨ ਪੂਰਜਾਂ ਤਨ-ਲੋੜ ਤਨ ਮਰ ਜਾਂਵਦਾ,
'ਤਾਂਤੇ ਤਨ ਦੀ ਲੋੜ ਬੀ ਹੈ ਪੂਰਨੀ,
'ਪਰ ਇਹ ਅਪਣੀ ਲੋੜ ਪਜਾਰੀਂ ਪੂਰੀਏ; ੨੭੦

'ਹੋਵੇ ਨਾ ਫਿਰ ਦੁੱਖ ਸ੍ਵਾਰਥ ਵਾਲੜਾ ।
'ਪਿਤਾ ਰੱਬ ਕਿਰਪਾਲ ਸਭ ਉਸ ਅੰਸ਼ ਹਾਂ,
'ਬਣਕੇ ਸੱਭ ਭਿਰਾਉ ਵਾਙੂ ਵੱਸੀਏ ।
'ਇਕ ਦੂਏ ਦੀ ਲੋੜ ਆਪ 'ਚ ਪੂਰੀਏ ।
'ਪਰ ਜੋ ਸੋਚੇ ਐਉਂ ਕਰੇ ਬਿ ਐਉ ਹੈ,
'ਕੀ ਦੇਖੇਗਾ ਓਹ ਹੋਰ ਜੁ ਸਾਰੜੇ
'ਸ੍ਵਾਰਥ ਕੁੱਠੇ ਜਾਣ ਤੁਰਦੇ ਓਕਰਾਂ ।
'ਉਪਕਾਰੀ ਨੂੰ ਦੁੱਖ ਬੀ ਹਨ ਦੇਂਵਦੇ !
' 'ਮੈਂ ਕਿਉਂ ਕਰਾਂ ਪਿਆਰ' ਤਦ ਇਹ ਸੋਚ ਹੈ
'ਆਣ ਦਿਖਾਵੇ ਰੂਪ ਸ੍ਵਾਰਥ ਵਾਲੜਾ, ੨੮੦

'ਪਰ ਮਨ ਹੁਯਾ ਸੁਬੁੱਧ ਐਦਾਂ ਸੋਚਦਾ,
'ਉਨ੍ਹਾਂ ਜੋਗ ਕੀ ਦੋਸ਼ ? ਓ ਹਨ ਜਾਣਦੇ
'ਅਪਣੇ ਤਾਈਂ ਵੱਖ –ਸਭ ਤੋਂ ਵੱਖਰਾ,
'ਓਪ੍ਰਾ ਜਾਣਨ ਹੋਰ ਜੱਗ ਸਬਾਇਆ ।
'ਤੈਨੂੰ ਦਿੱਸਣ ਵੀਰ ਸਾਰੇ ਆਪਣੇ[1];
'ਉਹਨਾਂ ਦੀ ਅੱਖ ਰੋਗ ਸ਼ੁੱਧ ਨ ਵੇਖਦੇ,
'ਤੇਰੀ ਅਖ ਅਰੋਗ ਤੂੰ ਸ਼ੁਧ ਵੇਖ ਖਾਂ ।
'ਐਕੂਰ ਸਿਖ ਵਿਚਾਰ ਕਰਦੇ ਫੇਰ ਓ :—
' 'ਏ ਹਨ ਸਾਰੇ ਵੀਰ ਮੇਰੇ ਆਪਣੇ
' 'ਜੇ ਏ ਗੁੱਸੇ ਹੋਣ ਤਾਭਿ ਸਹਾਰਨਾ, ੨੯੦

' 'ਜੇ ਏ ਦੇਵਣ ਗਾਲ ਤਪਣਾ ਮੈਂ ਨਹੀਂ
' 'ਬੁਰਾ ਕਰੇ ਜੇ ਕੋਇ ਬੁਰਾ ਨ ਮੈਂ ਕਰਾਂ ।
' 'ਜੇ ਅਪਣਜਾਂ ਦੇ ਨਾਲ ਬਦੀ ਕਮਾਵਸਾਂ
' 'ਉਹ ਅਪਣੇ ਹੀ ਨਾਲ ਕਰਨੇ ਤੁੱਲ ਹੈ ।'
'ਹੁਣ ਜੋ ਕਹੀ ਵਿਚਾਰ ਹੈ ਮੈਂ, ਰਾਜ ਜੀ !
'ਓਸ ਨਾਲ ਇਹ ਟੁੱਟ ਹਉਮੈਂ ਜਾਂਵਦੀ,
'ਉਹ ਵਰਤੇ ਸੁਧ ਮੱਤਿ ਫਿਰ ਹੈ ਐਕੂਰਾਂ
(ਓ) 'ਬੁਰਾ ਕਿਸੇ ਦਾ ਨਾਹਿੰ ਮੈਥੋਂ ਹੋਇ ਜੀ[2] ।

---

[1] ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥
(ਸੋਰਠਿ ਮ: ੫–੧੨

[2] ਪਰ ਕਾ ਬੁਰਾ ਨ ਰਾਖਹੁ ਚੀਤ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥ (ਆਸਾ ਮ: ੫–੬੨
ਤਥਾ—ਦੂਖੁ ਨ ਦੇਈ ਕਿਸੈ ਜੀਅ
ਪਤਿ ਸਿਉ ਘਰਿ ਜਾਵਉ ॥ (ਗਉੜੀ ਵਾਰ ਮ: ੫—੧੭

(ਅ)'ਭਲਾ ਸਰਬ ਦਾ ਫੇਰ ਰਿਦੇ ਵਸਾਂਵਦਾ[1],
(ਦ)'ਫਿਰ ਕਰਦਾ ਹੈ ਕੰਮ ਨੇਕੀ ਵਾਲੜੇ[2]। ੩੦੦
(ਸ) 'ਨੇਕੀ ਕਰਕੇ ਓਹ ਫਿਰ ਹੈ ਸੋਚਦਾ
'ਇਸ ਵਿਚ ਹਉਂ ਹੰਕਾਰ ਨਾਹੀ ਚਾਹੀਏ[3]।
(ਹ)'ਜਦੋਂ ਅਵਸਥਾ ਨਾਮ ਉੱਚੀ ਹੋਂਵਦੀ
'ਤਦ ਉਸ ਭਾਸੇ ਐਉਂ ਮੈਂ ਕੁਛ ਨਾ ਕਰਾਂ,
'ਸਾਂਈਂ ਕਰਨੈ ਹਾਰ ਆਪੇ ਪ੍ਰੇਰਦਾ,
'ਕਰਵਾਂਦਾ ਹੈ ਆਪ ਸਭ ਕੁੱਛ ਮੁੱਝ ਤੇ[4]
(ਕ)'ਫਿਰ ਜਦ ਉੱਚੀ ਹੋਰ 'ਵਸਥਾ ਨਾਮ ਦੀ
'ਅੰਦਰ ਜਾਵੇ ਆਇ ਤਾਂ ਇਹ ਜਾਣਦਾ
'ਸਕ ਕੁਛ ਆਪੇ ਆਪ ਸਾਈ ਹੈ ਕਰ;
'ਮੈਂ ਉਸ ਸ਼ਰਨ ਮਝਾਰ ਉਸਦਾ ਹੋ ਰਿਹਾਂ। ੩੧੦
(ਖ) 'ਫਿਰ ਜਦ ਆਵੇ ਏਹ ਅਨੁਭਵ; ਰਾਜ ਜੀ!
'ਮੈਂ ਨਾਹੀਂ ਮੈਂ ਨਾਹਿੰ ਸਭ ਕੁਛ ਤੂੰ ਪ੍ਰਭੂ[5],
'ਜੀਅਦਾਨ ਦਾ ਦਾਨ ਉਸਤੋਂ ਸਹਜ ਹੀ
'ਮੇਘੁਪਕਾਰੀ ਵਾਙ ਆਪੇ ਹੋਂਵਦਾ।
'ਚਰਨ ਕਮਲ ਦੀ ਮੌਜ ਵਿਚ ਓ ਵੱਸਦਾ,
'ਜੋ ਦੇਖੀ ਪਰਵਾਨ ਗੁਰ ਜੀ ਆਖਦੇ।
'ਪਰ ਦੇਣੇ ਦੀ ਬਾਣ ਸਹਜ ਸੁਭਾਵ ਦੀ
'ਭੁੱਲੇ ਕਿਉਂ ਏ ਰੂਪ ਹੈਵੇ ਆਤਮਾ:
'ਜੀਅਦਾਨ ਸੰਸਾਰ ਨੂੰ ਹੁਣ ਦੇਂਵਦਾ
(ਗ) 'ਜਦ ਹਉਂ ਹੋਈ ਦੂਰ ਆਪਾ ਨਾ ਰਿਹਾ ੩੨੦
'ਕੋਈ ਵਿੱਥ ਨ ਮੂਲ ਬਾਕੀ ਹੈ ਰਹੀ।
''ਮੈਂ ਨਾਹੀ ਹਾਂ ਮੂਲ' ਸੱਚੇ ਸਾਈਆਂ!
''ਸਭ ਕਿਛ ਤੂਹੀਓਂ' ਤੂੰਹ ਸਾਈਂ ਇੱਕ ਤੂੰ'!
''ਤੂੰਹੀਓਂ' ਕਹਿੰਦਾ ਤੂੰਹ ਮੈਂ ਤੋਂ ਛੁੱਟਦਾ
'ਰੱਬ ਰੂਪ ਵਿਚਕਾਰ ਪਾਵੇ ਵਾਸ ਹੈ।
'ਇਤ੍ਹੋਂ ਹਤ੍ਹੋਂਮੈ ਦੋ ਕੰਮ ਕਰ ਜੋ ਸੀ ਰਹੀ:
'ਭੁੱਲ ਪ੍ਰਭੂ ਦੇ ਨਾਲ ਸੀ ਇਕ ਪਾ ਰਹੀ,
'ਦੂਜੇ ਪਾਸੇ ਏਹ ਸੁਾਰਥ ਵਿੱਚ ਪਾ
'ਕਰਵਾਂਦੀ ਸੀ ਆਪ, ਕਰਕੇ ਵੱਖਰਾ
'ਉਹ ਹੋ ਜਾਂਦੀ ਦੂਰ ਹੈ ਦੋ ਪਾਸਿਓਂ। ੩੩੦
'ਸੋ ਰਾਣੀ ਗੁਣਵਾਨ! ਸੋਚ ਵਿਚਾਰ ਕੇ
''ਭੁਲ' 'ਸੁਾਰਥ ਦੋ ਰੂਪ ਹਉਂਮੈ ਦੇ ਹਤੋ।
'ਪ੍ਰਭੁ ਨੂੰ ਹੈ ਭੁਲ ਜਾਣ ਵਿਛੁੜਨ ਓਸਤੋਂ
'ਸੋਮਾਂ ਸਾਡਾ ਓਹ ਉਸਤੋਂ ਟੁੱਟੀਏ।

''ਸੁਾਰਥ' ਦਾ ਹੈ ਅੰਤ 'ਕੱਲ ਡਰਾਵਣੀ,
'ਸਾਈਂ ਨੂੰ ਭੁਲ ਭੁੱਲ ਜਗ ਵਿਚ ਸਾਂ ਰਚੇ
'ਸੁਾਰਥ ਕਰ ਕਰ ਓਸ ਤੋਂ ਬੀ ਵਿੱਛੁੜੇ।
'ਰਸਤਾ ਹੈਸੀ ਪ੍ਰੇਮ 'ਹਉਂਮੈਂ' ਕੱਟਦਾ,
''ਹਉਂ' ਤੋਂ ਉਲਟਾ ਜਾਇ ਰਸਤਾ ਪ੍ਰੇਮ ਏ;
''ਭੁਲ' 'ਸੁਾਰਥ' ਨੂੰ ਏਹ ਹੀ ਹੈ ਕੱਟਦਾ। ੩੪੦
'ਪ੍ਰੇਮ ਪ੍ਰਭੂ ਦੇ ਨਾਲ ਰੱਖੇ ਮੇਲਕੇ,
'ਦੇਂਦਾ ਹੈ ਇਹ ਜੋੜ ਸਾਈਂ ਨਾਲ ਜੀ;
'ਜਗਵਿਚ ਵਰਤਣ-ਪਜਾਰ ਇਹ ਸਿਖਲਾਂਵਦਾ।
'ਦੂਈ ਦ੍ਵੈਤ ਵਖੇਂਵ ਸਾਰੇ ਮੇਟਣੇ;
'ਪਾਪ ਕਰਨ ਤੋਂ ਏਹ ਅਹੋ ਬਚਾਂਵਦਾ;
'ਤਾਂਤੇ ਪ੍ਰਾਪਤ ਜੋਗ ਪ੍ਰੇਮ ਕਰਾਂਵਦਾ।
'ਜੋਗ ਨ ਆਖਾਂ ਓਹ ਮੁੰਦਰਾਂ ਕੰਨ ਪਾ
'ਘਰ ਘਰ ਅਲਖ ਜਗਾਇ ਫਿਰਨਾ ਜੋਗ ਲੈ;
'ਨਾਂ ਮੈਂ ਹਾਂ ਹਠਜੋਗ ਏਥੇ ਦੱਸਦਾ—
'ਕਸ਼ਟ ਸਾਧਨਾਂ ਨਾਲ ਦੇਹੀ ਸਾਧਣੀ। ੩੫੦
'ਨਾਂ ਅਪਣੇ ਹੀ ਵਿੱਚ ਜੁੜ ਜੁੜ ਜਾਣ ਦਾ
'ਰਾਜ ਯੋਗ, ਨਾਂ ਯੋਗ ਆਖਾਂ ਸਾਂਖ ਦਾ।
'ਪਰ ਜੁੜ ਸਾਈਂ ਨਾਲ ਨਾਲ ਪਰੇਮ ਦੇ
'ਵਸਲ ਕਿ ਹੁੰਦਾ ਮੇਲ ਉਹ ਹਾਂ ਆਖਦਾ।
'ਨਾਮ ਧਿਆਵਣ ਨਾਲ ਪ੍ਰਾਪਤ ਹੋਇ ਏ[1]।
'ਅਰਥ ਜੋਗ ਦਾ, ਰਾਜ! ਜੁੜਨਾ ਜਾਣਨਾ,
'ਜੋੜਨ ਵਾਲਾ ਪ੍ਰੇਮ ਹੈ ਵਿਚ ਸੋਹਿਣਾ।
'ਸਾਈਂ ਸੱਚੇ ਨਾਲ ਭਗਤਿ ਕਮਾਇਕੇ
'ਜੁੜ ਜਾਣਾ ਹੈ ਜੋਗ 'ਜੋਗ ਪਰੇਮ' ਦਾ[2];
'ਹਰਿ-ਰਸ ਜੀਵਨ' ਵਿਚ ਜੋਗੀ ਜੀਂਵਦਾ। ੩੬੦
'ਇਉਂ ਜੁ ਰਾਮ-ਰਸ ਵਿੱਚ ਬਖਸ਼ਜੋਂ ਆ ਗਿਆ
'ਓੱਤੋਂ ਓਸਨੂੰ ਖਿੱਚ ਖਿੱਚੀ ਰੱਖਦੀ,–
''ਸਾਈਂ-ਪਜਾਰ' ਸਦਾਇ ਉਸਦਾ ਹੋਂਵਦਾ,
'ਓੱਚਾ ਓਨਮਨ ਹੋਇ ਰਹਿੰਦਾ ਓ ਸਦਾ।
'ਓਨਮਨ ਤੋਂ 'ਮਨ ਓੱਚ ਵਾਲੀ' ਹੀ ਦਸ਼ਾ
'ਮੈਂ ਕਹਿ ਰਹਿਆਂ, ਰਾਜ! ਸਮਝੋ ਠੀਕ ਦੇ।
'ਏਸ ਦਸ਼ਾ ਵਿਚਕਾਰ ਹੈ ਪਰਵਾਣ ਓ
'ਗ੍ਰਿਹਸਤੀ ਚਹੇ ਅਤੀਤ ਗੁਰਮੁਖ ਹੋਇ ਓ।
'ਇਹ ਸਮਝੋ ਪਕ ਬਾਤ ਐਸਾ ਹੋਇ ਜੋ
'ਰਹਿੰਦਾ ਨਹੀਂ ਉਦਾਸ ਢੱਠੇ ਚਿੱਤ ਓ। ੩੭੦
'ਮਨ ਇਕ ਤੁਲਨਾ ਵਿੱਚ ਉਸਦਾ ਆਂਵਦਾ,

---

[1]ਤੇਰੇ ਭਾਣੈ ਸਰਬੱਤ ਕਾ ਭਲਾ ॥
[2]ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
(ਵਾਰ ਆਸਾ ਮ: ੧—੭
[3]ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥
(ਵਾਰ ਆਸਾ ਮ: ੧—੫
[4]ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ।
(ਆਸਾ ਵਾਰ ਮ: ੧ ੧੬
[5]ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ [ਬਿਲਾ: ਮ: ੫–੧੧੭

[1]ਨਿਰਭਉ ਜੋਗੀ ਨਿਰੰਜਨੁ ਧਿਆਵੈ ॥
ਅਨਦਿਨੁ ਜਾਗੈ ਸਚਿ ਲਿਵਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥ [ਗਉੜੀ ਮ: ੧ ਅਸ:–੭
[2]ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥
ਅਹਿਨਿਸਿ ਰਾਵੇ ਭਗਤਿ ਜੋਗੁ ॥
ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥
ਜਨ ਨਾਨਕ ਹਰਿਵਰੁ ਸਹਜ ਜੋਗੁ ॥ [ਬਸੰਤ ਮ: ੧–੬

'ਟਿਕਿਆ ਤੇ ਪਰਸਿੰਨ ਹੈ ਓ ਹੋਂਵਦਾ,
'ਸਾਈਂ ਨਾਲ ਸੰਜੋਗ ਅੰਦ੍ਰੋਂ ਰੱਖਦਾ,
' 'ਜੀਵਨ ਮੁਕਤਿ' ਸੁ ਓਹ ਹੈ 'ਰਸ' ਮਾਣਦਾ :—

ਜੀਵਨ ਮੁਕਤਿ ਹਰਿਨਾਮੁ ਧਿਆਇਆ ਹਰਿ ਰਾਖਿਆ
ਉਰਿ ਧਾਰਿ ॥ [ਮਲਾ: ਅ: ੩-੫

'ਪ੍ਰਭੂ ਨੂੰ ਪ੍ਰੇਮ ਸਰੂਪ ਉਨ੍ਹੇ ਪਛਾਣਿਆ,
'ਲਹਿ ਲਹਿ ਪ੍ਰੇਮ ਸਮੁੰਦ ਕਰਦਾ ਵੇਖਦਾ,
'ਕਰਕੇ ਪ੍ਰੇਮ ਅਨਿੰਨ[1] ਉਹ ਜੁੜ ਹੈ ਰਿਹਾ,
'ਅਪਣੇ ਪ੍ਰੀਤਮ ਨਾਲ ਜੋਗੀ ਹੋਇਆ ।
'ਸਭ ਨੂੰ ਉਸਦੇ ਨਾਲ ਜੁੜਿਆ ਜਾਣਦਾ,
'ਉਸਨੂੰ ਸਭ ਦੇ ਨਾਲ ਅਹੇ ਪਛਾਣਦਾ ੩੮੦

'ਵਿੱਚ ਪ੍ਰਭੂ ਦੇ ਸੱਭ ਨੂੰ ਹੈ ਵੇਖਦਾ ।
'ਮੇਲ ਪ੍ਰਭੂ ਦਾ ਪਾਇ ਉਹ ਹੈ ਜਾਣਦਾ,
'ਵਿਚ ਪੂਰਨ ਪਰਕਾਸ਼ ਮੈਂ ਹਾਂ ਪੌਂਚ੍ਰਿਆ,
'ਸਫਲ ਗਜਾਨ[2] ਹੈ ਪਾਸ ਉਸਦੇ ਹੋਂਵਦਾ;
'ਇਸ ਗਜਾਨੀ ਤੋਂ ਮੀਂਹ ਵਸਦਾ ਮ੍ਹੇਰ ਦਾ ।
'ਇਹ ਹੁੰਦਾ ਹੈ ਮੇਘ ਬਰਕਤ ਵਾਲੜਾ,
'ਜਿਸਤੋਂ ਸਦਾ ਫੁਹਾਰ ਨੇਕੀ ਵਾਲੜੀ
'ਮੀਂਹ ਵਸਦੇ ਦੇ ਵਾਂਗ ਆਪੇ ਵੱਸਦੀ[3]
'ਜਿਉਂ ਜਦ ਖਿੜੇ ਗੁਲਾਬ ਮੁਸ਼ਕੇ ਸੋਹਿਣਾ,'
'ਮੁਸ਼ਕ ਓਸਤੋਂ ਦਾਨ ਆਪੇ ਹੋਂਵਦੀ; ੩੯੦

'ਜਿਉਂ ਜਦ ਹੋ ਭਰਪੂਰ ਚਸ਼ਮਾਂ 'ਗੰਮ ਤੋਂ',
'ਉਸਤੋਂ ਉਛਲੇ ਨੀਰ ਵਹੇ ਉਮਾਹੂਆ ।
'ਸੋ ਰਾਣੀ ! ਜੋ ਜੋਗ ਮੈਂ ਹਾਂ ਆਖਦਾ
'ਪ੍ਰੇਮ ਨਾਲ ਹੈ ਓਹ ਪ੍ਰਾਪਤ ਹੋਂਵਦਾ ।
'ਜੁੜ ਜਾਣਾ ਉਸ ਵਿੱਚ ਪੂਰਨ ਹੋਣ ਹੈ ।
'ਜੋ ਜੁੜਿਆ ਇਸ ਜੋਗ ਜੋਗੀ ਸੱਚ ਦਾ ।
'ਜਦ ਤਕ ਦੇਹੀ ਵਿੱਚ ਮਾਣੇ ਓ ਸਦਾ
'ਏਸ ਜੋਗ ਦੀ ਮੌਜ ਜੁੜਿਆ ਨਿੱਤ ਹੀ:
'ਸੱਚਖੰਡ ਦਾ ਵਾਸ ਹਿਰਦੇ ਓਸਦੇ
'ਰਹੇ ਨਿਰੰਤਰ ਬੱਝ ਹਿੱਲੇ ਨਾਂ ਕਦੀ । ੪੦੦

'ਜਦ ਦੇਹੀ ਨੂੰ ਤਜਾਗ ਵੇਲੇ ਆਪਣੇ
'ਜਾਂਦਾ ਸੱਚੇ ਖੰਡ — ਸਰਨੀ ਰੱਬ ਦੀ—
'ਤਦ ਫਿਰ ਪਾ ਸਦ ਮੇਲ ਓਥੇ ਵੱਸਦਾ;
'ਜੋ ਹੈ ਵਤਨ ਸੁਹੇਲ ਤੇਰੇ ਕੰਤ ਦਾ ।
'ਜਿੱਥੋਂ ਦਾ ਕੁਛ ਹਾਲ ਕਿਹਾ ਨ ਜਾ ਸਕੇ,
'ਦੇਖਾ ਹੀ ਪਰਵਾਨ, ਸਤਿਗੁਰ ਆਖਿਆ ।
'ਪਰ ਔਖੀ ਹੈ ਖੇਡ ਦੂਹਰੀ ਖੇਡਣੀ,—
'ਪ੍ਰਭੂ ਚਰਨਾਂ ਵਿਚਕਾਰ ਪ੍ਰੋਈ ਰੱਖਣੀ
'ਸੁਰਤ ਆਪਣੀ ਨਿੱਤ ਜ਼ਿਕ੍ਰ ਹੈ ਕਿਹਾ
'ਦਸਵੇਂ ਗੁਰ ਪਤਿਸ਼ਾਹ ਬਾਬਤ ਆਪਣੀ:— ੪੧੦

ਚੁਭੀ ਰਹੀ ਸੁਤਿ ਪ੍ਰਭ ਚਰਨਨ ਮਹਿਂ ॥

'ਫਿਰ ਕਰਨੇ ਸਭ ਕੰਮ ਧਰਮ ਪਛਾਣਕੇ
' 'ਮੈਂ ਮੇਰੀ' ਦੀ ਗੰਧਿ ਵਿੱਚੋਂ ਕੱਢਕੇ:
'ਰੱਬ ਰਜ਼ਾ ਵਿਚ ਲੀਨ ਮਰਜ਼ੀ ਆਪਣੀ
'ਕਰਨੀ ਸਾਰੀ ਰਾਜ ! ਇਕ ਸੁਰ ਹੋਵਣਾ;
'ਚੜ੍ਹਦੀ–ਕਲਾ ਵਿਚਾਲ ਰਖਕੇ ਆਪ ਨੂੰ
'ਅਰਥ ਪ੍ਰਮਾਰਥ ਦੋਇ ਖੂਬ ਨਿਬਾਹੁਣੇ ।
'ਗ੍ਰਹਸਤ ਮਾਂਹਿ ਨਿਰਬਾਣ' ਸਤਿਗੁਰ ਆਖਿਆ ।
'ਨਾਮ ਪਦਾਰਥ ਰਾਜ ! ਜੇ ਕਰ ਪਾਈਏ
'ਤਦ ਸੌਖੀ ਹੋ ਜਾਇ ਦੂਹਰੀ ਖੇਡ ਏ,—
'ਸੌਖੀ ਫਿਰ ਹੋ ਜਾਇ ਹਉਮੈਂ ਜਿੱਤਣੀ, — ੪੨੦

'ਮੈਂ ਮੇਰੀ ਦੀ ਕੰਧ ਭੰਨ ਸਿਟਾਵਣੀ ।
'ਨਾਮ ਅਰਾਧਣ ਨਾਲ ਧਰਕੇ ਭਾਵਨਾ
'ਪ੍ਰੇਮ-ਪ੍ਰਭੂ ਦੇ ਵਿੱਚ ਨਿਹਚਾ ਧਾਰਕੇ
'ਸੌਖਾ ਹੁੰਦਾ ਜਾਇ ਰਸਤਾ ਰੱਬ ਦਾ ।
'ਪ੍ਰੇਮ ਸੁਗੰਧਿ ਵਿਕਾਸ਼ ਸਹਜ ਸੁਭਾਵ ਹੀ
'ਜੋਗੀ ਤੋਂ ਫਿਰ ਹੋਇ ਆਪਣੇ ਆਪ ਹੀ ।
'ਤਾਂਤੇ ਪੂਰਨ ਪ੍ਰੇਮ ਪੂਰਨ ਰਾਹ ਹੈ,
'ਇਹ ਹੈ ਮੁੰਢ ਮਬਾਲ ਏਹੋ ਅੰਤ ਹੈ:
'ਬੋਹਿਥ ਖੇਵਟ ਪ੍ਰੇਮ, ਚੱਪੇ ਹੈ ਇਹੋ,
'ਤਾਰਾ ਮੰਡਲ ਪ੍ਰੇਮ, ਜਿਸਨੂੰ ਦੇਖਕੇ ੪੩੦

'ਖੇਵਟ ਬੋਹਿਥ ਜੋਗ ਹਨਗੇ ਖੇਉਂਦੇ:
'ਪ੍ਰੇਮ ਕਿਨਾਰਾ ਠੀਕ ਲੈ ਜਹਿਂ ਜਾਂਵਦੇ ।
'ਤੁਹਾਨੂੰ ਪ੍ਰਾਪਤ ਪ੍ਰੇਮ ਹੋਵੇ ਬੌਤੂ ਹੀ,
'ਜਿਸ ਵਿਚ ਸੀ ਘਬਰਾਇ ਮਿਲਿਆ ਰਾਜ ਜੀ !
' 'ਸੋਧ' ਜਿਦ੍ਹੀ ਸੀ ਠੀਕ ਕਰਨੇ ਜੋਗੜੀ ।
'ਹੁਣ ਮਿਲਿਆ ਹੈ ਰਾਹ ਸੁੱਛੇ ਪ੍ਰੇਮ ਦਾ,–
'ਮਿੱਠਾ ਸੀਤਲ ਪ੍ਰੇਮ ਸਿੱਧੀ ਸੋਧ ਦਾ,
'ਸਮਝਾਂ ਵਾਲਾ ਪ੍ਰੇਮ, ਜੋੜਨ ਵਾਲੜਾ,
'ਨੂਰੋ ਨੂਰੀ ਪ੍ਰੇਮ ਚਾਨਣ ਦੇਵਣਾ ।
'ਜਜੋ ਕਹਿਆ ਸਤਿਸੰਗ ਤੁਹਾਨੂੰ ਅੱਜ ਹੈ, ੪੪੦

'ਤਿਉਂ ਉਸਦਾ ਵਰਤਾਉ ਕਰਨਾ ਚਾਹਿਯੇ ।
'ਸਤਿਗੁਰ ਨੇ ਵਰਤਾਉ ਹੈ ਇਉਂ ਦੱਸਿਆ :—

ਗੁਣੀਆ ਗਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ
ਪਿਆਰਿ ॥ ਤਿਨਹੀ ਜੈਸੀ ਥੀ ਰਹਾਂ ਜਪਿ ਜਪਿ
ਰਿਦੈ ਮੁਰਾਰਿ ॥ [ਦ: ਓਅੰਕਾਰ ਮ: ੧–੪੪

'ਇਸ ਦਾ ਹੈ ਇਹ ਭਾਵ ਸੁਣਨਾ ਧਜਾਨਦੇ :—
ਪ੍ਰਸ਼ਨ—
'ਪ੍ਰਭੂ ਮਿਲਿਆਂ' ਨੂੰ ਕਿੰਵ ਦੱਸੋ ਜਾ ਮਿਲਾਂ ?

---

[1] ਨਾਮ ਰਸਾਇਣਿ ਜੋ ਜਨ ਗੀਧੇ ॥
ਚਰਨ ਕਮਲ ਪ੍ਰੇਮ ਭਗਤੀ ਬੀਧੇ ॥ [ਗਉ: ਮ: ੫–੧੬੩

[2] ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ
ਵਿਗਾਸੁ ॥ [ਸ: ਵਾ: ਤੇ ਵ: ਮ: ੩–੨੧

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਵਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕ ਜਿਹ ਪ੍ਰੀਤਿ ਨਹੀ ਭਗਵੰਤ ॥
[ਗਉ: ਬਾ: ਅ: ਮ: ੫–੧੬

[3] ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥ [ਸੁਖਮਨੀ

ਉੱਤਰ—

'ਓਹ ਗੁਣ ਲਈਏ ਧਾਰ ਧਾਰੇ ਜੋ ਉਨ੍ਹਾਂ,
'ਧਾਰ ਜਿਨ੍ਹਾਂ ਨੂੰ ਓਹ ਪ੍ਰਭੁ ਨੂੰ ਜਾ ਮਿਲੇ।
'ਗੁਣ ਸੀਗਾ ਉਹ 'ਪਜਾਰ' ਕੀਕੂੰ ਪਾਈਏ ?
'ਜਪ ਜਪ ਰਿਦੇ ਮੁਰਾਰ ਪਾਈਏ ਪ੍ਰੇਮ ਓ,
'ਓਸ ਪ੍ਰੇਮ ਦੇ ਨਾਲ ਉਨ੍ਹ ਤੁਲ ਥੀਵੀਏ;
'ਉਨ੍ਹ ਹੀ ਜੈਸੀ ਹੋਇ ਮਿਲੀਏ ਜਾ ਉਨ੍ਹਾਂ। ੪੫੦

'ਹੁੰਦਾ ਪ੍ਰਾਪਤ ਪ੍ਰੇਮ ਨਾਮ ਅਰਾਧਿਆਂ;
'ਜਿਸ ਬਿਧਿ. ਮੈਂ ਹਾਂ ਦੱਸ ਚੁੱਕਾ ਆਪ ਨੂੰ।
'ਨਿਸਚੇ ਸੰਦੀ ਓਟ ਹੇਠਾਂ ਚਾਹੀਏ
'ਜੈਸੇ ਸਤਿਗੁਰ ਵਾਕ ਆਪ ਅਲਾਇਆ :—

ਜਾਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥ [ਸੁਖਮਨੀ

'ਰਿਦੇ ਵਿਖੇ ਵਿਸ਼ਵਾਸ਼ ਪੂਰਾ ਚਾਹੀਏ;
'ਕੇ ਸਾਈਂ ਹੈ ਸੱਤ ਮਾਲਕ ਸਾਡੜਾ;
'ਹੈ ਉਹ ਗੁਣਾਂ ਭੰਡਾਰ ਸਿਫਤ ਸਲਾਹਿਆ।
'ਸੰਸੇ ਵਾਲੀ ਪੌਣ ਹਿਰਦੇ ਆਪਣੇ
'ਕਦੀ ਨ ਝੋਲਾ ਦੇਇ, ਪਰਬਤ ਵਾਂਗਰੇ
'ਨਿਸਚਾ ਰਹੇ ਅਡੋਲ ਸੱਚੇ ਰੱਬ ਦਾ ੪੬੦

'ਏਸ ਪ੍ਰੇਮ ਦੇ ਰਾਹ ਜੋ ਹੈ ਜਾਂਵਦਾ,
'ਉਸਨੂੰ 'ਪੂਰਨ ਸਿੱਖ', 'ਗੁਰਮੁਖ' ਆਖੀਏ :—

ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥
ਲਾਲਿ ਰਤੀ ਲਾਲੀ ਭਈ ਗਰਮੁਖਿ ਭਈ ਨਿਚਿੰਦੁ ॥
[ਦਖਣੀ ਓ: ਮ: ੧—੧੨

'ਕਦੀ ਨ ਭੁੱਲੋ ਰਾਜ ਗਲ ਏ ਭੇਤ ਦੀ:
'ਸਾਈਂ ਵਿਸਰੇ ਨਾਹਿ ਵੇਲੇ ਹੀ ਕਿਸੇ।'

ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ
ਦਾਤਾ ਸੋ ਮੈਂ ਵਿਸਰਿ ਨ ਜਾਈ ॥੬॥ [ਜਪੁਜੀ

## ੩੪. ਸਤਿਸੰਗ-ਕਰਨੀ

ਸੁਣ ਸਾਈਂ ਦੇ ਭੇਤ ਮਰਮਾਂ ਵਾਲੜੇ
ਰਾਣੀ ਹੋ ਹੈਰਾਨ ਅਚਰਜ ਹੋ ਗਈ,
ਮਨ ਹੋ ਹੋ ਵਿਸਮਾਦ ਵਿਸਮੈ ਹੋ ਗਿਆ,
ਬੁੱਧੀ ਚੱਕਰ. ਖਾਇ ਅਦਭੁਤ ਜਾ ਚੜ੍ਹੀ,
ਪਰਮਦਭੁਤ ਬੀ ਲੰਘ ਹੋਈ ਚੁੱਪ ਹੈ।
ਜੋ ਸੀ ਗੁਰਮੁਖ ਹਾਲ ਕਹਿੰਦਾ ਜਾਂਵਦਾ
ਵਾਪ੍ਰਨ ਵਾਲ਼ ਓਹ ਵਾਪ੍ਰੀ ਸੇ ਗਏ;
ਜਾਪਦਾ ਉਸਨੂੰ ਐਉਂ ਮੈਂ ਹਾਂ ਪੌਂਚ੍ਹੀਆਂ
ਓਸ ਅਵਸਥਾ ਵਿੱਚ ਗੁਰਮੁਖ ਜੋ ਕਹੇ;
ਵਿਸਮਾਦੀ ਛਾ ਰੰਗ ਏਥੇ ਸੀ ਗਿਆ। ੧੦

ਗਰਮੁਖ ਨੇ ਹੁਣ ਚੁੱਪ ਕੀਤੀ, ਰਾਜ ਦਾ
ਮਸਤਕ ਨਿਉਂਦਾ ਜਾਇ ਬੇਵਸ ਹੇਠ ਨੂੰ;
ਅੱਗੇ ਸ੍ਰੀ ਗੁਰੂ ਗ੍ਰੰਥ ਟਿਕਿਆ ਜਾਇਕੇ।

ਕੁਝ ਚਿਰ ਵਿਚ ਇਸ ਰੰਗ ਢੱਠੀ ਓ ਰਹੀ।
ਹੁਣ ਪਰਤੀ ਫਿਰ ਹੋਸ਼ ਹੋਸ਼ ਸੁਲੱਖਣੀ,
ਸ਼ੁਕਰ ਸ਼ੁਕਰ ਦਾ ਭਾਵ ਜਿਸ ਵਿਚ ਲੈਂਦਿਆ;
ਗਲ ਪੱਲਾ ਹਥ ਜੋੜ ਸਭ ਸਤਿਸੰਗੀਆਂ
ਚਰਨ ਪਰਸ ਪਰਣਾਮ ਕਰਨੇ ਸੀ ਲਗੀ;
ਪਰ ਉਹ ਹੱਥਾਂ ਠੱਲ੍ਹ ਫਤੇ ਗਜਾਂਵਦੇ:
ਫਿਰ ਕਹਿੰਦੀ ਹਥ ਜੋੜ: 'ਕਿਰਪਾ ਹੋ ਗਈ ੨੦

'ਮੈਂ ਪਰ ਅੱਜ ਅਪਾਰ ਮੈਂ ਨਾਂ ਜੋਗ ਸਾਂ।'
ਫਿਰ ਸੁੰਦਰ ਗੁਰਵਾਕ ਰਾਣੀ ਗਾਂਵਿਆਂ :—

ਤੇਰਾਂ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਮੈ
ਨਿਰਗੁਣਿਆਰੇ ਕੋ ਗੁਣੁਨਾਹੀ ਆਪੇਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣ
ਮਿਲਿਆ ॥ ਨਾਨਕ ਨਾਮ ਮਿਲੈ ਤਾਂ ਜੀਵਾਂ ਤਨੁ ਮਨੁ
ਥੀਵੈ ਹਰਿਆ ॥੧॥ [ਸਲੋਕ ਮ: ੫

ਸਭ ਤੇ ਇਸਦਾ ਭਾਵ ਡੂੰਘਾ ਛਾ ਗਿਆ।
ਸ਼ੁਕਰ ਗਾਇਕੇ ਰਾਜ ਜਦ ਚੁਪ ਹੋ ਗਈ
ਗੁਰਮੁਖ ਨੇ ਫਿਰ ਵਾਕ ਕੀਤੇ ਐਕੁਰਾ—
'ਗੁਰੂ ! ਧਰੋ ਸਿਰ ਹੱਥ ਫਿਰ ਨਾ ਡੋਲੀਏ।'
ਫਿਰ ਰਾਣੀਂ ਵਲ ਤੱਕ ਗੁਰਮੁਖ ਬੋਲਿਆ :—
'ਅਧਮ ਅਸੀਂ ਹਾਂ ਜੀਵ ਭੁਲਦੇ ਹਾਂ ਸਦਾ,
'ਅਭੁੱਲ 'ਗੁਰੂ' 'ਕਰਤਾਰ' ਕੇਵਲ ਹੈਨ ਦੋ:
'ਭੁੱਲਣ ਦੇਣ ਨ ਸਿੱਖ ਅੰਦਰ ਬੈਠਕੇ, ੨੦

'ਜੇ ਭੁਲ ਜਾਵੇ ਸਿੱਖ ਰਸਤੇ ਪਾਉਂਦੇ।
'ਸਾਰਾ ਹਾਲ ਹਵਾਲ ਸੁਣਿਆਂ ਹੈ ਤੁਸਾਂ,—
'ਆਸੁਰਿ-ਸੰਪਤ ਨਾਲ ਜੰਗ ਰਚਾਣ ਦਾ,
'ਜੰਗ ਕਰਨ ਦੀ ਡੌਲ ਜਿੱਤਣ ਜਾਚ ਬੀ,
'ਬਿਨ ਆਏ ਇਸ ਜਾਚ ਜਿੱਤਣ ਔਖ ਹੈ।
'ਸੁਣਨਾ ਸਹਿਲਾ, ਆਖ ਦੇਣਾ ਸੌਖ ਹੈ,
'ਕਰਨ ਕਮਾਈ ਔਖ ਮਿਹਨਤ ਮੰਗਦੀ।
'ਕਰਨੀ ਵਾਲੇ ਕੰਮ ਕਰ ਸੰਖੇਪਵੇਂ
'ਮੈਂ ਹੁਣ ਚਾਹਾਂ ਫੇਰ ਓ ਦੁਹਰਾਵਣੇਂ,
'ਤਾਂ ਜੋ ਸਮਝ ਨਿਖੇੜ ਚੇਤੇ ਧਾਰ ਲੈਂ। ੪੦

'ਘਾਲ ਕਰਨ ਹੈ ਕੰਮ ਪ੍ਰੇਮੀ ਜੀਵ ਦਾ,
'ਚਾਹੇ ਰੱਬ ਕ੍ਰਿਪਾਲ ਗੋਦੀ ਲੈ ਲਏ
'ਫਿਰ ਬੀ ਰਾਣੀ ! ਘਾਲ ਘਾਲੀ ਚੱਲੀਏ।
(੧) 'ਪਹਿਲਾਂ ਹੈ ਸਤਿਸੰਗ ਰਾਣੀ ਰਾਜ ਜੀ,
(ੳ)
'ਸਤਿਗੁਰ ਦਾ ਸਤਿਸੰਗ ਮੁਖ ਸਤਿਸੰਗ ਹੈ,-
'ਬਾਣੀ ਗੁਰੂ ਸਰੂਪ; ਬਾਣੀ ਹੈ ਗੁਰੂ[1]
'ਗੁਰੂ ਗ੍ਰੰਥ-ਸਤਿਸੰਗ' ਗੁਰ ਦਾ ਸੰਗ ਹੈ[2]।

---

[1]ਬਾਣੀ ਗੁਰੂ ਗੁਰੂ ਹੈ ਬਾਣੀ ॥ [ਨਟ ਅ. ਮ. ੪-੪
[2]ਮੇਰਾ ਰੂਪ ਗ੍ਰੰਥ ਜੀ ਜਾਨ ॥ [ਪ੍ਰ. ਨੰ. ਲਾ.

'ਸ੍ਰੀ ਗੁਰ ਗ੍ਰੰਥ ਪ੍ਰਕਾਸ਼ ਦਰਸ਼ਨ ਹੈ ਗੁਰੂ[1];
'ਪਾਠ ਕਰਨ ਗੁਰ ਗ੍ਰੰਥ ਸਤਿਗੁਰ ਨਾਲ ਹੈ
'ਕਰਨ ਵਾਰਤਾਲਾਪ; ਲੈਣੀ ਸਿੱਖਿਆ[2] । ੫੦

'ਬਾਣੀ ਪੜ੍ਹ ਸੁਣਿ ਮੈਲ ਦਿਲ ਦੀ ਕੱਟੀਏ[3]
'ਬਾਣੀ ਪੜ੍ਹਦਜਾਂ ਸੁਾਦ ਅੰਦਰ ਆਂਵਦਾ[4]
'ਬਾਣੀ ਪੜ੍ਹਦਜਾਂ ਚਿੱਤ ਸਾਈਂ ਵੱਲ ਨੂੰ
'ਉੱਮਲ ਖਾਵੇ ਨਾਲ ਸਿਫਤ ਸਲਾਹਦੇ[5] ।
'ਬਾਣੀ-ਕੀਰਤਨ ਨਾਲ ਸੁਣਿਆਂ ਰਾਜ਼ ਜੀ !
'ਦਿਲ ਪੰਘਾਰਸ਼ਾ ਖਾਇ ਉਸ ਵਿਚ ਸਿੱਖਿਆ
'ਗੁਰ ਦੀ ਡੂੰਘੀ ਜਾਇ, ਹੈ ਬਹਿ ਜਾਂਵਦੀ;
'ਦ੍ਰਵਿਆਂ ਨਿਜ ਘਰ ਵੱਲ ਮਨ ਹੈ ਆਂਵਦਾ[6]
'ਕੀਰਤਨ-ਬਾਣੀ ਨਾਲ ਅੰਮ੍ਰਿਤਸੁਾਦਆ[7]
'ਪ੍ਰੇਮ ਭਾਵ ਉਪਜਾਇ ਆਪਾ ਜਾਗਦਾ ੬੦

'ਸਾਈਂ ਚਰਨਾਂ ਵੱਲ ਖਾਇ ਹੁਲਾਰੜੇ;
'ਚਰਨਾਂ ਵਿਚ ਜੁੜ ਜਾਇ - ਮੇਲਾ ਪਾਂਵਦਾ[8] ।
'ਬਾਣੀ ਅਰਥ ਵਿਚਾਰ ਕਰੀਏ ਹੈ ਜਦੋਂ
'ਦੂਰ ਅਵਿੱਦਜਾ ਹੋਇ ਚਾਨਣ ਆਂਵਦਾ,
'ਪਾਪਾਂ ਵੱਲੋਂ ਸੂਗ ਤਜਾਗਣ ਜਾਚ ਬੀ,
'ਪਰਮਾਰਥ ਦਾ ਗਜਾਨ, ਸਮਝੇ ਆਂਵਦੇ[9]
'ਬਾਣੀ ਪੜ੍ਹਦਜਾਂ ਖਜਾਲ ਜੇ ਚਿਤ ਰੱਖੀਏ
'ਕੇ ਗੁਰ ਸੱਚਾ ਆਪ ਸੁਣਦਾ ਹੈ ਪਿਆ,
'ਵਿੱਚ ਹਜ਼ੂਰੀ ਵਾਸ ਐਦਾਂ ਪਾਂਵੀਏ ।
'ਬਾਣੀ ਆਖਜਾ ਮੰਨ ਤੁਰਦੇ ਹਾਂ ਜਦੋਂ ੭੦

'ਅਮਲ ਵਿੱਚ ਫਿਰ ਓਹ ਹੋਵੇ ਆਂਵਦਾ,
'ਅਮਲ ਕਰਨ ਦੇ ਨਾਲ ਬਣਦੇ ਹਾਂ ਅਸੀਂ
'ਜੋ ਬਾਣੀ ਵਿਚ ਆਖ ਸਤਿਗੁਰ ਦੱਸਿਆ, –
'ਬਣ ਜਾਈਏ ਇਨਸਾਨ ਤੇ ਫਿਰ ਦੇਵਤੇ ।
'ਬਾਣੀ ਪੜ੍ਹਦਜਾਂ ਨਾਮ ਮਹਿੰਮਾ ਖੁੱਲ੍ਹਦੀ

'ਹਿਰਦੇ ਨਾਮ ਨਿਵਾਸ ਹੈ ਹੈ ਜਾਂਵਦਾ[1]
'ਬਾਣੀ ਦਾ ਹੈ ਦੇਸ ਸਤਿਗੁਰ ਦਾ ਰਿਦਾ
'ਲੈ ਜਾਵ੍ਹੇ ਏ ਦੇਸ ਅਪਣੇ ਅੰਤ ਨੂੰ[2] ।

ਜਿਸਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥ [ਜਪੁਜੀ

'ਇਹ ਹੈ ਇਕ ਗੁਰਵਾਕ ਸੁਣਿਆ ਹੈ ਤੁਸਾਂ ।
'ਸੱਚੀ ਸਿਫਤ ਸਲਾਹ ਕਰਦਾ ਹੈ ਗੁਰੂ ੮੦

'ਅਪਣੀ ਬਾਣੀ ਵਿੱਚ, ਪੱਕੀ ਹੈ ਉਹੋ,
'ਗੁਰ ਬਿਨ ਕੱਚੀ ਹੋਰ ਬਾਣੀ ਜਾਣਨੀ[3],
'ਬਾਣੀ ਗਾ, ਸੁਣ, ਵਾਚ ਦਿਲ ਨੂੰ ਜੋੜਕੇ
'ਸਚੀ ਸਿਫਤ ਸਲਾਹ ਵਿਚ ਹੈ ਜਾਵਣਾ,
'ਪਤਿਸਾਹੀ ਪਤਿਸਾਹ ਦੇ ਜੋ ਤੁੱਲ ਹੈ ।
'ਆਹ ਹੋਵੇ ਇਕ ਚਿੱਤ੍ਰ ਬਾਣੀ ਵੇਰਵਾ
'ਇਸ ਵਿਚ ਹੋਵੇ ਸਾਫ ਸਾਰਾ ਦੱਸਿਆ;
ਰਖਣਾ ਇਸਨੂੰ ਸਾਂਭ ਘਰ ਜਾ ਵਾਚਣਾ[4] ।

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
[ਮਾਝ ਵਾਰ ਮ: ੨

'ਸਤਿਗੁਰ ਸੱਚੇ ਆਪ ਹੈ ਇਉਂ ਆਖਿਆ—
'ਦੋ ਕਾਰਾ ਇਸ ਵਿੱਚ ਹਨ ਜੀ ਦੱਸੀਆਂ ੯੦

'ਸਿਫਤ ਸਲਾਹਾਂ ਨਾਲ ਸੱਚ ਸਮਾਵਣਾ
'ਦੂਜੀ ਦੀਖਜਾ ਨਾਲ ਗਜਾਨ ਸੁ ਬੁੱਝਣਾ ।
'ਸੱਚੀ ਸਿਫਤ ਸਲਾਹ ਬਾਣੀ ਵਿਚ ਹੈ
'ਸਚੇ ਸਾਈਂ ਵਿੱਚ ਬਾਣੀ ਲੈ ਜਏ ।
'ਸੋ ਬਾਣੀ ਪਰਕਾਰ ਚਿਤ੍ਰ 'ਚਿ ਦੇਸਦੇ
'ਹੋਵੇ ਰਾਣੀ ਰਾਜ ! ਪੜ੍ਹ ਗੁਣ ਬੁੱਝਣਾ,
'ਦੀਖਜਾ ਬਾਬਤ ਹਾਲ ਬੀ ਮੈਂ ਦੱਸਸਾਂ
'ਪਹਿਲਾਂ ਸਤਿਸੰਗ ਹਾਲ ਸਾਰਾ ਦੱਸ ਲਾਂ ।

(ਅ)

'ਗੁਰਮੁਖ ਦਾ ਸਤਿਸੰਗ ਫਿਰ ਸਤਿਸੰਗ ਹੈ,
ਨਾਮ ਲਗਾ ਦਿਸ ਰੰਗ, ਸਾਈਂ ਪੋ ਜਿਆ ੧੦੦
'ਉਸਤੋਂ ਰਸਤੇ ਏਸ ਮਿਲੇ ਸਹਾਯਤਾ,

---

[1] ਜੋ ਸਿਖ ਗੁਰ ਦਰਸ਼ਨ ਕੀ ਚਾਹੀ ॥
ਦਰਸ਼ਨ ਕਰੇ ਗ੍ਰੰਥ ਜੁ ਆਹੀ ॥ [ਪ੍ਰ. ਨੰ. ਲਾ.

[2] ਜੋ ਮੁਝ ਸਾਥ ਚਹੇ ਕਰ ਬਾਤਾ ॥
ਗ੍ਰੰਥ ਜੀ ਪੜਹਿ ਬਿਚਾਰਹਿ ਸਾਥਾ ॥ [ਪ੍ਰ. ਨੰ. ਲਾ.

[3] ਗੁਰਬਾਣੀ ਸੁਣਿ ਮੈਲੁ ਗਵਾਏ ॥ [ਧਨਾ. ਮ. ੩-੫

[4] ਜਿਨਾ ਗੁਰਬਾਣੀ ਮਨਿ ਭਾਇਆ ਅੰਮ੍ਰਿਤ ਛਕਿ ਛਕੇ ॥
[ਆਸਾ ਛੰਤ ਮ ੪-੯

[5] ਸਚੀ ਬਾਣੀ ਹਰਿ ਗੁਣ ਗਾਵੈ ॥ [ਸੋਰ. ਮ. ੩-੨

[6] ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ
ਨਿਜ ਘਰਿ ਆਵੈਗੋ ॥ [ਕਾਨੜਾ ਅ. ਮ. ੪-੧

[7] ਤਹਾ ਬੈਕੁੰਠ ਜਹ ਕੀਰਤਨੁ ਤੇਰਾ ॥ [ਸੂਹੀ ਮ. ੫-੫੫

[8] ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥ [ਆ ਸਾ ਮ: ੫-੫੭

[9] ਗੁਰਬਾਣੀ ਇਸੁ ਜਗ ਮਹਿ ਚਾਨਣੁ ॥ [ਸਿਰੀ ਮ: ੩-੨੨

[1] ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ
ਪਾਇਦਾ ॥ [ਮਾਰੂ ਸੋ: ਮ: ੩-੨੨

ਤਥਾ-ਸਾਰੀ ਬਾਣੀ ਮੀਠੀ ਅੰਮ੍ਰਿਤ ਧਾਰ ॥
ਜਿਨਿ ਪੀਤੀ ਤਿਸੁ ਮੋਖ ਦੁਆਰ ॥ ੫ ॥
ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ॥
[ਮਲਾਰ ਅ: ਮ: ੧-੪

[2] ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
[ਦਖ: ਓ: ਮ: ੧-੪੦

ਤਥਾ-ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ
ਸਾਚਿ ਸਮਾਣੀ ॥ [ਸੂਹੀ ਅ: ਮ: ੩-੨

[3] ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ [ਰਾਮ: ਮ: ੩ ਅ: ੮-੨੪

[4] ਦੇਖੋ ਅੰਤਕਾ ਪਹਿਲੀ ।

'ਭਾਹੀਓਂ' ਵਿਚ ਅਰਦਾਸ ਨਿਤ ਨਿਤ ਮੰਗੀਏ
' 'ਗੁਰਮੁਖ ਵਾਲਾ ਮੇਲ ਸਾਈਆਂ ! ਦਾਨ ਦੇ' ।
'ਗੁਰਮੁਖ ਦਾ ਸਤਿਸੰਗ ਕਰੀਓ ਰਾਜ ਜੀ !
'ਨਾਮੀ ਗੁਰਸਿਖ ਮੇਲ ਬੀ ਸਤਿਸੰਗ ਹੈ
'ਸਾਈਂ ਤੋਂ ਏ ਮੇਲ ਐਦਾਂ ਮੰਗੀਏ:—
' 'ਸੋਈ ਪਿਆਰੇ ਮੇਲ ਮਿਲਿਆਂ ਹੈ ਜਿਨ੍ਹਾਂ
' 'ਨਾਮ ਆਂਵਦਾ ਚਿੱਤ ਤੇਰਾ ਰੱਬ ਜੀ !'
'ਫਿਰ ਸਿਖ ਸੰਗਤ ਮੇਲ ਬੀ ਸਤਿਸੰਗ ਹੈ,
'ਜਿੱਥੇ ਇੱਕੋ ਨਾਮ ਮਹਿਮਾ ਗਾਵੀਏ ੧੧੦

'ਗੁਰਬਾਣੀ ਦਾ ਜਾਪ ਕੀਰਤਨ ਹੋਂਵਦਾ;
'ਵਿਚ ਸਤਿਸੰਗ ਦੀਵਾਨ ਚਲਕੇ ਜਾਵੀਏ ।
(੨) 'ਪਰਮਾਰਥ ਦੇ ਰਾਹ ਫਿਰ ਅਰਦਾਸ ਹੈ[1]
'ਬਹੁਤ ਸਹਾਈ ਏਸ ਰਸਤੇ ਜੋ ਅਹੇ,
'ਲੈ ਜਾਂਦੀ ਰਬ ਪਾਸ ਏ ਅਰਦਾਸ ਹੈ ।
'ਦਿਲ ਨੂੰ ਸਾਰਾ ਜੋੜ ਜਿੰਨਾ ਹੋ ਸਕੇ
'ਕਰੀਏ ਇਹ ਅਰਦਾਸ, ਰਾਣੀ ਰਾਜ ਜੀ !
'ਮੰਗਦਿਆਂ ਕਰੋ ਨ ਸੰਗ ਸੱਚੇ ਰੱਬ ਤੋਂ,
'ਹੋਰ ਕਿਸੇ ਤੋਂ ਮੰਗ ਸਦਾ ਘਟਾਵੀਏ;
'ਐਪਰ ਸੁਹਣੇ ਦਾਨ ਮੰਗੀਏ ਉਸਤੋਂ । ੧੨੦

' 'ਪਾਪਾਂ ਤੋਂ ਰਬ ਰੱਖ' ਇਹ ਨਿਤ ਮੰਗੀਏ ।
'ਜਿਓਂ ਜਿਓਂ ਮਨ ਦ੍ਰਿੜ੍ਹ ਹੋਇ ਮੰਗ ਇਕ ਨਾਮ ਦੀ
'ਸਾਈਂ ਪਾਸੋਂ ਮੰਗ, ਹੋਰ ਨ ਮੰਗੀਏ ।
(੩) 'ਸ਼ੁਕਰ ਕਰਨਦੇ ਨਾਲ ਵਧੇ ਉਮਾਹ ਹੈ,
'ਸ਼ੁਕਰ ਭਾਵ ਰਬ ਨਾਲ ਪ੍ਰੇਮ ਵਧਾਂਵਦਾ,
'ਸਿਦਕ ਕਰੇਂਦਾ ਨਾਲ ਸਾਈਂ ਵਿੱਚ ਹੈ ।
'ਇਹ ਹੈ ਇਕ ਉਹ ਭੇਟ ਜਿਨੂੰ ਕਬੂਲਦਾ
'ਸਾਈਂ ਸੱਚਾ ਆਪ ਸਾਡੀ ਵੱਲ ਤੋਂ ।
'ਰਾਣੀ ! ਸ਼ੁਕਰ ਗੁਜ਼ਾਰ ਸਾਈਂ ਦੀ ਰਹੋ[2] ।
(੪) 'ਤੁਸਾਂ ਲਿਆ ਸੀ ਧਾਰ ਅੰਮ੍ਰਿਤ ਸੋਹਿਣਾ ੧੩੦

'ਅੰਮ੍ਰਿਤ ਦਾ ਉਪਦੇਸ਼ ਤੁਸਾਂ ਕਮਾਵਣਾਂ ।
'ਪੰਜ ਕਹੇ ਸਨ ਵਾਕ ਦਾਤੇ ਏਸਦੇ;—
'ਨਾਮ ਜਪਣ, ਫਿਰ 'ਮੂਲ- ਮੰਤ੍ਰ' ਉਚਾਰਣਾ;
'ਬਾਣੀ ਦਾ ਅੱਭਿਆਸ, ਰਹਿਣੀ ਰੈਤ ਤੇ
'ਪੰਥ ਆਪਣੇ ਨਾਲ ਕਰਨਾ ਪ੍ਰੇਮ ਹੈ ।
'ਏ ਸਭ ਰਾਣੀ ਰਾਜ ਕਦੇ ਨ ਭੁੱਲਣੇ ।
(੫) 'ਸਤਿਗੁਰ ਨੇ ਹੈ ਨਾਮ ਨੂੰ ਧਨ ਆਖਿਆ ।
'ਅੰਮ੍ਰਿਤ ਹੈ ਇਕ ਰਾਸ ਇਸ ਧਨ ਵਾਲੜੀ
'ਜੋ ਗੁਰਮੁਖ ਨੇ ਪਾਇ ਦਿੱਤੀ ਹੈ ਅਸਾਂ,
'ਜਦ ਅੰਮ੍ਰਿਤ ਦਾ ਦਾਨ ਸੀਗਾ ਹੋਇਆ । ੧੪੦

'ਉਸਦਾ ਕਰਨ ਵਪਾਰ ਉਨੂੰ ਵਧਾਵਣਾ
'ਇਹ ਹੈ ਸਾਡਾ ਕੰਮ ਛਕਣੇ ਬਾਦ ਜੀ ।

'ਏਸ ਕਮਾਈ ਨਾਲ ਸਾਈਂ ਨਾਲ ਹੈ
'ਪੱਕਾ ਹੋਇ ਸਬੰਧ, ਆਤਮ ਵਿਆਹ ਜਿਓਂ ।
'ਨਾਮ ਅੰਮ੍ਰਿਤ ਦੀ ਦਾਤ ਤੁਹਾਡੇ ਆਤਮਾ
'ਅੰਮ੍ਰਿਤ ਦਾਤੇ ਆਪ ਦਿੱਤੀ ਸਿੰਜ ਸੀ ।
'ਅੰਮ੍ਰਿਤ ਛਕਣਾ ਮੁੰਢ, ਉਸ ਤੋਂ ਫੁੱਟਦੀ
'ਨਾਮਾਂਮ੍ਰਿਤ ਦੀ ਸੋਤ ਛਕਣੇਹਾਰ ਤੇ,
'ਸਦਾ ਰਹੇ ਪਰਵਾਹ ਚਲਦਾ ਏਸਦਾ;
'ਜਿਉਂ ਸਤਿਗੁਰ ਹੈ ਆਪ ਹੁਕਮ ਅਲਾਇਆ । ੧੫੦

ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥ [ਗੂਜ: ਵਾ: ਮ: ੩-੭

'ਰੁਕੇ ਨ ਇਹ ਪਰਵਾਹ ਚਲਣੋਂ ਹੈ ਜਿਵੇਂ
'ਸੋਈ ਕਰ ਉਪਚਾਰ ਰਹੀਏ ਲੱਗਿਆਂ ।

ਊਠਤ ਬੈਠਤ ਸੋਵਤ ਧਿਆਈਐ ॥
ਮਾਰਗਿ ਚਲਤ ਹਰੇ ਹਰਿ ਗਾਈਐ ॥੧॥ .......
ਕਾਰਜਿ ਕਾਮਿ ਬਾਟ ਘਾਟ ਜਪੀਜੈ ॥
ਗੁਰਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥੨॥
[ਆਸਾ ਮ: ੫-੬੧

ਊਠਤ ਬੈਠਤ ਸੋਵਤ ਨਾਮ ॥
ਕਹੁ ਨਾਨਕ ਜਨ ਕੇ ਸਦ ਕਾਮ ॥ [ਸੁਖਮਨੀ

'ਬਹੁਤਾ ਹੈ ਵਿਸਥਾਰ ਏਸ ਸੁ ਦਾਤ ਦਾ;
'ਲਿਖਿਆ ਵਿਚ ਗੁਰ ਗ੍ਰੰਥ ਸਾਰਾ ਵੇਰਵਾ;
'ਪੜ੍ਹਿਆਂ ਸਮਝੇ ਆਇ ਜਾਂਦਾ ਰਾਜ ਜੀ !
'ਪਰ ਇਕ ਚਿੱਤ੍ਰ ਸੰਖੇਪ ਵਰਣਨ ਨਾਮ ਦਾ
'ਇਹ ਹੈ ਰਾਣੀ ਰਾਜ ! ਲਓ ਸੰਭਾਲ ਜੀ[1] ।
'ਪਿੱਛੇ ਜੀਕੁਰ ਰਾਜ ! ਮੈਂ ਸੀ ਆਖਿਆ,
'ਹਰਦਮ ਰਹੋ ਸਮਾਇ ਸ਼ਰਨੀ ਨਾਮ ਦੀ,—
'ਨਾਮ ਮੌਜ ਤੋਂ ਬਾਰੁ ਆਵੇ ਨਾ ਕਦੀ ੧੬੦

'ਆਵੇ ਤਦ [ਵਿਚਕਾਰ ਬਾਣੀ ਖੇਡਣਾ:
'ਲੈ ਜਾਵੇ ਫਿਰ ਚਕ ਬਾਣੀ ਨਾਮ ਦੇ
'ਮੰਡਲ ਦੇ ਵਿਚਕਾਰ, ਡਿੱਗਣ ਦੇਇ ਨਾ ।
'ਜੀਭ ਰਸਾਇਣ ਰੰਗ ਸੱਚੇ ਰੱਬ ਦੇ
'ਰਤੀ ਰਹੇ ਹਮੇਸ਼ ਰਸ ਏ ਮਾਣਦੀ[2] ।
'ਹਿਰਦੇ ਸਾਂਈਂ ਨਾਮ ਅਜਪਾ ਹੋਇਕੇ
'ਖਿੜਦਾ ਦੇ ਖ਼ੁਸ਼ਬੋਇ, ਰੱਖੇ ਚਾੜ੍ਹਕੇ
'ਹਰਦਮ ਮਸਤੀ ਸੱਚ, ਹੋਸ਼ਾਂ ਵਾਲੜੀ ।
'ਦਮ ਦਮ ਸਦਾ ਸਮ੍ਹਾਲ, ਸਤਿਗੁਰ ਆਖਿਆ,
ਦੰਮ ਨ ਬਿਰਥਾ ਜਾਇ[2], ਗੇੜੇ ਨਾਮ ਦੇ ੧੭੦

'ਰੱਖਣ ਸਦਾ ਨਿਹਾਲ, ਟਿਕਿਆ ਸੋਹਿਣਾ ।
'ਕਰਦਿਆਂ ਇਸ ਵਿਧ ਕਾਰ ਏ ਕੁਝ ਹੋਂਵਦਾ:—

---

[1]ਦੇਖੋ ਪੰਨਾ ੧੮੫ ਇਸੇ ਗ੍ਰੰਥ ਦਾ ।
[2]ਦੇਖੋ ਪੰਨਾ ੪੨ ਇਸੇ ਗ੍ਰੰਥ ਦਾ ।

[1]ਦੇਖੋ ਅੰਤਕਾ ਦੂਜੀ ।
[2]ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
[ਮਾਰੂ ਵਾਰ ਮ: ੧-੧੫

ਬਿਸਰਤ ਨਾਹਿ ਮਨ ਤੇ ਹਰੀ ॥ ਅਬ ਇਹ ਪ੍ਰੀਤਿ ਮਹਾ
ਪ੍ਰਬਲ ਭਈ ਆਨ ਬਿਖੈ ਜਰੀ ॥ ਕੇਦਾਰਾ ਮ: ੫-੯

'ਇਉਂ ਹੁੰਦੀ ਪਰਪੱਕ 'ਵਸਥਾ ਨਾਮ ਦੀ
'ਰਿਦੇ ਸਮਾਇਆ ਰੱਬ ਫੇਰ ਨ ਭੁੱਲਦਾ;
'ਇਹ ਛੱਡੇ ਜੇ ਨਾਮ, ਨਾਮ ਨ ਏਸਨੂੰ
'ਇਕ ਦਮ ਛੱਡੇ, ਰਾਜ! ਛੁਟਦਾ ਨਾਂ ਕਿਵੇਂ।
' 'ਅੰਦਰ ਪੁੜਿਆ ਨਾਮ' —ਬੁੱਧੀ ਲੰਘਕੇ
'ਸੁਧਿ ਦਾ ਦੇ ਪਲਟਾਇ— ਦੇਂਦਾ ਦੱਸ ਹੈ:—
' 'ਹੈਂ ਤੂੰ ਆਤਮ ਰੂਪ ਦੇਹੋਂ ਵੱਖ ਹੈਂ'।
'ਫਿਰ ਨਾਮੀ ਦਾ ਮੇਲ ਨਾਮ ਕਰਾਂਵਦਾ। ੧੮੦

'ਸੋ ਹੇ ਰਾਣੀ ਰਾਜ! ਨਾਮ ਨ ਛੱਡਣਾ।
'ਚਹਿ ਜਿਹਬਾ ਚਹਿ ਵਿੱਚ ਦਿਲ ਦੇ ਰੱਖੀਓ,
'ਚਹਿ ਬੁੱਧੀ, ਚਹਿ ਚਿੱਤ ਮੱਧੇ ਵਾਸ ਦੇ
'ਅੰਦਰ ਨਾਮ ਨਿਵਾਸ ਸਦ ਹੀ ਰੱਖੀਓ,
'ਖਿੱਚ ਪ੍ਰੇਮ ਦੀ ਨਾਲ ਨਾਮ ਧਿਆਈਓ।
'ਤਾਂ ਦੇਖੋਗੇ ਸ੍ਵਾਦ ਇਸ ਪਰਕਾਰ ਦੇ—

ਆਸਾ ਮਹਲਾ ੩ ॥

ਆਪੈ ਆਪੁ ਪਛਾਣਿਆ ਸਾਦੁ ਮੀਠਾ ਭਾਈ ॥ ਹਰਿ ਰਸਿ ਚਾਖਿਐ ਮੁਕਤੁ ਭਏ ਜਿਨਾ ਸਾਚੋ ਭਾਈ ॥੧॥ ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥ ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ ॥ ੧ ॥ ਰਹਾਉ ॥ ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥ ਗੁਰਮਤੀ ਘਟਿ ਚਾਨਣਾਨ ਾਮੁ ਅੰਤਿ ਸਖਾਈ ॥ ੨ ॥ ਨਾਮੇ ਹੀ ਨਾਂਪਿ ਵਰਤਦੇ ਨਾਮੇ ਵਰਤਾਰਾ ॥ 'ਅੰਤਰਿਨਾਮੁ' ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥ ੩ ॥ ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ ॥ ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ ਪਾਈ ॥ ੪ ॥ ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥ ਨਾਮੇ ਹੀ ਸੁਖੁ ਉਪਜੈ ਨਾਮੇ ਸਰਣਾਈ ॥ ੫ ॥ ਬਿਨੁ ਨਾਵੈ ਹੋਇ ਨ ਮੰਨੀਐ ਮਨਮੁਖਿ ਪਤਿ ਗਵਾਈ ॥ ਜਮਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥ ੬ ॥ ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ਨਾਮਹੁ ਹੀ ਨਾਮੁ ਮਨੀਐ ਨਾਮੇ ਵਡਿਆਈ ॥ ੭ ॥ ਜਿਸਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥ ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰ ਭਾਗਿ ਕੋ ਪਾਈ ॥ ੮ ॥ ੭ ॥ ੨੯ ॥

'ਹੁਣੇ ਕਿਹਾ ਉਪਦੇਸ਼ ਫਿਰ ਦੁਹਰਾਉਂਦਾ:—
'ਇਕ ਸਤਿਸੰਗਤਿ ਪਜਾਰ ਕਦੀ ਨ ਛੱਡਣਾ,
'ਸਤਿਸੰਗਤ ਹੈ ਕੋਟ ਪ੍ਰੇਮੀ ਸਿੱਖ ਦਾ;
'ਰੱਖਜਾ ਕਰਨੇਹਾਰ ਸੁਰਤ ਗਿਰਾ ਉਤੋਂ। ੧੯੦

'ਦੁਨੀਆਂ ਦੇ ਮਾਨੁੱਖ ਪਾਕੇ ਮਿਤ੍ਰਤਾ
'ਹੈਨ ਬਦੀ ਦੇ ਵੱਲ ਸਾਨੂੰ ਪ੍ਰੇਰਦੇ,—
'ਕਦੀ ਬਚਨ ਦੇ ਨਾਲ ਆ ਉਪਦੇਸ਼ਦੇ;
'ਕਦੀ ਰਿਦੇ ਧਰ ਪਜ਼ਾਰ ਸਾਨੂੰ ਖਿੱਚਦੇ,
'ਕਦੇ ਕਰਮ ਤਿਨ ਦੇਖ ਪ੍ਰੇਰੇ ਜਾਈਏ।
'ਫਿਰ ਇਕ ਹੋਵੇ ਸੋਚ ਸੋਚੋ ਰਾਜ ਜੀ!
'ਹਰਦਮ ਖੋਟੀ ਰੌਅ ਖਜਾਲਾਂ ਮਾੜਿਆਂ
' —ਜੋ ਬੁਰਿਆਂ ਤੋਂ ਜਿੰਦ ਹੋਵੇ ਪਾ ਰਹੀ—
'ਵਗੇ ਜਗਤ ਵਿਚਕਾਰ ਲੋਕਾਂ ਠੇਲ੍ਹਦੀ।
'ਪਰ ਜੇ ਹੋ ਸਤਿਸੰਗ ਬਚੀਏ ਏਸਤੋਂ ੨੦੦

'ਦਿਲ ਨੂੰ ਤਾਕਤ ਹੋਰ ਹੈ ਮਿਲ ਜਾਂਵਦੀ,
'ਖੋਟਾ ਅਸਰ ਨ ਫੇਰ ਪੈਂਦਾ ਆਣਕੇ।
'ਵਿਚ ਸਤਿਸੰਗਤਿ ਆਣ ਦਿਲ ਦੇ ਸੰਸੜੇ
'ਦਸ ਕੇ ਇਨ੍ਹਾਂ ਇਲਾਜ ਹੈ ਕਰਵਾਈਏ।
'ਮੁਸ਼ਕਲ ਸੱਭ ਅਸਾਨ ਏਥੋਂ ਹੋ ਵਦੀ,
ਧੀਰਜ ਮਿਲੇ ਅਸਾਨ ਏਥੇ ਪੌਂਚਿਆਂ।

ਛੋਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ ॥ [ਆਸਾ ਫਰੀਦਜੀ

'ਇਹ ਸੁਹਣਾ ਹੈ ਵਾਕ ਵਿਚ ਗੁਰ ਗ੍ਰੰਥ ਦੇ।
' 'ਗੁਰਮੁਖ' ਨੂੰ ਹੈ 'ਛੋਲ' ਇਸ ਵਿਚ ਆਖਿਆ,
' 'ਜਗਿਆਸੂ' ਇਸ ਵਿੱਚ 'ਗੋਰੀ' ਦੱਸਿਆ;
'ਤਰਦਜਾਂ ਗੁਰਮੁਖ ਦੇਖ ਜਗ਼ਾਸੀ ਨੇ ਤਈ ੨੧੦

'ਜਗ਼ਿਆਸੂ ਦਿਲ ਧਾਰ ਕਰਕੇ ਹੌਸਲਾ
'ਤਰ ਲੈਣੇ ਦੀ ਜਾਚ ਏਥੇ ਸਿੱਖਦੇਂ।
'ਗੁਰਮੁਖ ਦਾ ਸਤਿਸੰਗ ਰਸਤੇ ਪਾਂਵਦਾ,
'ਉਦ੍ਹਾ ਨਮੂਨਾ ਵੇਖ ਸਿਖਿਆ ਪਾਈਏ।
'ਗੁਰਮੁਖ ਦਾ ਜੋ ਪਜਾਰ ਮਨ ਨੂੰ ਡਾਢ ਦੇ,
'ਬਝਦਾ ਪੱਕ ਯਕੀਨ ਹੈ ਉਪਦੇਸ਼ ਤੇ,
'ਚੜ੍ਹਦੀ ਕਲਾ ਟਿਕਾਇ ਗੁਰਮੁਖ ਦੇਂਵਦਾ।
'ਸਰ ਡੂਗਰ ਅਸਗਾਹ ਰਾਹ ਭੀਹਾਵਲਾ,
'ਇਸ ਭੀਹਾਵਲ ਰਾਹ ਨੂੰ ਓ ਜਾਣਦਾ,
'ਤਾਂਤੇ ਕਰਨੇ ਜੋਗ ਹੈ ਉ ਸਹਾਯਤਾ। ੨੨੦

'ਪਿਛਲੀ ਹੋ ਜਦ ਰਾਤ —ਅੰਮ੍ਰਿਤ ਵੇਲੜੇ
'ਆਕੇ ਵਿਚ ਦੀਵਾਨ ਜਪਣਾ ਨਾਮ ਨੂੰ,
'ਯਾ ਬਹਿਕੇ ਏਕਾਂਤ ਨਾਮ ਧਿਆਵਣਾ।
'ਙ਼ਾਲਾਂਘੇ ਆਰਾਧ ਲਓ ਜਿ ਰੱਬ ਨੂੰ
'ਸਾਰਾ ਦਿਨ ਹੋ ਵਾਸ ਸੁਰਤ ਿਚ ਨਾਮ ਦਾ,—
'ਰਾਮ-ਰਸਾਯਨ ਮੌਜ ਦਿਨੇ ਨ ਟੁੱਟਦੀ;

---

[1]ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ ॥
ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥
ਨਾਨਕ ਇਹੁ ਮਰਤਬਾ ਤਿਸਨੋ ਦੇਇ ਜਿਸਨੋ ਕਿਰਪਾ ਕਰੇ ਰਜ਼ਾਇ ॥੨॥ [ਬਿਹਾ: ਵਾਰ: ੩-੧੯

'ਗ਼ਮ ਚਿੰਤਾ ਰਹਿ ਦੂਰ, ਮਿਟੇ ਉਪਾਧਿ ਹੈ[1]।
'ਨੀਂਦਰ ਸੁਲਪ, ਅਹਾਰ ਅਲਪਾ ਚਾਹਿਯੇ,
'ਰਹੀਏ ਜਿਵੇਂ ਅਰੋਗ ਕਰੀਏ ਓਕਰਾਂ।
'ਇੰਨਾ ਘੱਟ ਨ ਖਾਇ, ਸੱਤਜਾ ਹੀ ਹਿਰੇ, ੨੩੦
'ਇੰਨਾ ਵੱਧ ਨ ਖਾਇ ਹੋ ਰਹਿ ਆਲਸੀ;
'ਬਹੁਤੇ ਹਠ ਬ੍ਰਤ ਧਾਰ ਤਨ ਨ ਸਤਾਵਣਾ,
'ਹੋ ਜਜੇ ਨਾਮ ਨਿਵਾਸ ਜਦ, ਹੇ ਰਾਜ ਜੀ!
' 'ਤਿਸ ਦੇਹੀ ਨੂੰ ਪਾਲ' ਸਤਿਗੁਰ ਆਖਿਆ;—

ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥
[ਬਿਹਾ ਵਾਰ ਮ: ੫-੧੪

' 'ਨਿੰਦਾ ਦਾ ਹੈ ਤਜਾਗ' ਕਰਨਾ ਜੀ! ਸਦਾ
'ਬੁਰਾ ਕਰਨ ਤੋਂ ਹੋੜ ਨਿਜ ਨੂੰ ਰੱਖਣਾ:
'ਸੁੱਚਾ, ਸੁੱਚਾਂ ਪਜਾਰ ਬੁੱਧੀ ਵਾਲੜਾ
'ਜੁਗਤ ਗੁਰਾਂ ਦੀ ਨਾਲ ਵਰਤਣ ਸਿੱਖਣਾ;
'ਕਦੀ ਨ ਇਸ ਦਾ ਸੰਗ ਰਾਣੀ! ਤਜਾਗਣਾ।
' 'ਗਜਾਨ' ਪ੍ਰੇਮ ਦਾ ਦਾਸ ਕਰਦਾ ਚਾਨਣਾ, ੨੪੦
'ਪ੍ਰੇਮ ਰਾਹ ਤੇ ਏਹ ਹੋਵੇ ਰੌਸ਼ਨੀ,
'ਦੇਂਦਾ ਸਦਾ ਨਿਵਾਸ ਵਿੱਚ ਪਰੇਮ ਦੇ,
' 'ਪ੍ਰੇਮ' 'ਪ੍ਰਭੂ' ਹਨ ਇੱਕ ਭੇਦ ਨ ਜਾਣਨਾ।
'ਮੈਂ ਕਹਿਆ ਸੀ ਰਾਜ! ''ਕੱਲ' ਨ ਹੈ ਭਲੀ,
'ਕਿਉਂ'ਕੇ'ਕਲ' ਵਿਚਕਾਰ ਸੰਸੇ ਰੋੜ੍ਹਦੇ;
'ਪਰ ਜਦ ਪਕਦੀ ਲੱਲ ਸੱਚੇ ਨਾਮ ਦੀ
'ਤਦ ਪਜਾਰੀ ਏਕਾਂਤ ਹੈ ਸੁਖ ਦੇਂਵਦੀ।
'ਹੋ ਗੁੱਝਾ ਸਤਿਸੰਗ ਇਕ ਅਣਡਿੱਠਵਾਂ
'ਨਾਮੀ ਦੇ ਸਿਰ ਹੱਥ ਹੈ ਆ ਰੱਖਦਾ,
'ਸੁਰਤ ਰਖੇ ਹਰ ਹਾਲ ਉੱਚੀ ਰੰਗਲੀ। ੨੫੦
'ਬਖਸ਼ਜਾ ਮਿਲੇ ਜਿ ਆਇ ਗੁਰਮੁਖ ਰੱਬ ਦਾ
'ਉਸਦੇ ਵਿਚ ਸਤਿਸੰਗ ਬਖਸ਼ੇ ਜਾਵੀਏ;
'ਬਖਸੇ ਦੇ ਸਿਰ ਹੱਥ ਹੁੰਦਾ ਉੱਪਰੋਂ,
'ਬਖਸ਼ੇ ਦਾ ਸਤਿਸੰਗ ਇਸ ਲਜੀ ਲੋੜੀਏ
'ਸੇਵ, ਸਹੋਦਰ ਭਾਵ, ਜੋ ਸੀ ਮੈਂ ਕਹੇ,
' 'ਮੋਹ' ਨ ਹੈਸੀ ਭਾਵ, ਉਹਨਾਂ ਦਾ ਕਦੇ[2]।
'ਸੁਰਤ ਫਮਾਣੀ ਰਾਜ! ਬਿਨ ਭਗਵੰਤ ਦੇ
'ਕਿਧਰੇ ਹੈ ਨਹੀਂ ਜੋਗ, ਏ ਨਾ ਭੁੱਲਣਾ।
'ਸੁਤੇ ਸਿੱਧ ਪਰਕਾਸ਼ ਨੇਕੀ ਹੋ ਰਹੀ
'ਨਾਮੀ ਤੋਂ ਹੈ ਨਿੱਤ —ਆਪੇ ਮੌਕੁਦੀ, ੨੬੦
'ਨਹੀਂ ਜ਼ੋਰ ਦੀ ਲੋੜ 'ਸਹਜੇਂ' ਪੌਂ'ਚ੍ਹਿਆਂ।
'ਅੰਦ੍ਰੋਂ ਹੋਕੇ ਵੱਖ ਦੂਜ੍ਹਾ ਹੋਇਕੇ

'ਰਹਿਣਾ ਸਦਾ ਅਟੰਕ, ਨੇਕੀ ਰੂਪ ਹੋ।
'ਸੁਰਤ ਨ ਥੱਲੇ ਲਾਇ ਦੇਣੀ ਹੈ ਕਿਸੇ,
'ਕਿਸੇ ਮਨੁਖ ਦੇ ਹੇਠ ਯਾ ਕੇ ਆਪਣੇ
'ਨੀਵੇਂ ਭਾਵਾਂ ਹੇਠ ਕਦੇ ਨਾ ਲਾਵਣੀ।
'ਮਿਲਿਆਂ ਰਬ ਦੇ ਨਾਲ ਉਚਿਆਂ ਹੋਇਕੇ,
'ਜਗ-ਯਾਤ੍ਰਾ ਹੈ ਰਾਜ! ਅਸਾਂ ਨਿਬਾਹੁਣੀ।'

ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥
[ਮਾਰੂ ਵਾਰ ਮ: —੧੫

——o——

## ੩੫ ਸ਼ੁਕਰ

ਏ ਸੁਣ, ਸਮਝ ਸੁ ਵਾਕ ਗੁਰਮੁਖ ਸੰਤ ਦੇ
ਭਰੇ ਭੇਤ ਸੁਖ ਨਾਲ, ਰਾਣੀ ਤੱਕਿਆ
ਉੱਪਰ ਵੱਲ ਅਕਾਸ਼ ਤੇ ਇਉਂ ਬੋਲਦੀ:—
'ਵਾਹ ਸੁਾਮੀ ਦਾ ਕੰਤ ਮਾਲਕ ਸੀਸ ਦੇ!
'ਸਫਲਜਾ ਆਵਣ ਜੱਗ ਧੰਨ ਜਨੰਮ ਹੈ।
'ਸਫਲਾਯਾ ਮੈਂ ਨਾਲ ਨੇਹੁੰ ਲਗਾਵਣਾ,
'ਦੇਹ ਵਿਚ ਹੁੰਦਜਾਂ ਪ੍ਰੇਮ ਖ਼ੂਬ ਨਿਬਾਹਿਆ,
'ਦੇਹੀਓਂ ਬੀ ਜਾ ਪਾਰ ਸਾਥ ਨ ਛੱਡਿਆ:
'ਓੜਕ ਤੋਂ ਬੀ ਲੰਘ ਪਾਲਜਾ ਪ੍ਰੇਮ ਨੂੰ।
'ਪੂਰੀ ਕੀਤੀ ਆਪ, ਪੂਰੇ ਸੰਤ ਹੋ। ੧੦
'ਔਗੁਣ ਮੇਰੇ ਮਾਫ ਕੀਤੇ ਜੇ ਸਦਾ,
'ਕੀਤੀ ਸਦਾ ਸੰਭਾਲ ਮੇਰੀ ਆਪ ਨੇ।
'ਲੜ ਲਾਈ ਦੀ ਲਾਜ ਪਾਲੀ ਹੈ ਤੁਸਾਂ,—
'ਲੜ ਲਾਕੇ ਲੜ ਖਿੱਚ ਲੀਤਾ ਨਾ ਕਦੀ
'ਖਿਸਕਣ ਦਿੱਤਾ ਨਾਹਿੰ ਲੜ ਮੈਂ ਹੱਥ ਤੋਂ,
'ਮੈਂ ਲੜ ਲੱਗੀ ਮੂੜ੍ਹ ਮੂਰਖ ਹੀ ਰਹੀ,
'ਲੜ ਵਾਂਙੂ ਹੀ ਨਿੱਤ ਲਟਕਾਂ ਖਾਂਵਦੀ;
'ਪਾ ਇਕ ਪੀਡੀ ਗੰਢ ਤੁਸਾਂ ਨਿਭਾ ਲਿਆ।
'ਲੋਕੀਂ ਆਖਣ ਨਾਰ ਦਾ ਹੈ ਸਾਕ ਜੋ
'ਨਿਭੇ ਮੌਤ ਦੇ ਤੀਕ, ਪਾਰ ਨ ਜਾ ਸਕੇ, ੨੦
'ਤੁਸਾਂ ਲੰਘਾਯਾ ਪਾਰ ਇਸਨੂੰ ਮੌਤ ਤੋਂ।
'ਅਮਰ ਸਦਾ ਸੇ ਆਪ, ਕਰਤਬ ਆਪਦੇ
ਆਪ ਵਾਙ ਬੇਮੌਤ ਸਦ ਹੀ ਜੀਂਵਦੇ;
'ਸੱਚਖੰਡ ਦੇ ਤੀਕ ਲੜ ਦੀ ਲਾਜ ਨੂੰ
'ਤੁਸਾਂ ਨਿਬਾਹਜਾ ਠੀਕ, ਮੈਂ ਬਲਿਹਾਰੀਆਂ।
'ਅਜ ਆਈ ਮੈਂ ਸੁਝ —ਨਿਰਮਲ ਹੋਇਕੇ—
' 'ਲਾਵਾਂ ਦਾ ਉਪਦੇਸ਼ ਕੀ ਸੀ ਆਖਦਾ,
'ਕੀ ਸੀ ਇਸ ਵਿਚ ਭਾਵ ਸਤਿਗੁਰ ਰੱਖਿਆ:—
'ਧਨ ਪਿਰ ਵੱਖੋ ਵੱਖ ਦੋ ਹਨ ਮੂਰਤਾਂ,

---

[1] ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
ਕਾੜ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥
[ਗਉ: ਬਾ: ਅ: ਮ: ੫-੨੫

[2] ਮੋਹ ਤੇ ਪ੍ਰੇਮ ਦੇ ਫ਼ਰਕ ਲਈ ਵੇਖੋ ਪੰਨਾ ੧੩੨।

'ਇੱਕ ਜੋਤ ਹੋ ਜਾਣ ਨਾਲ ਪਰੇਮ ਦੇ[1] । ੩੦

'ਜਾਂ ਦੋ ਇਕ ਹੋ ਜਾਣ ਤਾਂ ਬਣ ਜਾਂਵਦੀ
'ਰੂਹਾਨੀ ਹੈ ਨਾਰ —ਆਤਮ ਰੂਪ ਓ,
'ਉਸਦਾ ਫਿਰ ਸੰਜੋਗ ਸਾਈਂ ਨਾਲ ਹੋ ।
'ਇੱਕੋ ਪੁਰਖ ਅਕਾਲ ਹੈ ਪਰਮਾਤਮਾ,
'ਹੋਰ ਆਤਮਾ ਸੱਭ ਜਾਣੋ ਨਾਰੀਆਂ[2] ।
' 'ਆਤਮ' ਜਾਂ ਕਹੁ 'ਰੂਹ' ਨਾਲ ਪਰੇਮ ਦੇ
'ਪਰਮਾਤਮ ਦੇ ਨਾਲ ਮਿਲਦੀਆਂ ਆ ਸਭੇ ।
'ਨਾਲ ਪ੍ਰੇਮ ਦੇ ਮੇਲ ਹੁੰਦਾ ਮੇਲ ਏ ।
'ਰੱਬ ਆਪ ਹੈ ਕੰਤ ਨਾਰੀ ਓਸਦੀ
'ਤੁਸੀਂ ਬਣੇ ਹੋ ਠੀਕ ਪ੍ਰੇਮੁ ਕਮਾਇਕੇ । ੪੦

'ਮੈਨੂੰ ਆਪਣੇ ਨਾਲ ਕਰ ਰਹੇ ਇੱਕ ਹੋ,
'ਦੂਹੁੰ ਦੀ ਦੂਈ ਮੇਟ ਇੱਕੋ ਹੋ ਜਏ,
'ਤਾਂ ਜੋ ਪੁਰਖ ਅਕਾਲ ਸਾਈਂ ਰੱਬ ਨੂੰ
'ਮਿਲੇ ਰਹੋ ਹਰ ਹਾਲ ਇੱਕੋ ਹੋਇਕੇ ।
'ਲਾਵਾਂ ਦਾ ਉਪਦੇਸ਼ ਮਿਲਿਆ ਸੀ ਜਿਵੇਂ
'ਸੁੱਚਾ ਸਾਫ ਸੁਅੱਛ ਗੂੜੇ ਭਾਵ ਦਾ,
'ਤੁਸਾਂ ਨਿਬਾਹਜਾ, ਵਾਹ ! ਪੂਰੇ ਆਪ ਹੋ[3] ।
'ਧੰਨ ਪਤੀ ਜੀ ਧੰਨ ! ਧੰਨ ਸੁਜਾਨ ਹੋ;
'ਰਹੋ ਸਦਾ ਪ੍ਰਭੁ ਨਾਲ ਵਿਚ ਸਚਖੰਡ ਦੇ ।
'ਮੈਨੂੰ ਕਿਰਪਾ ਧਾਰ ਭੇਜੀ ਆਪ ਨੇ ੫੦

'ਆਸਾ ਡੋਰੀ ਅੱਜ ਅਪਣੇ ਲੋਕ ਤੋਂ,
'ਦਿੱਤੀ ਹੈ ਜੁ ਫੜਾਇ ਇਸ ਸਤਿਸੰਗ ਨੇ
'ਮੇਰੇ ਹੱਥ ਸੰਭਾਲ, ਤਾਂ ਜੋ ਨੱਪ ਕੇ
'ਪਹੁੰਚਾਂ ਚਰਨਾਂ ਪਾਸ ਕਦੀ ਤੁਸਾਡੜੇ,
'ਚਰਣਾ ਵਿੱਚ ਸਮਾਇ ਜਾਵਾਂ ਪੌਂਚਕੇ ।
'ਡੋਰੀ ਇਨ੍ਹਾਂ ਫੜਾਇ ਮੈਨੂੰ ਆਖਿਆ :—
' 'ਰੱਖੀਂ ਡਾਢੇ ਜ਼ੋਰ ਪਕੜੀ, ਨਾ ਤਜੀਂ ।'
'ਪਰ ਹੇ ਪਤੀ ਸੁਜਾਨ ! ਸੁਣਿਓ ਬੇਨਤੀ
'ਬਖਸ਼ਿਸ਼ ਕਰਿਓ ਆਪ ਗਿਣੋ ਨ ਢੀਠਤਾ ।
'ਹੇ ਸ੍ਵਾਮੀ ਬਲਵਾਨ ਸ਼ਕਤੀ ਵਾਲੜੇ ! ੬੦

'ਮੈਂ ਉਸ ਤਾਰੂ ਵਾਙ ਹਾਂ ਵਿਚ ਨੀਰ ਦੇ
'ਹੈ ਜੋ ਕਿਸੇ ਜਹਾਜ ਤੋਂ ਤਲ ਡਿੱਗਿਆ,
'ਤਰ ਤਰ ਦਿਨ ਤੇ ਰਾਤ ਬਾਹਾਂ ਮਾਰਕੇ
'ਹਫ ਹੁਟ ਹੋਇ ਨਿਤਾਣ ਹੈ ਹੁਣ ਹੈ ਚੁਕਾ,
'ਬਾਂਹ ਮਾਰਨ ਦਾ ਤਾਣ ਬੀ ਉਸ ਮੁੱਕਿਆ ।
'ਬੇੜੇ ਪੌਂਚਣ ਤੀਕ ਜੋਗੀ ਤਾਬ ਨਾ;
'ਬਾਹਾਂ ਦੇ ਵਿਚ ਜੋਰ ਬਾਕੀ ਹੈ ਨਹੀਂ ।
'ਜੇ ਰਾਹੋਂ ਉਸ ਵੱਲ ਰੱਸਾ ਸਿੱਟਕੇ
'ਆਖੋ 'ਫੜ ਲੈ ਏਹ ਰੱਖੀਂ ਨੱਪਕੇ

' 'ਤੈਨੂੰ ਲਾਂਗੇ ਖਿੱਚ ਬੇੜੇ ਉੱਪਰੇ'; ੭੦
'ਤਾਂ ਬੀ ਸਕੇ ਨ ਫੱਧ ਰੱਸਾ ਓ ਕਿਵੇਂ,
'ਹੱਥਾਂ ਵਿੱਚ ਨ ਤਾਣ ਫੜਨੇ ਦਾ ਰਿਹਾ ।
'ਉਸਨੂੰ ਚਹੇ ਬਚਾਣ ਜੇ ਹੁਣ ਹੈ ਕੁਈ,
'ਬੰਨ੍ਹੇ ਵੀਣੀ ਨਾਲ ਡੋਰੀ ਜਾਇਕੇ
'ਖਿੱਚੇ ਬੇੜੇ ਵੱਲ, ਖਿੱਚ ਬਚਾ ਲਏ ।
'ਤਿਉਂ ਮੈਂ ਵਿੱਚ ਨ ਤਾਬ ਕੋਈ ਹੈ ਰਹੀ ।
'ਨਿਰਬਲ ਹਾਂ ਇਤਨੀਕ ਪਕੜ ਨ ਸੱਕਦੀ
'ਘੁਟ ਡੋਰੀ ਮੈਂ ਆਪ ਅਪਣੇ ਤਾਣ ਤੇ ।
'ਮੈਂ ਵਿਚ ਹੁਣ ਏ ਜ਼ੋਰ ਸਾਈਆਂ ! ਹੈ ਨਹੀਂ ।
'ਤਾਣ ਨ ਰੱਖਾਂ ਮਾਣ, ਆਸ ਨ ਮਾਣ ਤੇ ੮੦

'ਤੇਰਾ ਜੋ ਹੈ ਜ਼ੋਰ ਤੇਰਾ ਤਾਣ ਹੈ,
'ਉਸਤੇ ਆਸਾ ਧਾਰ ਮੈਂ ਤੱਗ ਸੱਕਦੀ ।
'ਕਿਰਪਾ ਕਰੋ ਸੁਜਾਨ ! ਦਰ ਤੋਂ ਆਪਣੇ
'ਜਿੱਕੁਰ ਹੋਇ ਕ੍ਰਿਪਾਲ ਭੇਜੀ ਡੋਰ ਜੇ
'ਮੇਰੀ ਵੀਣੀ ਨਾਲ ਬੰਨ੍ਹੋਂ ਏਸ ਨੂੰ;
'ਪੀਡੀ ਪਾਵੋ ਗੰਢ ਖੁਲ੍ਹੇ ਨਾ ਕਦੀ ।
'ਐਨਾਂ ਨਾ ਇਤਬਾਰ ਕਰੀਓ ਮੁੱਝ ਤੇ,
'ਪਕੜ ਰੱਖਸੀ ਏਹ ਡੋਰੀ ਘੁੱਟ ਕੇ ।
'ਆਪ ਬਨ ਵੋ ਡੋਰ ਬੱਝੀ ਰੱਖਣੀ;
'ਆਪੇ ਲੈਣਾ ਖਿੱਚ ਬੇੜੇ ਆਪਣੇ, ੯੦

'ਆਪ ਮੇਲਣਾ ਆਖ ਅਪਣੇ ਨਾਲ, ਹਾਂ
'ਤੁਸਾਂ ਜਿਨ੍ਹੰ ਨਿਜ ਨਾਲ ਸੀ ਅਪਨਾਇਆ ।

'ਅਜੇ ਚਹੁੰ ਹੈ ਵਿੱਥ ਪਰ ਏ ਧੰਨ ਹੈ
'ਸਮਾ ਨਿਯਤ ਗਜਾ ਹੋਇ ਪਈ ਤਰੀਕ ਹੈ ।
'ਮੁਕ ਜਾਊ ਏ ਕਾਲ, ਅਪਣਾ ਆਪ ਜੋ
'ਆਪ ਖਾਂਵਦਾ ਨਿੱਤ ਮੁਕਦਾ ਜਾਂਵਦਾ,
'ਮੁਕਦਾ ਮੁਕਦਾ ਕਾਲ ਇਕ ਦਿਨ ਮੁੱਕਸੀ;
'ਕਾਲ ਮੁਕਣ ਦੇ ਨਾਲ ਮੁਕਸੀ ਵਿੱਥ ਬੀ,
'ਤਦ ਚਰਨਾਂ ਦਾ ਵਾਸ ਟਹਿਲਣ ਆ ਲਵੇ ।
'ਸ਼ੁਕਰ ਕੰਤ ! ਲਖ ਵਾਰ ਸ਼ੁਕਰ ਕਰੇਂਦਿਹਾ ! ੧੦੦

'ਜਿਤਨੀ ਵਿਚ ਬ੍ਰਹਮੰਡ ਅਹੇ ਬਨਸਪਤੀ
'ਜਿਤਨੇ ਉਸਤੇ ਰੋਮ ਜੀਭਾਂ ਹੋਣ ਜੇ
'ਸ਼ੁਕਰ ਉਨ੍ਹਾਂ ਦੇ ਨਾਲ ਜੇਕਰ ਮੈਂ ਕਰਾਂ
'ਤਦ ਬੀ ਸਕੇ ਨ ਹੋਇ ਸ਼ੁਕਰ ਤੁਸਾਡੜਾ ।
'ਕਰ ਮਿਹਰਾਮਤ ਏਹ ਸਾਈਂ ਸੋਹਿਣੇ—
'ਭਰ ਦੇਵੋ ਹੁਣ ਤਾਣ ਮੈਂ ਵਿਚ ਆਪਣਾ
'ਆਗਜਾ ਪਾਲੀ ਜਾਇ ਮੈਥੋਂ, ਜੋ ਮਿਲੀ
'ਹੈ, ਅਜ ਵਿਚ ਸਤਿਸੰਗ —ਸਿਖਜਾ ਆਪਦੀ ।'
ਫਿਰ ਕੁਛ ਚਿਰ ਦੇ ਬਾਦ ਬੋਲੇ ਸਿੰਘ ਜੀ —
'ਤੁਸਾਂ ਸੁਣੀ ਇਹ ਗੱਲ ਹੋਊ ਆਪ ਬੀ :— ੧੧੦

' 'ਮਰ ਗਇਆਂ ਨੂੰ ਯਾਦ ਕਰਨਾ ਹੈ ਬੁਰਾ' ।
'ਕੋਈ ਕਰਕੇ ਖਿੱਚ ਬਿਹਬਲ ਹੋਇਕੇ

---

[1]ਏਕੁ ਜੋਤਿ ਦੁਇ ਮੂਰਤੀ ਧਨ ਪਿਰ ਕਹੀਐ ਸੋਇ ॥ [ਸੂ ਵਾ.ਮ.੩—੬

[2]ਠਾਕੁਰੁ ਏਕੁ ਸਬਾਈ ਨਾਰਿ ॥ [ਰਖ. ਓ. ਮ: ੧—੨੯

[3]ਦੇਖੋ ਲਾਵਾਂ ਸਟੀਕ ਆ. ਟ੍ਰੈ. ਸੁ. ।

'ਘਾ ਦੂਵ ਕੇ ਜੇ ਯਾਦ ਮੌਜਾਂ ਪਜਾਰਿਆਂ
'ਕਰੋ ਤਾਂ ਲੋਕੀਂ ਓਸ ਤਾਈਂ ਹੋੜਦੇ ।
'ਇਸ ਵਿਚ ਬੀ ਹੈ ਭੇਤ ਕੁਛ ਸੁਖਦਾਇਕਾ ।
'ਜੇ ਹੈ ਕੋਈ ਸੰਤ ਰਚਿਆ ਨਾਮ ਹੈ
'ਲਿਵ ਲਾਕੇ ਹਿਤ ਨਾਲ ਟੁਰਿਆ ਜੱਗ ਤੋਂ,
'ਘਾਲ ਪਈ ਜਿਸ ਥਾਉਂ, ਸਾਈ ਨਾਲ ਹੈ;
'ਬੀਤਰਾਗ ਸੰਸਾਰ ਤੋਂ ਜਾਂ ਹੋ ਗਿਆ,
'ਉਸਦੀ ਕਰਨੀ ਯਾਦ ਕਿਵੇਂ ਨ ਹੈ ਬੁਰੀ । ੧੨੦

'ਪਰ ਹੋਰਾਂ ਦੀ ਯਾਦ ਖਿੱਚਾਂ ਵਾਲੜੀ
'ਸੁੱਖ ਨ ਦੇਂਦੀ, ਰਾਜ ! ਖ਼ਤਰੇ ਵਾਲੜੀ ।
'ਹਾਂ ਜੇ ਕੋਈ ਯਾਦ ਕਰਨੇ ਵਾਲੜਾ
'ਚੜ੍ਹਦੀ ਕਲਾ ਵਿਚਾਲ ਉੱਚਾ ਹੋ ਗਿਆ,
'ਬੀਤੇ ਨੂੰ ਕਰ ਯਾਦ ਉੱਚਾ ਹੋ ਸਕੇ,
'ਨੀਵੀਂ ਉਸਦੇ ਹੇਠ ਸੁਰਤ ਨਾ ਲਾਂਵਦਾ,
ਉੱਚਾ ਅੰਦ੍ਰੋਂ ਹੋਇ ਕਲ ਚੜ੍ਹਦੀ ਵਿਖੇ
'ਦੇਵੇ ਉਨੂੰ ਅਸੀਸ, ਸੁਣ, ਹੇ ਰਾਜ ਜੀ !
'ਉਸ ਨੂੰ ਕਰਨਾ ਯਾਦ ਬਣਦਾ ਸੋਹਿਣਾ ।
'ਸੁਰਤ ਨਹੀਂ ਬਲਵਾਨ ਜਿਸਦੀ ਆਪਣੀ, ੧੩੦

'ਤਕੜੇ ਨਰ ਦੇ ਹੇਠ ਲਗਦੀ ਹੈ ਜਿਦ੍ਹੀ,
'ਮੋਇਆਂ ਨੂੰ ਕਰ ਯਾਦ ਸੁਖੀ ਨ ਹੋਇ ਓ ।
' 'ਸੁਰਤ ਕਰਨ ਬਲਵਾਨ' ਸਿੱਖੀ ਮੂਲ ਹੈ,
' 'ਚੜ੍ਹਦੀ ਕਲਾ ਨਿਵਾਸ ਅੰਦਰ ਰੱਖਣਾ;
' 'ਕਿਸ ਭਾਵ ਦੇ ਹੇਠ ਸੁਰਤ ਨ ਲਾਵਣੀ
' 'ਕਿਸੇ ਦੂਏ ਦੇ ਹੇਠ ਸੁਰਤ ਨ ਦੇਵਣੀ,
' 'ਦੁਸ਼੍ਰਾ ਰੁਖ਼ ਵਿਚ ਉੱਠ ਉੱਚੇ ਵੱਸਣਾ:'
'ਏਸ ਦਸ਼ਾ ਵਿਚ ਯਾਦ ਕਰਨਾ ਸੋਹਿਣਾ,
'ਬਿਨ ਇਸ ਹਾਲਤ ਯਾਦ ਕਰਨਾ ਠੀਕ ਨਾ ।
' 'ਕੱਚੜਿਆਂ ਸੰਗ ਤੋੜ' ਸਤਿਗੁਰ ਆਖਿਆਂ, ੧੪੦

'ਚਹਿ ਜਜੁੰਦੇ ਚਹਿ ਮੋਇ, ਕੱਚੇ ਨਾ ਫੜੋ ।
'ਤੁਹਾਡਾ ਸੀ ਜੋ ਪ੍ਰੇਮ ਪੱਕੇ ਨਾਲ ਸੀ
'ਪੂਰਨ ਪਦ ਤੇ ਪੌਂਚੂ ਪਾਈ ਸੀ ਜਿਨ੍ਹੇਂ,
'ਜਿਸਨੂੰ ਕਰਨਾ ਯਦ ਹੈਸੀ ਆਪ ਨੂੰ
'ਉੱਚੇ ਦੇ ਹੱਥ ਸੌਂਪ ਉੱਚਾ ਉੱਠਣਾ ।
'ਇਹ ਰਾਣੀ ਵੀਚਾਰ ਆਤਮ ਦੇਸ਼ ਦੀ
'ਸਦਾ ਰੱਖਣੀ ਯਾਦ ਕਦੇ ਨ ਭੁੱਲਣੀ ।'
ਸੁਣਕੇ ਇਹ ਉਪਦੇਸ਼ ਰਾਣੀ ਆਖਦੀ:
'ਹੇ ਸਤਿਸੰਗ ਮਹਾਨ ! ਮੈਨੂੰ ਤੋਰਨਾ
'ਅਪਣੀ ਆਗਜਾ ਵਿੱਚ ਬਾਲੀ ਜਾਣਕੇ; ੧੫੦

'ਰਹਾਂ ਸਦਾ 'ਸਤਿਸੰਗ– ਆਗਯਾ' ਪਾਲਦੀ ।
'ਇਕ ਕਰਨੀ ਬਖਸ਼ੀਸ਼ –ਖ਼ੈਰ ਸੁ ਪਾਵਣੀ,
'ਦਰਸ਼ਨ ਸੰਦੀ ਸਿੱਕ ਮੇਰੇ ਹਿਰਦਿਓਂ
'ਅਜੇ ਜਿ ਨਿਕਲੇ ਫੁੱਟ, ਮਾਫੀ ਦੇਵਣੀ !
'ਅੰਦਰਲਾ ਬੇਵੱਸ ਹੋਕੇ ਮੰਗਦਾ
'ਦਰਸ਼ਨ ਪਜਾਰੇ ਕੰਤ ਪਜਾਰੇ ਸੰਤ ਦਾ ।

'ਸੱਭ ਮਨਾਈਓ ਈਨ ਮੈਨੂੰ ਆਪਣੀ,
'ਤਰਸਣ ਆਗਜਾ ਠੀਕ ਤਦ ਤਕ ਦੇਵਣੀ
'ਜਦ ਤਕ ਦਰਸ਼ਨ ਕੰਤ ਤਈਂ ਉਡੀਕਣਾ ।'
ਏ ਕਹਿ ਜਲ ਭਰ ਨੈਣ ਸ਼ਬਦ ਉਚਾਰਦੀ ੧੬੦
ਦਿਲ ਦੇ ਨਾਲ ਪਿਆਰ ਸੁੰਦਰ ਸੋਹਿਣਾ,
ਜਿਉਂ ਕੋਇਲ ਬਰਸਾਤ ਕਿਧਰੇ ਗਾਂਵਦੀ:

ਮਾਝ ਮਹਲਾ ੫ ਚਉਪਦੇ ਘਰੁ ੧

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥

'ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥ ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ ਜੀਉ ਘਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ।

ਜਦ ਏਹ ਤਿੰਨੇ ਅੰਕ ਚੁੱਕੀ ਗਾਉਂ ਸੀ
ਭਈ ਲੀਨ ਨਿਜ ਵਿੱਚ, ਹੋਈ ਚੁੱਪ ਸੀ,
ਚੁੱਪ ਰਹੀ ਕੁਝ ਕਾਲ ਵਰਤੀ ਸੱਭ ਨੂੰ
ਸਾਰੇ ਦੇਖ ਵਿਰਾਗ ਸੁੱਛੇ ਪ੍ਰੇਮ ਦਾ
ਵਿੱਝ ਗਏ ਸੋ ਨਾਲ, ਵਿੰਨ੍ਹੇ ਪੰਘਰੇ ।
ਪਰ ਹੁਣ ਛਿੜ ਪਏ ਸਾਜ਼; ਸਾਜ਼ ਸੁਰੀਲੜੇ,
ਰਾਗੀ ਲੱਗੇ ਗਾਣ ਚੌਥੇ ਪਾਦ ਨੂੰ,
ਨਾਲ ਸਗਲ ਸਤਿਸੰਗ ਸ਼ਾਮਲ ਹੋ ਗਿਆ– ੧੭੦

ਭਾਗ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿ-ਨਾਸੀ ਘਰ ਮਹਿ ਪਾਇਆ ॥ ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥

ਗੁਰਮੁਖ ਨੇ ਫਿਰ ਹੱਥ ਸਿਰ ਤੇ ਰਾਜ ਦੇ
ਧਰਕੇ ਕਹਿਆ, 'ਰਾਜ ! ਹੋ ਜਉ ਤੱਕੜੇ।
'ਹੁਣ ਧੁਖ ਮਿਟੀਆ ਨਿੱਤ ਜੋ ਸੀ ਖਾਂਵਦੀ ।
'ਸਿੱਧਾ ਸਾਈਂ ਰਾਹ –ਨਿਸਚੇ ਜਾਣਿਆ–
'ਤੁਸਾਨੂੰ ਹੈ ਪਜਾ ਲੱਭ, ਮਿਟਿਆ ਤੌਖਲਾ ।
'ਬਾਕੀ ਸਿਦਕ ਪਰੇਮ ਰਹਿਸੀ ਓਕਰਾਂ;
'ਪਰ ਹੁਣ ਧੋਤਾ ਪ੍ਰੇਮ ਨਿਰਮਲ ਸੋਹਿਣਾ

'ਚਮਕ ਦਮਕ ਲਿਸ਼ਕਾਰ ਚਾਨਣ ਵਾਲੜਾ,
'ਗੁਰਮੁਖ ਗਾਡੀ ਰਾਹ ਜਿੱਧੋ ਤੋਰਕੇ
'ਮੰਜਲ ਉੱਤੇ ਜਾਇ ਠੀਕ ਪੁਚਾਵਸੀ। ੧੮੦

'ਹੈਸੀ ਜਿਹੜਾ ਪ੍ਰੇਮ ਦੂਜੇ ਸਤਿਗੁਰੂ
'ਨੂੰ ਗੁਰ ਨਾਨਕ ਨਾਲ ਡੂੰਘਾ ਅੱਤਿ ਦਾ,
'ਪਾਵਨ ਪਰਮ ਪਵਿੱਤ੍ਰ ਜਿਸਨੂੰ ਆਖਦੇ,
'ਪਾਵਨ ਪਰਮ ਪੁਨੀਤ ਓਸ ਪ੍ਰੇਮ ਦੇ
'ਭੰਡਾਰੇ 'ਚੋਂ ਇੱਕ ਕਿਣਕਾ ਪ੍ਰੇਮ ਦਾ
'ਮਿਲਿਆ ਹੈ ਹੁਣ, ਰਾਜ ! ਗੁਰੂ ਕ੍ਰਿਪਾਲ ਹੈ !
'ਏ ਹੈ ਪ੍ਰੇਮ ਸੁਜਾਨ ਦਾਨਾ ਸੋਹਿਣਾ;
'ਇਹ 'ਅਧਯਾਤਮ ਪ੍ਰੇਮ', 'ਆਤਮ ਪ੍ਰੇਮ' ਏ,—
'ਇਹ ਰੂਹਾਨੀ ਪ੍ਰੇਮ, ਜਿਸਨੂੰ ਏ ਮਿਲੇ
'ਸਾਈਂ ਦੇ ਵਿਚ ਧਯਾਨ ਰਹਿੰਦਾ ਓ ਸਦਾ, ੧੯੦

'ਸਾਈਂ ਦਾ ਰਖ ਧਯਾਨ ਓ ਖੁਸ਼ ਹੋਂਵਦਾ,
'ਸਾਈਂ ਦਾ ਲੈ ਨਾਉਂ ਚੜ੍ਹਦਾ ਚਾਉ ਹੈ।
'ਸਿਖ ਦਾ ਗੁਰ ਦੇ ਨਾਲ ਏਹੋ ਪ੍ਰੇਮ ਹੈ,
'ਸਿਖ ਦਾ ਸਾਈ ਨਾਲ ਏਹੋ ਪ੍ਰੇਮ ਹੈ,
'ਗੁਰ ਦਾ ਸਾਈਂ ਨਾਲ ਏਹੋ ਪ੍ਰੇਮ ਹੈ,
'ਗੁਰ ਸਿੱਖੀ ਵਿਚ ਵਾਸ ਇੱਸੇ ਪ੍ਰੇਮ ਦਾ;
'ਗੁਰਮੁਖ ਨਾਲ ਪਰੇਮ ਏਸੇ ਵੰਨ ਦਾ;
'ਮਿਲੇ ਜਿਨ੍ਹ ਪ੍ਰਭੂ ਨਾਲ ਹੈ ਓ ਵੱਸਦਾ,
'ਵਸੇ ਪ੍ਰਭੂ ਉਸ ਨਾਲ ਅੰਤਰ ਆਤਮੇ।
'ਇਹ ਸਾਂਈ ਦੀ ਦਾਤ ਸਾਈਂ ਹੈ ਜਿਹੀ, ੨੦੦

'ਉਸ ਜੇਡੀ ਹੈ ਦਾਤ ਜੇਡਾ ਆਪ ਹੈ;
'ਸਤਿਗੁਰ ਸਚੇ ਆਪ ਹੈ ਏ ਆਖਿਆ :—

ਜੇਵਡੁ ਆਪਿ ਤੇਵਡ ਤੇਰੀ ਦਾਤਿ ॥ [ਆਸਾ ਮ: ੧

'ਦਾਤ ਪ੍ਰਭੂ ਦੇ ਜੇਡ ਕਿੱਕੁਰ ਹੋ ਸਕੇ ?
'ਦਾਤ ਸਦਾ ਹੈ ਘੱਟ ਦਾਤੇ ਨਾਲੜੋਂ;
'ਪਰ ਏ ਦਾਤ ਜੁ ਪ੍ਰੇਮ ਉਸ ਹੈ ਜੇਡੜੀ।
'ਹਾਂ, 'ਅਧਯਾਤਮ ਪ੍ਰੇਮ' ਇਤਨ ਅਮੁਲਯ ਹੈ
'ਕੇ ਦਾਤੇ ਦੇ ਤੁੱਲ ਇਸਦਾ ਮੁੱਲ ਹੈ।
'ਆਪ ਪ੍ਰਭੂ ਕਿਰਪਾਲ ਆਪਣੇ ਆਪ ਤੋਂ
'ਕਾਰਣ ਹੋਣ ਪਰੇਮ ਅੰਸ਼ਾ ਆਪਣੀ
'ਦਾਤ ਕਰੇ ਤੇ ਭੇਜ ਦੇਂਦਾ ਏਸ ਥਾਂ, ੨੧੦

'ਅੰਸ ਕਰੇ ਹੈ ਵਾਸ ਦੇਹੀ ਵਿੱਚ ਆ;
'—ਪ੍ਰੇਮ-ਪੁੰਜ ਦੀ ਅੰਸ ਪ੍ਰੇਮ ਸੁਭਾਉ ਹੈ—,
'ਸਾਈਂ ਨਾਲ ਪਰੇਮ ਕਰਦੀ ਅੰਸ ਏ;
'ਜਿਉਂ ਜਿਉਂ ਕਰਦੀ ਵੱਧ ਵਧਦੀ ਜਾਂਵਦੀ;
'ਪੂਰਨ ਹੁੰਦੀ ਜਾਇ, ਧਾਈ ਜਾਂਵਦੀ;
'ਹੋ ਪੂਰਨ ਬਲਵਾਨ ਇਕ ਦਿਨ ਪੌਂਹੁਦੀ
'ਅਪਣੇ 'ਕਾਰਣ' ਵਿੱਚ, ਜਾ ਸੁਖ ਮਾਣਦੀ।
'ਇਉਂ ਏ ਦਾਤੇ ਤੁੱਲ ਜਾਣੋ ਦਾਤ ਹੈ।
'ਏਸ ਪ੍ਰੇਮ ਦੀ ਦਾਤ ਪਾਈ ਆਪ ਨੇ।

'ਹੁਣ ਆਸਾ ਚਿਤ ਧਾਰ ਪੈਂਡਾ ਪ੍ਰੇਮ ਦਾ, ੨੨੦
'ਸਿਦਕ ਸਵਾਰੀ ਹੇਠ ਲੈਕੇ ਘੱਟ ਲੌ।
'ਰੱਖ ਦ੍ਰਿੜ ਵਿਸ਼ਵਾਸ਼ ਸੱਚੇ ਰੱਬ ਤੇ
'ਜਿਸਨੇ ਹੋਇ ਕ੍ਰਿਪਾਲ ਬਖ਼ਸ਼ੀ ਦਾਤ ਹੈ,
'ਬਖ਼ਸ਼ੂ ਅਮਰਥ ਆਪ, ਆਪ ਨਿਬਾਹਿਸੀ।
'ਸੰਸਾ ਫੁਰੇ ਨ ਮੂਲ ਸਾਨੂੰ ਆ ਕਦੇ।
'ਬਿਨਾ ਕਹੇ ਜਗ ਵਿੱਚ ਨਾਨਕ ਸਤਿਗੁਰੂ
'ਜਿਸਨੇ ਭੇਜਯਾ ਆਪ ਸਾਡੇ ਵਾਸਤੇ,
'ਬਿਨਾ ਕਹੇ ਜਿਨ ਜੱਗ ਪਯਾਰੇ ਦਸ ਗੁਰੂ
'ਭੇਜੇ ਕਰਨ ਉਪਕਾਰ ਸਾਡੇ ਵਾਸਤੇ;
'ਬਿਨਾ ਕਹੇ ਕਰ ਮੇਰੁ ਸਾਨੂੰ ਰੱਖਿਆ, ੨੩੦

'ਰਖੀਏ ਸਦਾ ਯਕੀਨ ਆਪੇ ਆਪ ਹੀ
'ਸਾਨੂੰ ਬਖ਼ਸ਼ ਕ੍ਰਿਪਾਲ ਚਰਨੀਂ ਆਪਣੀਂ
'ਆਪੇ ਲਊ ਪੁਚਾਇ ਕਰ ਮਿਹਰਾਮਤਾਂ।
'ਇਹੀ ਸਿਦਕ ਵਿਸ਼ਵਾਸ਼ ਪ੍ਰਭੂ ਤੋਂ ਮੰਗੀਏ :
'ਏਸ ਯਕੀਨੋਂ ਮੂਲ ਅਸੀਂ ਨ ਹਿੱਲੀਏ।
'ਸੋ ਰਾਣੀ ! ਕਿਰਪਾਲ ਬਖ਼ਸ਼ਯਾ ਹੈ ਗੁਰੂ
'ਸਭ ਕੁਝ ਤੁਹਾਡੇ ਜੋਗ, ਹੋਏ ਧੰਨ ਹੋ।'
ਹੁਣ ਗੁਰਮੁਖ ਸਤਿਸੰਗ ਵੱਨੇ ਤੱਕਿਆ,
ਲੀਤੀ ਨਜ਼ਰ ਟਿਕਾਇ ਫਿਰ ਗੁਰ ਗ੍ਰੰਥ ਤੇ
ਭਰਕੇ ਵਿੱਚ ਪਰੇਮ ਐਦਾਂ ਬੋਲਿਆ:— ੨੪੦

'ਹੁਣ ਬਖਸ਼ੋ ਏ ਦਾਨ ਸਾਰੇ ਮੁੱਝ ਨੂੰ,
'ਚਰਨਾਂ ਸਤਿਗੁਰ ਵਿੱਚ ਵਿਚ ਸਤਿਸੰਗ ਦੇ
'ਸਨਮੁਖ ਉਮਰ ਬਿਤਾਇ ਮੈਂ ਬੀ ਲੰਘ ਜਾਂ
'ਏਸ ਭੌਜਲੋਂ ਪਾਰ ਸਾਈਂ ਨੂੰ ਮਿਲਾਂ
'—ਮਿਲਾਂ ਪ੍ਰੇਮ ਦੇ ਪੁੰਜ ਰਬ ਸੁ ਆਪਣੇ—।'
ਫਿਰ ਸਤਿਸੰਗਤ ਵੱਲ ਨਜ਼ਰ ਫਿਰਾਇਕੇ
ਕਹਿਣ ਲਗਾ ਉਹ ਸੰਤ ਤਕਕੇ ਰਾਜ ਨੂੰ:—
'ਧੰਨ ਤੁਸੀ ਹੋ ਆਪ ਸਾਰੇ ਧੰਨ ਹੋ !
'ਜਿਨ੍ਹਾਂ ਕਾਰਣੇ ਏਹ ਸੁਹਣੇ ਜੀ ਸਮੇਂ
'ਮੈਨੂੰ ਮਿਲਦੇ ਆਣ ਕਰਨ ਉਪਦੇਸ਼ ਦੇ। ੨੫੦

'ਅਪਣਾ ਆਪ ਸਮੋਧ ਐਕੂਰ ਮੈਂ ਕਰਾਂ।
'ਨਾਲੇ ਅੱਜ ਪ੍ਰਭਾਵ ਸਤਿਗੁਰ ਵਾਲੜਾ
'ਛਾਇਆ ਸੀ ਸਤਿਸੰਗ, ਉਹ ਮੈਂ ਮਾਣਿਆਂ;
'ਤੁਸਾਂ ਤਾਰਨੇ ਹੇਤ ਸਤਿਗੁਰ ਭੇਜਿਆ
'ਅਧਯਾਤਮ ਪਰਭਾਵ ਜਿਸਨੂੰ ਆਖੀਏ।
'ਤੁਸੀਂ ਸਿੱਖ, ਗੁਰ ਓਹ, ਨਾਤਾ ਪ੍ਰੇਮ ਦਾ;
'ਮੈਨੂੰ ਹੈ ਵਿਚਕਾਰ —ਦੂਤੀ ਵਾਕਰੇ,—
'ਲਾਹਾ ਸੱਚਾ ਏਹ ਮਿਲਿਆ ਆ ਸੁਤ।
'ਤੁਹਾਨੂੰ ਹੋਵੇ ਪ੍ਰੇਮ ਚਰਨੀਂ ਓਸਦੇ,
'ਕਾਰਣ ਤੁਹਾਡੇ ਪ੍ਰੇਮ ਤੁਹਾਡੇ ਉੱਪਰੇ ੨੬੦

'ਉਸਦੀ ਕ੍ਰਿਪਾ ਅਪਾਰ ਹੋਈ, ਰਾਜ ਜੀ !
'ਉਸਤੋਂ ਲੈ ਸੰਦੇਸ ਤੁਾਨੂੰ ਦੇਂਦਿਆਂ
'ਮਿਲਿਆ ਮੈਂ ਪਰਭਾਵ ਸਤਿਗੁਰ ਵਾਲੜਾ।

'ਉੱਧਰ ਸਤਿਗੁਰ ਮੇਰੂ ਇੱਧਰ ਪ੍ਰੇਮ ਹੈ,
'ਦੋਹਾਂ ਦੇ ਵਿਚਕਾਰ ਮੈਂ ਕਿਰਤਾਰਥੰ।
'ਸੋ ਹੋ ਧੰਨਤਾ ਜੋਗ 'ਗੁਰ' ਤੇ ਜੀ 'ਤੁਸੀਂ';
'ਧੰਨ ਹੋ ਗਿਆਂ ਨਾਲ ਸੇਵਕ ਰੱਬ ਦਾ।'
ਏ ਸਿੱਖੀ ਦੇ ਵਾਕ ਹਉਮੈ ਸੱਖਣੇ,
ਭਰੇ ਨਿੰਮ੍ਰਤਾ ਨਾਲ ਧੋਤੇ ਚਿੱਤ ਦੇ
ਸੁਣ ਰਾਣੀ ਕੰਪਾਇ ਖਾਧਾ ਡੋਬ ਸੀ, ੨੭੦

ਬੋਲਣ ਸੰਦੀ ਤਾਬ ਮੂਲੋਂ ਨਾ ਰਹੀ;
ਕੁਝ ਚਿਰ ਤਈਂ ਬਿਹੋਸ਼ ਵਾਡੂ ਸੀ ਰਹੀ।
ਸਤਿਸੰਗਤ ਨੇ ਸੋਚ ਸੋਚੀ ਏ ਤਦੋਂ,—
ਦਿਲ ਹੈ ਕੋਮਲ ਅਤਿ ਪ੍ਰੇਮ ਸੰਵਾਰਿਆ
ਅਦਬ ਨਾਲ ਹੈ ਹੋਰ ਕੂਲਾ ਹੋ ਗਿਆ,
ਏ ਨਾ ਸਕੀ ਸਹਾਰ ਗੁਰਮੁਖ ਰੰਗ ਏ।
ਗੁਰਮੁਖ ਦਾ ਏ ਨੇਮ ਗੁਰਮੁਖ ਨੀਉਂਦਾ,
ਗੁਰਮੁਖ ਮਨ ਏ ਖੇਮ ਹਉਮੈਂ ਰੈਤ ਓ,
ਗੁਰਮੁਖ ਦਾ ਏ ਪ੍ਰੇਮ ਗੁਰੂ ਸਲਾਹੁੰਦਾ;
ਪਰ ਏ ਨਾਰਿ ਮੁਜਾਨ ਕੋਮਲ ਹੈ ਰਿਦਾ ੨੮੦

ਹੋਵੇ ਸੁਕਰ ਸਰੂਪ ਪੁਤਲੀ ਧੰਨਤਾ,
ਸੱਕੀ ਨਹੀਂ ਸਹਾਰ ਗੁਰਮੁਖ-ਨੰਮ੍ਰਤਾ।
ਫਿਰ ਸੰਗਤ ਨੇ ਪਜਾਰ ਦੇਕੇ ਰਾਜ ਨੂੰ
ਕੀਤਾ ਸੀ ਸੁਰਜੀਤ, ਉਸਨੇ ਉੱਠ ਕੇ
ਦਈ ਦੁਹਾਈ ਰੋਇ:— 'ਬਖਸ਼ੋ ਮੁੱਝ ਨੂੰ
'ਜਿਸਦੇ ਸਿਰ ਅਪਰਾਧ ਚੜ੍ਹਜਾ ਨਿਊਣ ਦਾ,—
'ਮੇਰੇ ਅੱਗੇ ਹਾਇ ਗੁਰਮੁਖ ਕਜੋਂ ਨਿਵੇਂ!
'ਮੈਂ ਨੀਵੀਂ ਮਤਿਹੀਨ ਬਾਲ ਨਿਮਾਣੀਆਂ,
'ਸਭ ਤੋਂ ਛੋਟੀ ਦਾਸ, ਵਿਚ ਸਤਿਸੰਗ ਦੇ।
'ਮੈਨੂੰ ਲਓ ਬਣਾਇ ਪੱਥਰ ਜੇ ਕਦੀ, ੨੯੦

'ਉੱਥੇ ਦਿਓ ਲਵਾਇ ਜਿੱਥੇ ਲਾਹੁੰਦੇ
'ਸਭ ਸਤਿਸੰਗੀ ਆਇ ਜੋੜੇ ਆਪਣੇ,
'ਜਾਣ ਮੈਂ ਹਾਂ ਧੰਨ ਮੈਂ ਵਡਭਾਗਿਣੀ।
'ਕੂਕਰ ਤੁਹਾਡੇ ਦੁਆਰ ਮੈਥੋਂ ਹੈ ਭਲਾ,
'ਉਸ ਜੀ ਸੁਆਮੀ ਪਜਾਰ ਹੈ ਬੇ ਓੜਕਾ,
'ਮੇਰਾ ਦੇਖੋ ਪਜਾਰ, ਸੁਆਮੀ ਨਾਲ ਮੈਂ
'ਗਈ ਨਹੀਂ ਜੋ ਹਾਇ, ਰਹੀਆਂ ਜੀਉਂਦੀ।
'ਧੂੜ ਜੁ ਤੁਹਾਡੇ ਦੁਆਰ ਮੈਥੋਂ ਹੈ ਭਲੀ,
'ਉਸਨੂੰ ਮਸਤਕ ਲਾਇ ਲੋਕ ਖੁਸ਼ੀ ਵਦੇ,
'ਮੈਂ ਜਿਸ ਮੱਥੇ ਜਾਇ ਲੱਗਾਂ ਰੋਂਵਦੇ। ੩੦੦

'ਮੈਂ ਅਤਿ ਨੀਵੀਂ ਹਾਇ ਮੈਂ ਅਤਿ ਮਾੜੀਆਂ;
'ਬਖਸ਼ੋ ਹੋਇ ਕ੍ਰਿਪਾਲ ਮੈਂ ਨਾਚੀਜ਼ ਨੂੰ।'
ਇਹ ਕਹਿ ਪਵਾ ਫੜ ਮੰਜੀ ਸਾਬੂ ਦਾ
ਸਿਰ ਉਸ ਨਾਲ ਲਗਾਇ ਛੰਮ ਛੰਮ ਰੋ ਪਈ,
ਰੋ ਰੋ ਭਈ ਨਿਢਾਲ ਆਪਾ ਭੁੱਲਦੀ।
ਤਦ ਇਕ ਬਿੱਧ ਸੁਜਾਨ ਉੱਠੀ ਸਿੰਘਣੀ,
ਝੋਲੀ ਲੀਤਾ ਪਾਇ ਬਜਾਕੁਲ ਰਾਜ ਨੂੰ,

ਸਿਰ ਤੇ ਦਿੱਤਾ ਪਜਾਰ, ਨਾਲ ਦਿਲਾਸੜਾ,
ਘੁਟ ਘੁਟ ਛਾਤੀ ਨਾਲ ਲਾ ਲਾ ਪਜਾਰਦੀ।
ਕੋਮਲ ਨਾਲ ਅਵਾਜ਼ ਇਸ ਸਮਝਾਇਆ:— ੩੧੦

'ਵਡਿਆਈ ਨਹਿੰ ਧਾਰ ਹਉਂ ਨਹਿੰ ਵਰਤਦਾ
'ਗੁਰਮੁਖ ਰਿਦਾ ਅਤੀਤ ਹੁੰਦਾ ਮਾਨ ਤੋਂ,
'ਗੁਰਮੁਖ ਹਉਮੈ ਬਾਣ ਰਖਦਾ ਹੈ ਨਹੀਂ[1];
'ਗੁਰਮੁਖ ਨੇ ਹੈ ਆਪ ਖਸਮ ਪਛਾਣਿਆ[2],
'ਕਿਸੇ ਨ ਭੁੱਲਾ ਜਾਣ ਓ ਸਮਝਾਉਂਦਾ[3];
'ਧਾਰੇ ਕਦੀ ਨ ਓਹ ਦਸਗੁਰ ਤੁੱਲਤਾ,
'ਗੁਰਮੁਖ ਤਾਰੇ ਤਾਰ ਪਾਰ ਉਤਾਰਦਾ
'ਪਰ ਤਾਰਨ ਦਾ ਮਾਣ ਕਦੇ ਨ ਧਾਰਦਾ।
'ਧਰਮ ਸਿੱਖ ਦਾ ਆਪ ਜਪਣਾ ਨਾਮ ਹੈ,
'ਫੇਰ ਜਪਾਣਾ ਨਾਮ ਹੋਰਾਂ ਸੱਜਣਾਂ: ੩੨੦

'ਏ ਕੁਝ ਹਿਰਦੇ ਧਾਰ ਨਾਮ ਜਪਾਂਵਦਾ[4]।
'ਭਰਿਆ ਹੈ ਓ ਆਪ ਡੁਲ੍ਹ ਡੁਲ੍ਹ ਪੈ ਰਿਹਾ,
'ਜਿਸਤੋਂ ਪਾਵਣ ਰੱਜ ਪਜਾਸੇ ਨਾਮ ਦੇ
'ਸਾਈਂ ਚਰਨਾਂ ਤੀਕ ਹੈ ਲੈ ਜਾਂਵਦਾ[5]।
'ਬਣੀ ਬਣਾਵਟ ਕੁੱਝ ਕਦੀ ਨਾ ਧਾਰਦਾ,
'ਪਰ ਉਹ ਗੋਰਾ ਹੋਇ ਰੱਤਾ ਪ੍ਰੇਮ ਦਾ :—

ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥
[ਵਾਰ ਆਸਾ ਮ: ੧-੧੪

'ਤਰਿਆ ਗੁਰਮੁਖ ਆਪ ਹੋਰਾਂ ਤਾਰਦਾ;
'ਜੁੜਿਆ ਗੁਰਮੁਖ ਆਪ, ਜੋੜੇ ਹੋਰਨਾਂ।
'ਪਰ ਨਹੀਂ ਰਖਦਾ ਮਾਣ ਤਾਰਨ ਦਾ ਕਿਸੇ,
'ਸਹਜ ਸੁਭਾ ਉਪਕਾਰ ਉਸਤੋਂ ਹੋਂਵਦਾ ੩੩੦

' 'ਰਹਿਣਾ ਨਿੰਮ੍ਰਤ ਹੋਇ, ਤਾਣ ਨਿਤਾਣਿਆਂ'
'ਏ ਹੁੰਦਾ ਵਰਤਾਉ ਗੁਰਮੁਖ ਦਾ, ਸਖੀ!'
ਇਸ ਬਿਧਿ ਕਰ ਉਪਦੇਸ਼ ਉਸ ਸਮਝਾਇਆ।
ਰਾਣੀ ਨੂੰ ਹੁਣ ਸੁਝ ਸਾਰੀ ਆ ਗਈ,—
'ਗੁਰਮੁਖ ਹੈ ਗੰਭੀਰ ਸਾਗਰ ਸੁੱਭਰਾ,
'ਇਹ ਹੈ ਸਦਾ ਬਿਲੱਗ ਬੇ ਪਰਵਾਹਿੜਾ
'ਬੇੜੇ ਕਰਦਾ ਪਾਰ ਹੈ ਜਗਿਆਸੂਆਂ[6]।'
ਰਾਧਾਂ ਨੂੰ ਬੀ ਅੱਜ ਗੱਫਾ ਨਾਮ ਦਾ
ਇਸ ਦੁਆਰਜੋਂ ਲੱਭ ਪਿਆ ਅਮੁੱਲਵਾਂ।

---

[1]ਗੁਰਮੁਖਿ ਹਉਮੈ ਸਬਦਿ ਜਲਾਏ ॥ [ਸਿ: ਗੋ: ੪੨
[2]ਨਾਨਕ ਗੁਰਮੁਖਿ ਖਸਮੁ ਪਛਾਤਾ ॥ [ਸਿ: ਗੋ: ੩੭
[3]ਤਿ ਕੇ ਭਾਣੇ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ [ਸੋਰਠ ਮ: ੫-੬
[4]ਗੁਰਮੁਖਿ ਤਾਰੇ ਪਾਰਿ ਉਤਾਰੇ। ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ [ਸਿ: ਗੋ:-੩੧
[5]ਗੁਰਮੁਖਿ ਕਰਣੀ ਕਾਰ ਕਰਾਏ ॥ ਨਾਨਕ ਗੁਰਮੁਖਿ ਮੇਲਿ ਮਿਲਾਏ ॥ [ਸਿ: ਗੋ-੩੬
[6]ਗੁਰਮੁਖਿ ਤਾਰੇ ਪਾਰਿ ਉਤਾਰੇ ॥ [ਸਿ: ਗੋ:-੩੧

ਤਰ ਗਈ ਰਾਧਾਂ ਨਾਲ ਸ੍ਵਾਣੀ ਆਪਣੀ, ੩੪੦
ਕਰਦੀ ਉਸਨੂੰ ਪਜਾਰ ਸਾਈਂ ਪਾ ਲਿਆ।
ਹੁਣ ਫਿਰ ਸਭ ਸਵਧਾਨ ਹੋਏ ਪਰਾਹੁਏ,
ਕੀਤੀ ਉਠ ਅਰਦਾਸ ਅੱਗੇ ਸਤਿਗੁਰਾਂ;
ਕੀਤਾ ਲੱਖਾਂ ਵਾਰ ਸ਼ੁਕਰ ਅਕਾਲ ਦਾ,
ਬਖਸ਼ਿਸ਼ ਮੰਗ ਅਪਾਰ ਮੱਥਾ ਟੇਕਦੇ।
ਫਿਰ ਓਥੋਂ ਸੱਭ ਉੱਠ ਸਹਿਜੇ ਆ ਗਏ
ਬਾਹਰ ਖੁੱਲ੍ਹੀ ਥਾਉਂ ਆਕੇ ਬੈਠ ਗਏ।
ਹੋਈ ਸੀ ਪਰਭਾਤ, ਪੂਰਬ ਲਾਂਭ ਤੇ
ਲਾਲੀ ਅੰਬਰ ਛਾਇ ਸੁਹਣੀ ਸੀ ਰਹੀ
ਠੰਢੀ ਚੱਲੇ ਪੌਣ ਹਿਰਦਾ ਠਾਰਦੀ, ੩੫੦
ਘੁਟ ਘੁਟ ਜਫੀਆਂ ਪਾਇ ਪਜਾਰੀ ਮਾਂ ਜਿਵੇਂ।
ਹੁਣ ਦਿਨ ਚੜ੍ਹਦਾ ਦੇਖ ਸੱਭੇ ਭੇਟ ਕੇ
ਇਕ ਦੂਜੇ ਨੂੰ, ਪ੍ਰੇਮ ਫਤਹ ਗਜਾਇਕੇ
ਅਪਣੇ ਅਪਣੇ ਥਾਨ ਵਿਦਿਆ ਹੋ ਗਏ।
ਰਾਣੀ ਅਪਣੇ ਮੈਲ੍ਹ ਰਾਧਾਂ ਦੇ ਸਣੇ
ਪਹੁੰਚੀ ਸਹਜੇ ਜਾਇ ਪਿਛਲੇ ਰਾਹ ਤੋਂ।
ਜੀਵਨ ਪਲਟਾ ਖਾਇ ਗਇਆ ਰਾਜ ਦਾ।
ਹੁਕਮ ਜੁ ਵਿਚ ਸਤਿਸੰਗ ਰਾਣੀ ਪਾਇਆ
ਸਾਰਾ ਲਿਆ ਕਮਾਇ, ਉੱਕੀ ਨਾ ਕਿੱਤੋਂ;
ਲੀਤਾ ਰਾਜ ਸੰਭਾਲ ਜੋ ਸੀ ਜਾਂਵਦਾ। ੩੬੦
ਵਿਗੜ ਵਿਗੜਦਾ ਰੋਜ ਢਿੱਲਾ ਹੋਂਵਦਾ।
ਰਾਜ-ਪ੍ਰਬੰਧ ਨੂੰ ਓਹ ਜਾਣੇ ਬੰਦਗੀ
'ਧਰਮ ਅਧਜਾਤਮ ਜਾਣ' ਉਮਨੂੰ ਪਾਲਦੀ,
ਪਰ ਅੰਦੋਂ: ਵਿਚ ਨਾਮ ਰੱਤੀ ਓ ਰਹੇ।
ਸਤਿਸੰਗਤ ਦੀਦਾਰ ਅੰਮ੍ਰਿਤ ਵੇਲੜੇ
ਨਿਤਪ੍ਰਤਿ ਕਰਦੀ ਜਾਇ, ਨਾਗਾ ਨਾ ਪਵੇ।
ਰਾਤ ਦਿਨੇ ਵਿਚਕਾਰ ਖਾਲੀ ਜਾਇ ਨਾ
ਕੋਈ ਬੀ ਉਸ ਸ੍ਵਾਸ ਬਿਨ ਰਸ ਨਾਮ ਦੇ,–
ਕਰਦੀ ਸਫਲ ਸੁਆਸ, ਗੇੜੇ ਦੇਂਵਦੀ।
ਦਮ ਦਮ ਸਦਾ ਸਮ੍ਹਾਲ ਕਰਦੇ ਹੋ ਗਿਆ ੩੭੦
ਹਿਰਦੇ ਪ੍ਰਾਣਾਂ ਵਿੱਚ ਵਾਸਾ ਨਾਮ ਦਾ,
ਰੋਮ ਰੋਮ ਵਿੱਚ ਨਾਮ ਉਸ ਦੇ ਵੱਸਿਆ,
ਰੋਮ ਰੋਮ 'ਰੱਬ-ਪ੍ਰੇਮ' ਹੋਇ ਸਮਾਇਆ;
ਇਵੇਂ ਸਮਾਇਆ ਓਹ ਜਿਵੇਂ ਬਨਸਪਤੀ
ਧੋਤੀ ਮੀਂਹ ਦੇ ਵਿੱਚ ਵਸੇ ਸੁਹਾਉ ਹੈ।
ਲਿਵ ਵਿਚ ਰਹਿੰਦੀ ਰਾਜ ਸਚੇ ਰੱਬ ਦੀ।
ਰਾਣੇ ਵਾਂਙੂ ਓਹ ਹੁਣ ਤਾਂ ਹੋ ਗਈ
ਹਰਿਰਸ ਵਿਚ ਰਸਲੀਨ ਗੁਰਮੁਖ ਸੋਹਿਣੀ।
ਕਰਦਜਾਂ ਰਾਜ ਪ੍ਰਬੰਧ ਨਾਮ ਜਪੰਦਿਆਂ
ਸਾਂਈਂ ਨਾਲ ਸੰਜੰਗ ਉਸਦਾ ਹੋ ਗਿਆ ੩੮੦
ਪੂਰਨ ਪਦ ਤੇ ਆਪ ਇਸਥਿਤ ਹੋ ਗਈ[1]।

[1]ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵਲਾਗੀ
ਤਿਨੀ ਵਿਚੇ ਮਾਇਆ ਪਾਇਆ ॥ [ਅਨੰਦ-੨੯

ਇਉਂ ਜੋ ਕੁਝ ਗਈ ਹੋਇ ਓਹੋ ਜਾਣਦੀ,
ਯਾ ਜਾਣੇ ਹੈ ਆਪ ਜੋ ਹੋ ਜਾਂਵਦਾ।
ਰਾਜਜੋਗ ਪਰਬੀਨ -ਕਹਿ ਲੌ-ਹੋ ਗਈ।
'ਰਾਜਜੋਗ' ਉਹ ਜੋਗ ਜੋ ਸੰਜੋਗ ਦੇ
ਸਾਈਂ ਨਾਲ ਹਮੇਸ਼ ਲਿਵ ਨੂੰ ਲਾਇਕੇ,[1]
ਰੰਗ ਰਤੀ ਹੁਣ ਰੰਗ ਵਿਚ ਓ ਵੱਸਦੀ
'ਸਹਜ ਜੋਗ' ਸੰਜੋਗ ਉਸ ਨੇ ਪਾ ਲਿਆ[2]।
ਗੁਰਮੁਖ ਪਦਵੀ ਪਾਇ ਭਾਗ ਸੁਲੱਖਣੀ
ਗੁਰਮੁਖ ਕਰਦੀ ਕਾਰ ਪੂਰੀ ਹੋ ਗਈ। ੩੯੦

---

[1]ਥਿਰ ਥਿਰ ਚਿਤ ਥਿਰਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥ ਅੰਤਰਿ ਏਕ ਪਿਰਹਾਂ ॥ ਬਾਹਰਿ ਅਨੇਕ ਧਰਿਹਾਂ ॥ ਰਾਜਨ ਜੋਗੁ ਕਰਿਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥ [ਆਸਾ ਮ: ੫

[2]ਗੁਰਮੁਖਿ ਲਾਗੈ ਸਹਜਿ ਧਿਆਨੁ [ਸਿਧ ਗੋ:-੪੧
ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥ ਅਹਿਨਿਸਿ ਰਾਵੇ ਭਗਤਿ ਜੋਗੁ ॥ ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥ ਜਨ ਨਾਨਕ ਹਰਿ ਵਰੁ ਸਹਜ ਜੋਗੁ ॥ [ਬਸੰਤ ਮ:੧

# ਅੰਤਕਾ ਪਹਿਲੀ

## ਗੁਰਬਾਣੀ[1] ਦਾ ਚਿੱਤ੍ਰ [ਸਿਫਤੀ ਸਚ ਸਮੇਉ]

ਸਿਫਤ ਬਾਣੀ ਦੁਆਰਾ ਹੁੰਦੀ ਹੈ, ਗੁਰੂ ਕੀ ਬਾਣੀ ਸੱਚੀ ਹੈ ਤੇ ਸਿਫਤੀ ਹੈ, ਹੋਰ ਬਾਣੀ ਕੱਚੀ ਹੈ[2]।

- **੧. ਨਿੱਤ ਬਾਣੀ[3]**—ਜਪੁਜੀ, ਰਹਿਰਾਸ, ਕੀਰਤਨ ਸੋਹਿਲਾ[4] [ਚਿੱਤ ਇਕਾਗ੍ਰ ਕਰਕੇ ਗੁਰੂ ਨੂੰ ਹਾਜ਼ਰ ਜਾਣ ਹਜ਼ੂਰੀ ਵਿਚ ਪੜ੍ਹਨੀ, ਵਿਚਾਰਨੀ] ਜਾਪ, ਸਵੱਯੇ।
- **੨. ਨਮਿੱਤ ਬਾਣੀ[5]**
  - **ਪ੍ਰਮਾਰਥਕ ਸਮੇਂ**
    - **੧ ਏਕਾਗ੍ਰਤਾ ਲਈ[7]**
      - ਸਾਧਨ— ਇਕ ਯਾ ਵਧੀਕ ਪਾਠ ਰੋਜ਼ ਕਰਨੇ ਜਪੁ ਸਾਹਿਬ ਦੇ
        - ੧. ਜਿਨੇ ਸਰੀਰ ਸਹਾਰੇ ਤੇ ਕਰਕੇ ਸੁਖੀ ਹੋਵੇ, ਥਕਾਨ ਤਕ ਨਹੀਂ ਜਾਣਾ।
        - ੨. ਹਜ਼ੂਰੀ ਵਿਚ ਪਾਠ ਕਰਨਾ।
        - ੩. ਇਕ ਪਾਠ ਐਸਾ ਕਰਨਾ ਕਿ ਪਾਠ ਹੋ ਜਾਏ ਤੇ ਰਸਨਾ ਨਾ ਕਰੇ।
        - ਫੁਰਨੇ ਰੋਕਣੇ ਤੇ ਸਾਵਧਾਨ ਰਹਿਣਾ।
      - ਫਲ—ਸੁਰਤ ਵਿਚ ਗੁਰਸਬਦ (ਨਾਮ) ਨੂੰ ਗ੍ਰਹਨ ਕਰ ਲੈਣਾ ਤੇ ਗਜਾਨ ਵਧਣਾ[8]।
    - **੨. ਵਿਵੇਕ ਲਈ** — ਆਸਾ ਦੀ ਵਾਰ ਆਦਿ—
      - ਸਾਧਨ—ਵੀਚਾਰਕੇ ਪੜ੍ਹਨੀ[9] ਯਾ ਕੀਰਤਨ ਵਿਚ ਸੁਣਨੀ ਸਵੇਰ ਸਾਰ।
      - ਫਲ—ਸ਼ੁਭ ਆਚਰਣ ਤੇ ਪਰਮਾਰਥ ਦਾ ਵਿਵੇਕ ਹੋ ਜਾਣਾ।
    - **੩. ਵੈਰਾਗ ਲਈ[10]** — ਬਾਣੀ ਨਾਵਾਂ ਮਹਲ ਆਦਿ
      - ਸਾਧਨ—ਗਾਉਣੀ, ਗਾਵੀਂਦੀ ਸੁਣਨੀ, ਰਹਾ ਨਾਲ ਪੜ੍ਹਨੀ।
      - ਫਲ—ਵੈਰਾਗ ਨੇ ਡੇਰੇ ਜਮਾ ਲੈਣੇ।
    - **੪. ਪ੍ਰੇਮ ਲਈ[11]** [ਸਾਧਨ—ਛੱਕੇ ਤੇ ਹੋਰ ਚੋਣਵੇਂ ਪ੍ਰੇਮ ਮਈ ਸ਼ਬਦ ਪੜ੍ਹਨੇ, ਗਾਵਣੇ, ਗਾਵੀਂਦੇ ਸੁਣਨੇ। [ਫਲ—ਪ੍ਰੇਮ ਪ੍ਰਾਪਤੀ।
    - **੫. ਆਤਮ ਰਸ ਲਈ[12]** — ਅਨੰਦ, ਸੁਖਮਨੀ ਆਦਿ—
      - ਸਾਧਨ—ਗਾਉਣਾ, ਗਾਵੀਂਦਾ ਸੁਣਨਾ, ਰਹਾ ਨਾਲ ਪੜ੍ਹਨਾ।
      - ਫਲ—ਰਸ ਦੀ ਖ਼ੁਸ਼ਬੂ ਦਾ ਲਹਿਰਾ ਆਉਣ ਲਗ ਜਾਣਾ।
  - **ਆਰਥਕ ਸਮੇਂ**
    - **੧.ਮੰਗਲ ਸਮੇਂ**
      - ਸਾਧਨ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਯਾ ਸੁਣਨਾ।
      - ਫਲ—ਦਿਲ ਨੇ ਸੰਸਾਰਕ ਖੁਸ਼ੀ ਹੇਠ ਦਬਕੇ ਬੇਮੁਖ ਨਾ ਹੋ ਜਾਣਾ। ਨਿਰਵਿਘਨਤਾ।
    - **੨.ਕਸ਼ਟ ਸਮੇਂ**
      - ਸਾਧਨ—ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਰਨਾ ਯਾ ਸੁਣਨਾ।
      - ਫਲ—ਭਾਣਾ ਮੰਨਣ ਦੀ ਤਾਕਤ ਵਧਣੀ, ਕਸ਼ਟ ਘਟਣਾ।
    - **੩.ਚਲਾਣੇ ਪਰ**
      - ਸਾਧਨ— ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਯਾ ਸੁਣਨਾ। ਜੈਤਸਿਰੀ ਦੀ ਵਾਰ, ਸਲੋਕ ਸਹਸਕ੍ਰਿਤੀ ਦੀ ਕਥਾ।
      - ਫਲ— ਰਜ਼ਾ ਤੇ ਕਾਇਮ ਰਹਿਣਾ। ਗ਼ਮ ਚਿੰਤਾ ਰੋੜ ਤੋਂ ਬਚਕੇ ਬੇਮੁਖ ਨਾ ਹੋਣਾ। ਪ੍ਰਾਣੀ ਸਹਾਇਤਾ[13]।
    - ਜਦ ਮਨ ਸੰਸਾਰੀ ਹੋਵੇ, ਤਦ ਕਸ਼ਟ ਨਿਵਿਰਤ ਤੇ ਮੰਗਲ ਲਈ ਬੀ ਪਾਠ ਕਰਦੇ ਹਨ 'ਮਾਂਗਉ ਰਾਮ ਤੇ ਸਭਿ ਥੋਕ' ਪਰ ਜਦ ਭਰੋਸਾ ਬੱਝ ਜਾਂਦਾ ਹੈ ਤਦ ਨਾਮ ਅਭਯਾਸੀ ਇਹ ਮੰਗ ਮੰਗਦੇ ਹਨ :— 'ਮਾਗਉ ਦਾਨੁ ਠਾਕਰੁ ਨਾਮ'।
- **੩. ਸੁਹਿੱਤ ਬਾਣੀ[6]** — ਸੁਖਮਨੀ, ਆਨੰਦ, ਬਾਵਨ ਅਖਰੀ, ਛੱਕੇ ਆਦਿ ਕੋਈ ਬਾਣੀ ਜੋ ਜਦ ਪਯਾਰੀ ਲਗੇ।
  - ੧. ਨਿਤ ਪਾਠ ਸਹਾਇਕ[14]—ਕੋਈ ਬਾਣੀ ਖੁਸ਼ੀ ਨਾਲ ਪੜ੍ਹਨੀ ਜਦੋਂ ਅਜੇ ਨਾਮ ਦਾ ਪਰਚਾ ਨਹੀਂ ਪਿਆ।
  - ੨. ਸਹਾਇਕ—ਨਾਮ ਦਾ ਪਰਚਾ ਪੈ ਰਿਹਾ ਹੈ, ਪਰ ਜੀ ਕਦੇ ਉਟਕ ਜਾਂਦਾ ਹੈ, ਤਦ ਕੋਈ ਬਾਣੀ ਪੜ੍ਹਨੀ ਜੋ ਉਸ ਵੇਲੇ ਪਿਆਰੀ ਲਗੇ ਜੋ ਫੇਰ ਨਾਮ ਵਲ ਲੈ ਜਾਵੇ।
  - ੩. ਮੌਦ ਮਈ—ਨਾਮ ਵਿਚ ਖੇਡਦਾ ਆਤਮਰਸੀਆ ਹੈ, ਇਸੇ ਮੌਜ ਵਿਚ ਬਾਣੀ ਬੀ ਕਈ ਵਾਰ ਪੜ੍ਹਦਾ ਹੈ, ਕਦੇ ਇਕ ਤੁਕ ਦਾ ਹੀ ਸੁਆਦ ਬੱਝ ਜਾਂਦਾ ਹੈ।

---

ਨੋਟ—ਉੱਪਰ ਆਏ ਨੰਬਰ (ਛੋਟੇ ਹਿੰਦਸਿਆਂ) ਦੇ ਵੇਰਵਿਆਂ ਲਈ ਦੇਖੋ ਸਾਹਮਣਾ ਪੰਨਾ।

[ਪਿਛਲੇ ਪੰਨੇ ਦੇ ਚਿਤ੍ਰ ਵਿਚ ਆਏ ਛੋਟੇ ਹਿੰਦਸਿਆਂ ਦੇ ਨਿਸ਼ਾਨਾਂ ਦਾ ਵੇਰਵਾ]

[1]ਤੈਸੇ ਗੁਰਬਾਣੀ ਵਿਖੈ ਸਕਲ ਪਦਾਰਥ ਹੈਂ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥
(ਕ: ਸ: ਭਾ: ਗੁ: ੫੪੬

[2]ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥ ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥ (ਅਨੰਦ-੨੩
ਗੁਰਬਾਣੀ ਗਾਵਹੁ ਭਾਈ ॥ (ਸੋਰਠ ਮ: ੫-੮੧
ਸਤਿਗੁਰੂ ਬਿਨਾ ਹੋਰ ਕੱਚੀ ਹੈ ਬਾਣੀ ॥(ਅਨੰਦ-੨੪

[3]ਜੋ ਜਰੂਰੀ ਪੜ੍ਹੀ ਜਾਵੇ, ਸਿੱਖ ਦਾ ਫਰਜ਼ ਹੈ ਕਿ ਪੜ੍ਹੇ; ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥ (ਧਨਾਸਰੀ ਮ: ੧-੫

[4]ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ। (ਭਾ: ਗੁ: ਵਾਰ ੧-੩੮
ਅੰਮ੍ਰਿਤ ਵੇਲੇ ਨਾਵ੍ਹਣਾ ਗੁਰਮਖਿ ਜਪੁ ਗੁਰ ਮੰਤ੍ਰ ਜਪਾਯਾ। ਰਾਤ ਆਰਤੀ ਸੋਹਿਲਾ··
(ਭਾ: ਗੁ: ਵਾਰ ੨੬-੪
····· ਸੰਧਯਾ ਨੂੰ ਰਹਰਾਸ······ਪਹਰ ਰਾਤ ਗਈ ਸੋਹਿਲਾ···ਪਿਛਲੀ ਰਾਤ ਜਪੁ···
(ਗਯਾਨ ਰਤਨਾਵਲੀ

[5]ਜੋ ਅਰਥ ਜਾਂ ਪਰਮਾਰਥ ਦੀ ਸਿੱਧੀ ਦੇ ਮਨੋਰਥ ਨਾਲ ਪੜ੍ਹੀ ਜਾਵੇ।

[6]ਜੋ ਪ੍ਰੇਮ ਤੇ ਵੈਰਾਗ ਵਿਚ ਯਾ ਅਨੰਦ ਦੇ ਹੁਲਾਰਿਆਂ ਵਿਚ ਪੜ੍ਹੀ ਯਾ ਗਾਵੀਂ ਜਾਵੇ।

[7]ਗੁਰਬਾਣੀ ਮਨ ਥਾਪਿ ਨਿਜ ਘਰਿ ਆਵਈ।
(ਭਾ: ਗੁ: ਵਾਰ ੩-੭

[8]ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿਨਾਮੁ ਪਾਇਦਾ ॥ (ਮਾਰੂ ਸੋ: ਮ: ੩
ਬਾਣੀ ਮੁਖਹੁ ਉਚਾਰੀਐ ਹੋਇ ਰੁਸਨਾਈ ਮਿਟੈ ਅੰਧਿਆਰਾ। ਭਾ: ਗੁ: ਵਾ: ੧-੩੮

[9]ਗੁਰਬਾਣੀ ਪੜ੍ਹਿ ਸਮਝਿ ਸੁਣੇਹੀ ॥ (ਭਾ:ਗੁ:ਵਾ: ੧-੩

[10]ਬਿਨੁ ਬੈਰਾਗ ਨ ਛੂਟਸਿ ਮਾਇਆ ॥
(ਗਉ: ਕਬੀ: —੩੪

ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਰੋ ॥ (ਕਾਨ: ਮ: ੪ ਅ:

[11]ਭਗਤਿ ਭੰਡਾਰ ਗੁਰਬਾਣੀ ਲਾਲ ॥ (ਆਸਾ ਮ: ੫

[12]ਸੁਖਮਨੀ ਦੀ ਅੰਤਲੀ ਅਸਟਪਦੀ ਵਿਚ ਆਤਮ ਰਸ ਦੀ ਮਹਿੰਮਾ ਹੈ।

[13]ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥ ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥ (ਗਉ: ਬਾ: ਅ: ਮ: ੫-੩੧

[14]ਗੁਣ ਗੋਬਿੰਦ ਨਾਮ ਧੁਨਿ ਬਾਣੀ ॥ (ਗਉ: ਸੁਖ:

---

# ਅੰਤਕਾ ਦੂਜੀ

## ਨਾਮ ਦਾ ਚਿਤ੍ਰ

[ਦੀਖਿਆ ਆਖਿ ਬੁਝਾਇਆ*]

(੧ ਤੋਂ ੩੫ ਤਕ ਅੰਗ ਵੇਰਵਿਆਂ ਲੱਭਣ ਲਈ ਨਿਸ਼ਾਨ ਮਾਤ੍ਰ ਹਨ)

**ਬੀਜ ਮੰਤ੍ਰ[1]—੧ ਓ**

ਮੂਲ ਮੰਤ੍ਰ[2]—[ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਮੰਤ੍ਰ[3]—ਅਕਾਲ ਪੁਰਖ ਦੇ ਨਾਮ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖੇ ਹਨ। (ਜਿਨ੍ਹਾਂ ਵਿਚੋਂ ੧ ਮਹਾਂ ਮੰਤ੍ਰ ਯਾ ਗੁਰਮੰਤ੍ਰ ਹੈ)

ਗੁਰਮੰਤ੍ਰ[4]—ਵਾਹਿਗੁਰੂ।

ਗੁਰ ਸ਼ਬਦ[6] [ਪਦ–ਵਾਹਿਗੁਰੂ—ਵਾਹਗੁਰੂ[8]। [ਵਿਤਪਤੀ— ਵਾਹਿ+ਗੁਰੂ। ਵਾਹ+ਗੁਰੂ।]

- ਨਾਮ[5]
  - ਕਮਾਈ[7]
    - ਸਾਧਨ
      - ਵਿਧਿ
        - ਅੰਮ੍ਰਿਤ ਵੇਲੇ[9] [ ੳ. ਜਪ[11] [ ਰਸਨਾ ਨਾਲ ਜਪਣਾ। ਸੁਾਸ ਸੁਾਸ ਜਪਣਾ[12]]
          [ ਅ. ਅਜੱਪਾ[13] [ ੳ. ਹਿਰਦੇ ਵਿਚ ਅਜੱਪਾ[14]। ਅ. ਰੋਮ ਰੋਮ ਅਜੱਪਾ[15]। ੲ. ਵਣ ਤ੍ਰਿਣ ਅਜੱਪਾ[16]
        - ਊਠਤ, ਬੈਠਤ ਸੋਵਤ, ਚਲਤ[10] [ ਪ੍ਰਵਾਹ ਜਾਰੀ ਰੱਖਣਾ[17] [ ਉੱਪਰ ਕਹੀਆਂ ਪੰਜਾਂ ਭਾਂਤਾਂ ਵਿਚੋਂ ਕਿਸੇ ਵਿਚ ਰਹਿਣਾ, ਪਰ ਨਿਰੰਤਰ ਜਾਰੀ ਰੱਖਣਾ।
      - ਨਰੋਧ
        - ੳ. ਫੁਰਨੇ ਨਾ ਫੁਰਨ ਦੇਣਾ[18]।
        - ਅ. ਜੋ ਫੁਰੇ ਸੋ ਬਾਹਰ ਕੱਢਣਾ[19] [ਫੁਰਨੇ ਤੇ ਵਸੀਕਾਰ।
        - ੲ. ਮਨ ਦੌੜੇ ਤਾਂ ਵਰਜਣਾ[20]।
      - ਸਾਵਧਾਨਤਾ
        - ੳ. ਜਪਦਿਆਂ ਬੇਸੁਰਤ ਨਾ ਹੋਣਾ[21]। ਅ. ਤੰਦ੍ਰਾ, ਇਕ ਪ੍ਰਕਾਰ ਦੀ ਨੀਂਦ ਹੈ, ਆਲਸ ਵਾਲੀ, ਇਸ ਤੋਂ ਬਚਣਾ[22]। ੲ. ਨੀਂਦ ਬਹੁਤੀ ਨਹੀਂ ਚਾਹੀਏ[23]। ਨੀਂਦ ਕੁਦਰਤੀ ਮਾਣਕੇ ਲੱਗਣਾ, ਨਹੀਂ ਤਾਂ ਨੀਂਦ ਸਾਵਧਾਨਤਾ ਤੋੜੇਗੀ[24]।
    - ਸਿੱਧਿ
      - ਵਰਤਣ [ ਪ੍ਰੇਮ[25], ਖਿਮਾ[26], ਨਿਆਉ[27], ਵੈਰਾਗ[28], ਤੇ ਵਿਵੇਕ ਪੂਰਤ[29] [ ਸੰਸਾਰ ਨਾਲ ਵਰਤਣ ਐਸੀ ਹੋਵੇ। ]
      - ਧਾਰਨਾ [ ਮਾਲਕ ਯਾਦ[30], ਉਸਦੇ ਗੁਣਾਂ, ਸਿਫਤਾਂ ਤੇ ਸਲਾਹਾਂ ਸਮੇਤ[31]। ਭਗਤੀ ਦੇ ਪ੍ਰੇਮ ਭਰੇ ਰੰਗ ਨਾਲ ਵਾਹਿਗੁਰੂ ਸਰੂਪ ਦੀ ਲੱਖਤਾ[32]। [ ਵਾਹਿਗੁਰੂ ਨਾਲ ਸੰਬੰਧ ਐਸਾ ਹੋਵੇ।
      - ਦਸ਼ਾ [ ਅਨੰਦ, ਪੂਰਨ ਗਜਾਨ। [ਆਪਣੇ ਆਪ ਨਾਲ ਸਬੰਧ ਐਸਾ ਹੋਵੇ[33]।
      - ਵਾਸ { ਨਾਮ ਦੀ ਸ਼ਰਨ ਮਝਾਰ[34] { ੳ. ਜੀਂਵਦਿਆਂ ਪਿੰਡ ਤੇ ਬ੍ਰਹਮੰਡ ਵਿਖੇ ਸਚਖੰਡ ਨਿਵਾਸ। ਅ. ਮ੍ਰਿਤ ਹੋਕੇ ਬ੍ਰਹਮੰਡ ਵਿਖੇ ਸਚਖੰਡ ਨਿਵਾਸ। { ਵਾਹਿਗੁਰੂ ਮਿਲਾਪ[35]

ਨੋਟ—੧ ਤੋਂ ੩੫ ਅੰਕਾਂ ਦੇ ਵੇਰਵੇ (ਪਰਮਾਣਾ) ਲਈ ਦੇਖੋ ਸਾਹਮਣਾ ਪੰਨਾ।

---

*ਦੀਖਿਆ ਆਖਿ ਬੁਝਾਇਆ ਸਿਫਤੀ ਸਚੁ ਸਮੇਉ ॥ (ਮਾਝ ਵਾਰ ਮ: ੨)

[੧ ਤੋਂ ੩੫ ਅੰਗਾਂ ਦਾ ਵੇਰਵਾ]

1, 2. ] ਮੰਤ੍ਰ* ਪੁਰਾਤਨ ਸੰਸਕ੍ਰਿਤ ਦਾ ਪਦ ਹੈ ਵੇਦ ਦੇ ਦੋ ਭਾਗ ਹਨ, ਇਸ ਦੇ ਮੁੱਖ ਭਾਗ ਦੇ ਵਾਕਾਂ 3, 4. ] ਤੇ ਛੰਤਾਂ ਨੂੰ ਮੰਤ੍ਰ ਕਹਿੰਦੇ ਹਨ; ਦੂਏ ਨੂੰ ਬ੍ਰਾਹਮਨ। ਮੰਤ੍ਰ ਵਿਚ ਬੇਨਤੀ, ਉਸਤੁਤੀ ਆਦਿ ਦੇ ਭਾਵ ਹੁੰਦੇ ਹਨ। ਫਿਰ ਇਸ ਪਦ ਨੂੰ ਤੰਤ੍ਰ ਵਿਦਯਾ ਵਾਲਿਆਂ ਵਰਤਿਆ ਹੈ। ਉਹ ਮੰਤ੍ਰ ਉਸ ਸ਼ਬਦ ਨੂੰ ਕਹਿੰਦੇ ਹਨ ਜਿਸ ਦਾ ਜਪ ਅਡ ਅਡ ਦੇਵਤਿਆਂ ਦੀ ਪ੍ਰਸੰਨਤਾ ਤੇ ਅਪਣੀਆਂ ਕਾਮਨਾ ਦੀ ਸਿੱਧੀ ਲਈ ਕਰੀਦਾ ਹੈ।

ਗੁਰਬਾਣੀ ਵਿਚ ਮੰਤ੍ਰ† ਪਦ ਤਾਂਤ੍ਰਿਕ ਅਰਥਾਂ ਵਿਚ ਬੀ ਆਯਾ ਹੈ ਤੇ ਓਥੇ ਇਸ ਦੀ ਨਖੇਧੀ ਹੈ: ਯਥਾ:— 'ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥' [ਸੂਹੀ ਛੰਤ ਮ: ੧

ਪਰੰਤੂ ਵਿਧੀ ਪੱਖ ਵਿਚ ਜਦ ਆਯਾ ਹੈ ਤਦ ਇਸ ਦਾ ਮਤਲਬ ਐਸੇ ਪਦ ਯਾ ਵਾਕ ਤੋਂ ਹੁੰਦਾ ਹੈ ਜੋ ਪਰਮੇਸ਼ਰ‡ ਦੀ ਉਸਤੁਤੀ, ਮਹਿਮਾ, ਯਾ ਉਸ ਅਗੇ ਅਰਦਾਸ ਦੇ ਭਾਵ ਵਾਲਾ ਹੁੰਦਾ ਹੈ§। ਪ੍ਰਯੋਜਨ ਇਸ ਦਾ ਅਕਾਲ ਪੁਰਖ ਦੀ ਪ੍ਰਾਪਤੀ ਹੈ ਤੇ ਹਉਮੈਂ ਮੈਲ ਬੀ ਇਸੇ ਨਾਲ ਕਟੀਦੀ ਹੈ()। ਸੋ ਗੁਰਮਤਿ ਵਿਚ ਪਰਮੇਸ਼ੁਰ ਦੇ ਜਿਸ ਨਾਮ ਦਾ ਜਪੁ ਸਿਮਰਣ ਯਾ ਆਰਾਧਨ ਕੀਤਾ ਜਾਵੇ ਉਸ ਨੂੰ 'ਮੰਤ੍ਰ' ਆਖਿਆ ਹੈ। ਯਥਾ—

'ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰ ਲੀਓ'। [ਆਸਾ ਮ: ੫

ਗੁਰਹਰਿ ਹਰਿਨਾਮੁ ਮੋਹਿ ਮੰਤ੍ਰ ਦ੍ਰਿੜਾਇਆ ॥

[ਆਸਾ ਮ: ੫

*ਮੰਤ੍ਰ ਦੀਆਂ ਵਿਤਪਤੀਆਂ :—ਮਤ੍ਰਿ=ਗੁਪਤ ਵੀਚਾਰ ਕਰਨੀ। ੨. ਮਨ੍ ਗ੍ਯਾਨੇ। ੩. ਮਨਨਾਤ੍ ਤ੍ਰਾਯਤੇ ਯਸਮਾਤ੍ ਤਸਮਾਨ੍—ਮੰਤ੍ਰ: ਪ੍ਰਕੀਰ੍ਤਿਤ:। ਅਰਥਾਤ ਮਨਨ ਸੇ ਤ੍ਰਾਣ ਹੋਤਾ ਹੈ ਤਾਂਤੇ ਮੰਤ੍ਰ।

†ਮੰਤ੍ਰ ਦੀ ਥਾਂ ਪਦ 'ਮੰਤ' ਬੀ ਗੁਰਬਾਣੀ ਵਿਚ ਆਯਾ ਹੈ।

‡ਗੁਰਮਤ ਵਿਚ ਸਿਵਾ ਅਕਾਲ ਪੁਰਖ ਦੇ ਹੋਰ ਦੀ ਪੂਜਾ ਵਿਧਾਨ ਨਹੀਂ, ਇਸ ਕਰਕੇ ਮੰਤ੍ਰ ਦਾ ਵਿਧਾਨ ਜਿੱਥੇ ਆਵੇ ਇਸ ਦੇ ਅਰਥਾਂ ਵਿਚ ਦੇਵਤਾ ਸਿੱਧੀ ਪ੍ਰਯੋਜਨ ਨਹੀਂ ਹੁੰਦੀ, ਪਰ ਅਕਾਲ ਪੁਰਖ ਦੀ ਪ੍ਰਾਪਤੀ।

§ਪਰਮੇਸ਼ਰ ਪ੍ਰੀਤਮ ਹੈ ਤੇ ਉਸ ਨੂੰ ਸਦਾ ਯਾਦ ਰੱਖਣ ਨਾਲ ਉਸ ਦਾ ਨਿਵਾਸ ਸਾਡੀ ਸੁਰਤ (ਗ੍ਯਾਤ ਮੰਡਲ) ਵਿਚ ਹੋ ਜਾਂਦਾ ਹੈ। ਯਾਦ ਪ੍ਰੇਮ ਦਾ ਇਕ ਸਰੂਪ ਹੈ। ਪਰਮੇਸ਼ਰ ਨੂੰ ਪਯਾਰਾ ਜਾਣ ਕੇ ਨਾਮ ਧ੍ਯਾਈਦਾ ਹੈ।

()ਵਾਹਿਗੁਰੂ ਗੁਰ ਮਤ੍ਰ ਹੈ ਜਪੁ ਹਉਮੈ ਖੋਈ ॥

[ਭਾ: ਗੁ. ਵਾ: ੧੩—੨

ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰ ਦ੍ਰਿੜਾਇਆ ॥

[ਆਸਾ ਮ: ੫

ਕਲ ਮੈ ਮੁਕਤਿ ਨਾਮ ਤੇ ਪਾਵਤ ॥ [ਬਿ: ਮ: ੯

ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥

[ਮਾਝ ਮ: ੩ ਅਸ: —੧੩

ਮੰਤ੍ਰ ਪਦ ਗੁਰਮਤ ਵਿਚ ਬੀਜ ਮੰਤ੍ਰ*, ਮੂਲ ਮੰਤ੍ਰ ਮਹਾਂ ਮੰਤ੍ਰ, ਗੁਰ ਮੰਤ੍ਰ ਆਦਿ ਜੋੜਾਂ ਵਿਚ ਬੀ ਆਯਾ ਹੈ।

ਜਪੁਜੀ ਸਾਹਿਬ ਜੀ ਦਾ ਪਹਿਲ ਪਾਠ ('੧ ਓ' ਤੋਂ 'ਪ੍ਰਸਾਦਿ' ਤਕ) ਮੂਲ ਮੰਤ੍ਰ ਹੈ ਜੈਸੇ ਭਾਈ ਗੁਰਦਾਸ ਜੀ ਨੇ ਦੱਸਿਆ ਹੈ:— 'ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ।' [ਵਾਰ ੬—੧੯

ਇਸ ਮੂਲ ਮੰਤ੍ਰ ਦੇ ਦੋ ਭਾਗ ਹਨ, 'ਬੀਜ' ਤੇ 'ਮੂਲ'।

ਬੀਜ ਤੋਂ ਉਤਪਤੀ ਹੁੰਦੀ ਹੈ। ਸੰਸਾਰ ਦੀ ਉਤਪਤੀ 'ਓਂ' ਤੋਂ ਹੈ ਇਸ ਕਰਕੇ ਇਹ 'ਬੀਜ' ਰੂਪ ਹੈ, ਯਥਾ—'ਓਅੰਕਾਰਿ ਬ੍ਰਹਮਾ ਉਤਪਤਿ ॥... ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥' [ਰਾਮ: ਦ: ਓਅੰ: ਮ: ੧

ਪਿਛਲਿਆਂ ਨੇ ਬੀ ਓਂ ਨੂੰ ਬੀਜ ਮੰਤ੍ਰ ਮੰਨਿਆ ਹੈ। ਗੁਮਮਤ ਵਿਚ 'ਓਂ' ਨੂੰ '੧' ਦੇਕੇ ਸੰਪੂਰਨ ਕੀਤਾ ਹੈ

ਤਾਂਤੇ ਗੁਰਮਤ ਵਿਚ '੧ ਓੰ' ਬੀਜਮੰਤ੍ਰ ਹੈ।

ਬੀਜਦੇ ਵਿਕਾਸ਼ ਤੋਂ ਮੂਲ (ਜੜ੍ਹ) ਬਣਦੀ ਹੈ ਤੇ ਬ੍ਰਿੱਛ ਟੁਰਦਾ ਹੈ। ਸੋ '੧ ਓੰ' ਬੀਜ ਮੰਤ੍ਰ ਹੈ (ਤੇ ਇਸ ਸਮੇਤ) ਅਗਲਾ ਹਿੱਸਾ (ਗੁਰਪ੍ਰਸਾਦਿ ਤਕ) ਮੂਲ ਮੰਤ੍ਰ ਹੈ, ਇਸ ਤੋਂ ਫੇਰ ਸਾਰੀ ਗੁਰਬਾਣੀ ਤੇ ਉਸ ਵਿਚ ਵਾਹਿਗੁਰੂ ਗਯਾਨ ਦਾ ਪ੍ਰਕਾਸ਼ ਹੁੰਦਾ ਹੈ।

ਭਾਈ ਗੁਰਦਾਸ ਨੇ ਨਿਰੰਕਾਰ ਤੋਂ 'ਬੀਜ ਮੰਤ੍ਰ ਸਮੇਤ ਮੂਲ ਮੰਤ੍ਰ' ਦੇ ਹੋਣ ਦਾ ਪ੍ਰਕਾਰ ਐਉਂ ਦੱਸਿਆ ਹੈ:—

ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ।
ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰ ਬਣਾਯਾ।
[ਵਾਰ ੨੬—੨

ਏਕਾ ਏਕੰਕਾਰ ਲਿਖਿ ਦੇਖਾਲਿਆ।
ਊੜਾ ਓਅੰਕਾਰ ਪਾਸ ਬਹਾਲਿਆ।
ਸਤਿਨਾਮ ਕਰਤਾਰ ਨਿਰਭਉ ਭਾਲਿਆ।
ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ†।
ਸਚੁ ਨੀਸਾਣ ਅਪਾਰ ਜੋਤ ਉਜਾਲਿਆ‡।
[ਵਾਰ ੩-੧੫

ਸਤਿਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੈ।
[ਵਾਰ ੭-੯

ਸੋ ੧ਓੰ ਬੀਜ ਮੰਤ੍ਰ ਹੈ। ੧ਓੰ ਤੋਂ ਗੁਰਪ੍ਰਸਾਦਿ ਤਕ ਮੂਲ

*ਮੰਤ੍ਰ ਦਾ ਉਹ ਇਕ ਅਖਰੀ ਬੀਜ ਰੂਪ ਹਿੱਸਾ ਜੋ ਮੰਤ੍ਰ ਦਾ ਮੁੱਖ ਹਿੱਸਾ ਹੋਵੇ, ਜੈਸੇ 'ਓਂ', 'ਹ੍ਰੀਂ' 'ਸ਼੍ਰੀਂ' ਆਦਿ।

†ਭਾਵ ਹੈ :—" ਨਿਰਵੈਰ ਅਕਾਲ ਮੂਰਤਿ ਅਜੂਨੀ।

‡ਇਸ ਤੁਕ ਦਾ ਭਾਵ ਹੈ :—ਸੈਭੰ।

ਮੰਤ੍ਰ ਹੈ* ।

ਗੁਰਮਤ ਵਿਚ 'ਮਹਾਂ ਮੰਤ੍ਰ' ਯਾ 'ਗੁਰ ਮੰਤ੍ਰ' ਉਹ ਹੈ ਜੋ ਸਾਰੇ ਦੱਸੇ ਨਾਵਾਂ ਵਿੱਚੋਂ ਜਪਣੇ ਵਾਸਤੇ ਸ੍ਰੇਸ਼ਟ ਤੇ ਸਭ ਤੋਂ ਵੱਡਾ ਹੈ।

ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ । [ਵਾਰ ੧੩-੨

ਇਹ 'ਵਾਹਿਗੁਰੂ' ਮੰਤ੍ਰ ਗੁਰ ਨਾਨਕ ਦੇਵ ਜੀ ਨੇ ਬਖਸ਼ਿਆ ਹੈ :—

ਵਾਹਿਗੁਰੂ ਗੁਰ ਸ਼ਬਦ ਸੁਣਾਯਾ । [ਵਾਰ ੨੪-੧

ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸ਼ਬਦ ਸੁਣਾਯਾ । [ਵਾਰ ੧੨-੭

ਸਤਿਗੁਰ ਪੁਰਖ ਦਇਆਲੁ ਹੋਇ ਵਾਹਿਗੁਰੂ ਸਚ ਮੰਤ੍ਰ ਸੁਣਾਯਾ । [ਵਾਰ ੧੧-੩

ਫਿਰ ਗੁਰਬਾਣੀ ਵਿਚ ਆਯਾ ਹੈ, 'ਮਹਾ ਮੰਤ੍ਰ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ।' ਕਿ ਇੱਕ ਅਚਰਜ (ਅਲੌਕਿਕ) ਨਾਮ ਸੁਣਿਆ ਹੈ ਜੋ ਮਹਾਂ ਮੰਤ੍ਰ ਹੋਕੇ ਹਿਰਦੇ ਵਿਚ ਬਸਿਆ ਹੈ, ਜੈਸੇ ਭਾਈ ਗੁਰਦਾਸ ਜੀ ਨੇ ਕਿਹਾ ਹੈ :— ਵੇਦ ਕਤੇਬ ਅਗੋਚਰਾ (=ਅਲੌਕਿਕ), ਇਹ ਬੀ 'ਵਾਹਿ-ਗੁਰੂ' ਗੁਰ ਮੰਤ੍ਰ ਹੋਣ ਵਲ ਇਸ਼ਾਰਾ ਹੈ ਇਉ ਬੀ ਇਸ ਤੁਕ ਦਾ ਅਰਥ ਲਾਉਂਦੇ ਹਨ :—

ਅਚਰਜ+ਗੁਰ=ਵਾਹਿ-ਗੁਰੂ ।

ਬੀਜ ਮੰਤ੍ਰ ਦਾ ਗਜਾਨ ਯਾ ਨਿਵਾਸ ਹਿਰਦੇ ਵਿਚ ਰੱਖਣਾ ਲਿਖਿਆ ਹੈ, 'ਬੀਜ ਮੰਤ੍ਰ ਲੈ ਹਿਰਦੈ ਰਹੈ' । [ਰਾਮ: ਬੇਣੀ ਗੁਰਮਤ ਵਿਚ ਬੀਜ ਮੰਤ੍ਰ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਲਈ ਹੈ । 'ਬੀਜ ਮੰਤ੍ਰ ਸਰਬ ਕੋ ਗਿਆਨੁ' = ਬੀਜ ਮੰਤ੍ਰ ਦਾ ਗਜਾਨ ਸਭ ਕਿਸੇ ਨੂੰ ਦਿਓ ! ਇਹ ਤੁਕ ਸੁਖਮਨੀ ਸਾਹਿਬ ਦੀ ਹੈ, ਜਿਸ ਵਿਚ ਗੁਰੂ ਜੀ ਅਸਲੀ ਪੰਡਤ ਦੇ ਲੱਛਣ ਦੱਸਦੇ ਕਹਿ ਰਹੇ ਹਨ ਕਿ ਉਹ ਉਪਦੇਸ਼ (ਤ੍ਰੈ ਵਰਣਾ ਤੇ ਬੰਦ ਨਾ ਰੱਖੇ) ਚਹੁੰਵਾਂ ਨੂੰ ਦੇਵੇ†, ਇਹ ਕਹਿਕੇ ਫੁਰ-ਮਾਉਂਦੇ ਹਨ 'ਬੀਜ ਮੰਤ੍ਰ ਸਰਬ ਕੋ ਗਿਆਨੁ' ਕਿ ਬੀਜ ਮੰਤ੍ਰ ਦਾ ਗਜਾਨ ਸਭ ਨੂੰ ਦਿਓ‡ । 'ਚਹੁ ਵਰਨਾ ਮਹਿ ਜਪੈ ਕੋਊ ਨਾਮੁ' ਚਹੁ ਵਰਨਾਂ ਵਿਚੋਂ ਕੋਈ ਨਾਮ ਜਪੇ ਜੋ ਜਪੇਗਾ ਗਤੀ ਪਾਵੇਗਾ । ਸਰਬ ਕਹਿਣ ਤੋਂ ਵਰਣ ਅਵਰਣ ਸਭ ਅਧਿਕਾਰੀ ਕਰ ਦਿਤੇ ।

4. ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥ [ਜਪੁਜੀ

ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥ [ਸਿਧ ਗੋ:-੮

ਕਲ ਮੈ ਮੁਕਤਿ ਨਾਮ ਤੇ ਪਾਵਤ ॥ [ਬਿਲਾ ਮ: ੯

ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ ॥ [ਆਸਾ ਮ: ੫

6. ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥ [ਰਾਮ: ਅਨੰਦ-੧੫

ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ॥ [ਸਿਧ ਗੋਸਟਿ-੨੪

ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥ [ਸਿਧ ਗੋ:-੨੫

ਮਨਸਾ ਆਸਾ ਸਬਦਿ ਜਲਾਈ ॥ [ਸਿਧ ਗੋ-੨੦

ਟੂਕ—ਨਾਮ, ਗੁਰ ਸਬਦ, ਗੁਰ ਮੰਤ੍ਰ ਤ੍ਰੈਏ ਇਕੋ ਗਲ ਦੇ ਲਖਾਯਕ ਹਨ ।

7. ਗੁਰ ਸ਼ਬਦੁ ਕਮ ਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ ॥ [ਤੁਖਾਰੀ ਮ: ੧

ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥ [ਆਸਾ ਮ: ੪

8. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਇ ਰੂਪ ਹਨ । ਵਾਹਿ-ਗੁਰੂ, ਵਾਹਗੁਰੂ । ਯਥਾ—

੧—ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥ [ਸ: ਮ: ੪ ਕੇ

ਤਥਾ—ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥ [ਸ: ਮ: ੪ ਕੇ

੨—ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭ ਸਦਕਾ ॥ [ਸ: ਮ: ੪ ਕੇ

ਤਥਾ—ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ । [ਸ: ਮ: ੪ ਕੇ

ਪਹਿਲੀ ਤੁਕ ਵਿਚ ਪਦ 'ਵਾਹਿ' ਵਖਰਾ ਬੀ ਆਇਆ ਹੈ।

ਪੁਰਾਤਨ ਲਿਖਤਾਂ ਵਿਚ ਬੀ ਵਾਹਗੁਰੂ ਤੇ ਵਾਹਿਗੁਰੂ ਦੋਇ ਰੂਪ ਵੇਖਣ ਵਿਚ ਆਉਂਦੇ ਹਨ ।

੯. ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ [ਜਪੁਜੀ

10. ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥ [ਆਸਾ ਮ: ੫

11. ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥ [ਭੈਰਉ ਰਵਿ:

ਰਸਨਾ ਜਾਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥ [ਫੁਨਹੇ ਮ: ੫

ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥ [ਮਾਰੂ ਵਾਰ ਮ: ੧

---

*ਅੰਮ੍ਰਿਤ ਸੰਸਕਾਰ ਦੀ ਪਰਚਲਤ ਮਰਿਯਾਦਾ ਵਿਚ ਮੂਲ ਮੰਤ੍ਰ 'ਗੁਰ-ਪ੍ਰਸਾਦਿ' ਤਕ ਉਚਾਰਿਆ ਜਾਂਦਾ ਹੈ, ਗੁਰ ਬਿਲਾਸ ਪਾ: ੧੦ ਅਧਯਾ ੧੨ ਵਿਚ 'ਪੜ ਸਲੋਕ ਮੁੱਖ ਅਮੀਂ ਧਿਆਵੈ" ਤੋਂ ਕਈ ਸਿਆਣੇ ਮੂਲ ਮੰਤ੍ਰ 'ਹੋਸੀ ਭੀ ਸਚ' ਤਕ ਸਥਮਦੇ ਹਨ ।

†ਚਹੁ ਵਰਨਾ ਕਉ ਦੇ ਉਪਦੇਸੁ ॥ [ਸੁਖਮਨੀ

‡ਹਿੰਦੂ ਮਤ ਵਿਚ ਸ਼ੂਦ੍ਰ ਨੂੰ ਪ੍ਰਣਵ 'ਓ' ਦਾ ਮੰਤ੍ਰ ਦੇਣਾ ਮਨ੍ਹਾ ਹੈ, ਪਰ ਗੁਰੂ ਜੀ ਆਪਣੇ ਬੀਜ-ਮੰਤ੍ਰ '੧ਓ' ਦਾ ਅਧਿਕਾਰੀ ਸਭ ਨੂੰ ਦੱਸਦੇ ਹਨ ।

12. ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ ॥
ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥
ਨਾਨਕ ਇਹੁ ਮਰਤਬਾ ਤਿਸਨੋ ਦੇਇ ਜਿਸਨੋ ਕਿਰਪਾ ਕਰੇ ਰਜਾਇ ॥ [ਬਿਹਾ: ਵਾਰ ਮ ੩

ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥ [ਸੋਰਠ ਮ: ੧

13. ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਜਾਇ ॥ [ਵਾਰ ਮਲਾਰ ਮ: ੧

14. ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥ [ਮਲਾਰ ਮ: ੧

15. ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ [ਸਿਧ ਗੋਸਟਿ–੨੭
ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ [ਜਪੁਜੀ

16. ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ [ਸੁਖ:
ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥ [ਸ: ਵਾ ਤੇ ਵ: ਮ: ੩

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ ॥ [ਮਲਾਰ ਮ: ੪

17. ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥ [ਗੂਜਰੀ ਮ: ੫
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥ [ਸੁਖਮਨੀ
ਅਰਥਾਤ ਜਿਸ ਦਿਨ ਸ਼ੁਰੂ ਕਰੀਏ ਪ੍ਰਾਣਾਂਤ ਤਕ ਜਾਰੀ ਰਹੇ। ਮਾਨੋ ਦੂਜੀ ਵਾਰ ਸ਼ੁਰੂ ਕਰਨ ਦਾ ਮੌਕਾ ਨ ਆਵੇ।

18. ਠਾਕਹੁ ਮਨੂਆ ਰਾਖਹੁ ਠਾਇ ॥ [ਓਅੰ:–੨੩
ਸੁੰਨ ਨਿਰੰਤਰਿ ਦੀਜੈ ਬੰਧੁ ॥ [ਸਿਧ ਗੋ:–੧੬

19. ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥ [ਸੂਹੀ ਮਹਲਾ ੪
ਮਨਸਾ ਆਸਾ ਸਬਦਿ ਜਲਾਈ ॥ [ਸਿ: ਗੋ:–੨੦

20. ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥ [ਸਿਧ ਗੋ:–੬੪
ਗੁਰਮੁਖਿ ਹਉਮੈ ਸਬਦਿ ਜਲਾਏ ॥ [ਸਿ: ਗੋ: ੪੨

21. ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥ [ਭੈਰਉ ਮ: ੫

22. ਗੁਰਮੁਖਿ ਜਾਗੈ ਨੀਦ ਨ ਸੋਵੈ ॥ [ਸਿਧ ਗੋ:–੫੪
ਇਹ ਤੰਦ੍ਰਾ ਤੋਂ ਭਾਵ ਹੈ। ਕੁਦਰਤੀ ਨੀਂਦ ਦੀ ਮਨਾਹੀ ਗੁਰੂ ਘਰ ਵਿਚ ਨਹੀਂ ਹੈ।

23. ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥ [ਸਿਧਿ ਗੋਸਟਿ–੮

ਅਲਪ ਅਹਾਰ ਸੁਲਪ ਸੀ ਨਿੰਦ੍ਰਾ ॥ [ਪਾਂ: ੧੦

24. ਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੀ ਸਈ ਸਾਰੁ ॥ [ਬਸੰਤ ਕਬੀਰ

25. ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥ [ਸਿਧ ਗੋਸਟਿ–੩੭

ਏਕ ਰਤੀ ਖਿਨ ਏਕ ਰਤੀ ਕੇ ॥ [ਸੁ: ਪਾ: ੧੦

26. ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥ [ਦਖਣੀ ਓਅੰ:–੪੯

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥
ਰੋਗੁ ਨ ਬਿਆਪੈ ਨਾ ਜਮ ਦੋਖੰ ॥ [ਗਉੜੀ ਮ: ੧

27. ਗੁਰਮੁਖਿ ਖੋਟੇ ਖਰੇ ਪਛਾਣੂ ॥ [ਸਿਧ ਗੋ:–੪੧

28. ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ [ਸੋਰਠ ਮ: ੫

29. ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥ [ਸਿਧ ਗੋਸਟਿ–੩੧

ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ॥ [ਸਿਧ ਗੋਸਟਿ–੬੮

30. ਬਿਸਰਤ ਨਾਹਿ ਮਨ ਤੇ ਹਰੀ ॥ [ਕੇਦਾਰਾ ਮ: ੫

31. ਜਿਸਨੋ ਬਖਸੇ ਸਿਫਤਿ ਸਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥ [ਜਪੁਜੀ
ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥ [ਸੁਖਮਨੀ

32. ਜਿਨਿ ਜਾਤਾ ਸੋ ਤਿਸਹੀ ਜੇਹਾ ॥ [ਓਅੰ: ੧੦
ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥ [ਸੁਖਮਨੀ
ਉਰਿਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥ [ਸੁਖਮਨੀ

33. ਨਾਮੇ ਰਾਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥ ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥ ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥ ਨਾਨਕ ਨਾਮ ਰਤੇ ਸਦਾ ਸੁਖੁ ਹੋਇ ॥ [ਸਿਧ ਗੋਸਟਿ ੩੨

ਨਾਮਿ ਰਤੇ ਗੁਣ ਗਿਆਨ ਬੀਚਾਰੁ ॥……
ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ [ਸਿਧ ਗੋਸਟਿ ੩੩

34. ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥ [ਆਸਾ ਮ: ੫
ਜੋ ਜਾਨੈ ਤਿਸ ਸਦਾ ਸੁਖੁ ਹੋਇ ॥ ਆਪਿ ਮਿਲਾਇ ਲਏ ਪ੍ਰਭੁ ਸੋਇ ॥ ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥ ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥ ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤ ਤਰਾਇਆ ॥ ਜਨ ਆਵਨ ਕਾ ਇਹੈ ਸੁਆਉ ॥ ਜਨ ਕੈ ਸੰਗਿ ਚਿਤਿ ਆਵੈ ਨਾਉ ॥ ਆਪਿ ਮੁਕਤੁ ਮੁਕਤੁ ਕਰੈ ਸੰਸਾਰ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰ ॥ [ਸੁਖਮਨੀ

35. ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥ [ਧਨਾਸਰੀ ਪੀਪਾ

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ [ਆਸਾ ਮ: ੫ ਛੰਤ

